# ਗੁਰਬਾਣੀ ਦਾ ਸਰਲ ਵਿਆਕਰਨ-ਬੋਧ

ਜਿਲਦ ੧



ਜੋਗਿੰਦਰ ਸਿੰਘ ਤਲਵਾੜਾ

ੴ ਸਤਿਗੁਰਪ੍ਰਸਾਦਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ—ਭਾਗ ਤੀਜਾ

# ਗੁਰਬਾਣੀ ਦਾ ਸਰਲ ਵਿਆਕਰਣ-ਬੋਧ

## ਜਿਲਦ ੧

ਜੋਗਿੰਦਰ ਸਿੰਘ ਤਲਵਾੜਾ



ਸਿੰਘ ਬ੍ਰਦਰਜ਼
ਅੰਮ੍ਰਿਤਸਰ

SHRI GURU GRANTH SAHIB BODH VOL. III

# GURBANI DA SARAL VIAKARN-BODH – PART I

(Grammar of the Sikh Scripture)

*by*

JOGINDER SINGH TALWARA

ISBN 81-7205-307-X

ਪਹਿਲੀ ਵਾਰ ਅਪ੍ਰੈਲ 2004

ਮੁੱਲ : 200-00 ਰੁਪਏ

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 00.

*E-mail :* singhbro@vsnl.com

*Website :* www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਨਿਤਾਪ੍ਰਤਿ, ਸਵੇਰੇ-ਸ਼ਾਮ*

*ਗੁਰਬਾਣੀ*

*ਸ਼ੁਧ ਅਤੇ ਸਪੱਸ਼ਟ*

*ਪੜ੍ਹਨ, ਸੁਣਨ, ਵੀਚਾਰਨ ਅਤੇ ਕਮਾਉਣ*

*ਦੀ ਜਾਚਨਾ ਕਰਨ ਵਾਲੇ*

*ਸਿਦਕੀ ਗੁਰਸਿੱਖਾਂ ਨੂੰ !*

# ਤਤਕਰਾ

**੧੩. ਸੰਬੰਧ ਕਾਰਕ** ੨੧੨-੨੨੭

# ਭੂਮਿਕਾ

ਪੁਸਤਕ *ਗੁਰਬਾਣੀ ਦਾ ਸਰਲ ਵਿਆਕਰਣ-ਬੋਧ* ਭਾਈ ਜੋਗਿੰਦਰ ਸਿੰਘ ਤਲਵਾੜਾ ਜੀ ਦਾ ਸਿੱਖ ਜਗਤ ਨੂੰ ਅਤਿਅੰਤ ਮੁੱਲਵਾਨ ਵਿਦਾਇਗੀ ਤੁਹਫ਼ਾ ਹੈ। ਸਿੱਖ ਗੁਰੂ ਸਾਹਿਬਾਨ ਦੀ ਇਲਾਹੀ ਬਾਣੀ ਦੇ ਰਸੀਏ ਅਤੇ ਮਹਾਨ ਵਿਆਖਿਆਕਾਰ ਤਲਵਾੜਾ ਜੀ, ਜਿਨ੍ਹਾਂ ਨੇ ਪਿਛਲੇ ਪੰਜਾਹ ਸਾਲਾਂ ਤੋਂ ਬਾਣੀ ਦੀ ਭਰਪੂਰ ਅਤੇ ਸੁਚੱਜੀ ਵਿਆਖਿਆ ਕੀਤੀ ਹੈ, ਕੁਝ ਮਹੀਨੇ ਪਹਿਲਾਂ ਗੁਰਪੁਰੀ ਸਿਧਾਰ ਗਏ ਹਨ। ਹੱਥਲੀ ਪੁਸਤਕ (ਦੋ ਜਿਲਦਾਂ ਵਿਚ ੯੧੨ ਸਫ਼ੇ) ਮੁਕੰਮਲ ਕਰ ਕੇ ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੂੰ ਛਪਣ ਲਈ ਦੇ ਚੁੱਕੇ ਸਨ ਅਤੇ ਅੱਗੋਂ ਉਹਨਾਂ ਵੱਲੋਂ ਪੁਸਤਕ ਦੀ ਪ੍ਰੈਸ-ਕਾਪੀ ਵੀ ਤਿਆਰ ਕੀਤੀ ਜਾ ਚੁੱਕੀ ਸੀ। ਉਹ ਕੁਝ ਮਹੀਨਿਆਂ ਤੋਂ ਬੀਮਾਰ ਚਲੇ ਆ ਰਹੇ ਸਨ। ਪੁਸਤਕ ਦੇ ਅੰਤਿਮ ਪਰੂਫ਼ਾਂ ਦੀ ਨਜ਼ਰਸਾਨੀ ਤਾਂ ਉਨ੍ਹਾਂ ਨੇ ਆਪ ਕਰ ਲਈ ਸੀ, ਪਰ ਮੰਦੇ ਭਾਗਾਂ ਨੂੰ ਇਸੇ ਦੌਰਾਨ ਉਹ ਜ਼ਿਆਦਾ ਬੀਮਾਰ ਹੋ ਗਏ ਅਤੇ ਪੁਸਤਕ ਦਾ ਰਸਮੀ ਪ੍ਰਕਾਸ਼ਨ ਹੋਇਆ ਵੇਖੇ ਬਿਨਾਂ ਹੀ ਉਹ ਇਸ ਨਾਸ਼ਮਾਨ ਸੰਸਾਰ ਤੋਂ ਕੂਚ ਕਰ ਗਏ। ਆਪਣੇ ਪਰਉਪਕਾਰੀ ਸੁਭਾਅ ਅਨੁਸਾਰ ਉਹ ਜਾਂਦੇ ਜਾਂਦੇ ਵੀ ਕੌਮ ਨੂੰ ਇਸ ਅਦੁੱਤੀ ਪੁਸਤਕ ਦੇ ਵਡਮੁੱਲੇ ਤੁਹਫ਼ੇ ਨਾਲ ਮਾਲਾਮਾਲ ਕਰ ਗਏ ਹਨ।

ਇਸ ਅਦੁੱਤੀ ਰਚਨਾ ਵਿਚ ਪਹਿਲੀ ਵਾਰੀ ਤਲਵਾੜਾ ਜੀ ਨੇ ਗੁਰਬਾਣੀ ਵਿਆਕਰਣ ਦੇ ਸਿਸਟਮ ਨੂੰ ਇਸ ਦੀ ਸਮੱਗ੍ਰਤਾ ਵਿਚ ਪਛਾਣਨ ਅਤੇ ਇਸਦੀ ਵਿਸਤ੍ਰਿਤ ਵਿਆਖਿਆ ਕਰਨ ਦੀ ਲੋੜ ਉੱਤੇ ਜ਼ੋਰ ਦਿੱਤਾ ਹੈ। ਉਹਨਾਂ ਨੇ ਸੰਨ ੧੯੭੨ ਤੋਂ ਲੈ ਕੇ ਹੁਣ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ-ਲਿਖਤ ਅਤੇ ਛਾਪੇ ਦੇ ਵੱਖ ਵੱਖ ਸਰੂਪਾਂ ਦੀ ਸਮੁੱਚੀ ਬਾਣੀ ਦਾ ਮੇਲਾਨ ਕੀਤਾ ਅਤੇ ਇਸ ਖੇਤਰ ਨਾਲ ਜੁੜੇ ਹੋਏ ਹੋਰ ਵਿਦਵਾਨਾਂ ਨਾਲ ਵਿਚਾਰ-ਵਟਾਂਦਰਾ ਕਰ ਕੇ ਇਹ ਤੱਥ ਸਾਹਮਣੇ ਲਿਆਂਦਾ ਕਿ ਗੁਰਬਾਣੀ ਦੀ ਲਿਖਤ ਵਿਚ ਸ਼ਬਦਾਂਤਿਕ ਲਗਾਂਮਾਤ੍ਰਾਂ ਵਿਆਪਕ ਰੂਪ ਵਿਚ ਕੰਮ ਕਰਦੀਆਂ ਹਨ ਅਤੇ ਇਹਨਾਂ ਦੀ ਟੋਹ ਲਾਣ ਦਾ ਕਾਰਜ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ। ਉਹਨਾਂ ਅਨੁਸਾਰ ਜੇ ਇਸ ਦਿਸ਼ਾ ਵਿਚ ਖੋਜ ਕਾਰਜ ਚੱਲਦਾ ਰਹੇ ਤਾਂ ਇਸ ਸਦਕਾ ਅਸੀਂ ਜੁਗਾਂ ਤਕ ਗੁਰਬਾਣੀ ਦੇ ਅਰਥਾਂ ਨੂੰ ਸਮਝਣ-ਸਮਝਾਉਣ ਦੇ ਅਮਲ ਵਿਚ ਦਿਨੋ-ਦਿਨ ਨਵੇਂ ਪਾਸਾਰ ਨਿਸਚਿਤ ਕਰਦੇ ਰਹਾਂਗੇ। ਉਹਨਾਂ ਨੂੰ ਇਸ ਗੱਲ ਦਾ ਵੀ ਅਹਿਸਾਸ ਸੀ ਕਿ ਕੁਝ ਵਿਆਕਰਣਿਕ ਨਿਯਮ ਸਾਰੀਆਂ ਸਥਿਤੀਆਂ ਵਿਚ ਪੂਰੀ ਤਰ੍ਹਾਂ ਲਾਗੂ ਨਹੀਂ ਹੁੰਦੇ, ਜਿਨ੍ਹਾਂ ਦੇ ਕਈ ਕਾਰਣ ਹਨ। ਇਹਨਾਂ ਦੇ ਕੁਝ ਸੰਭਾਵੀ ਕਾਰਣਾਂ ਵੱਲ ਸੰਕੇਤ ਕਰਦਿਆਂ, ਉਹ ਸਦੀਆਂ ਤੋਂ ਉਤਾਰੇ ਕਰਨ ਜਾਂ ਵਪਾਰਕ ਪ੍ਰਕਾਸ਼ਕਾਂ ਵੱਲੋਂ ਲਗਾਂਮਾਤ੍ਰਾਂ ਪ੍ਰਤਿ ਕੀਤੀ ਗਈ ਅਣਗਹਿਲੀ ਸਮਝਦੇ ਸਨ, ਜਿਸ ਦੇ ਸਦਕਾ ਇਹ ਲਗਾਂਮਾਤ੍ਰਾਂ ਜਾਂ ਤਾਂ ਅਲੋਪ ਹੋ ਗਈਆਂ ਹਨ ਜਾਂ ਉਹਨਾਂ

ਵਿਚ ਅਸ਼ੁੱਧੀਆਂ ਆ ਗਈਆਂ ਹਨ। ਗੁਰਬਾਣੀ ਦਾ ਵਿਸਤ੍ਰਿਤ ਵਿਆਕਰਣ ਲਿਖਣ ਦੇ ਮਾਰਗ ਵਿਚ ਹੋਰ ਸਫਲਤਾਵਾਂ ਪ੍ਰਾਪਤ ਕਰਨ ਲਈ ਇਸ ਖੇਤਰ ਵਿਚ ਲਗਾਤਾਰ ਖੋਜ ਦੇ ਜਤਨ ਜਾਰੀ ਰਹਿਣੇ ਚਾਹੀਦੇ ਹਨ।

ਤਲਵਾੜਾ ਜੀ ਨੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਜੋ ਵਿਉਂਤ ਬਣਾਈ ਹੈ, ਉਸਦੇ ਦੋ ਹਿੱਸੇ ਹਨ—(੧) ਵਿਆਕਰਣ ਦੇ ਨਿਯਮਾਂ ਅਤੇ ਮੁੱਖ ਸਿੱਧਾਂਤਾਂ ਦਾ ਸੰਖੇਪ ਜਿਹਾ ਵਰਣਨ ਅਤੇ ਉਸਦੀ ਰੌਸ਼ਨੀ ਵਿਚ ਗੁਰਬਾਣੀ ਵਿਆਕਰਣ ਦਾ ਪਰਿਭਾਸ਼ਕ ਚਿਹਰਾ-ਮੁਹਰਾ ਉਸਾਰਨਾ; (੨) ਗੁਰਬਾਣੀ ਦੇ ਵਿਆਕਰਣ ਨਾਲ ਸੰਬੰਧਿਤ ਵੱਖੋ ਵੱਖਰੇ ਪੱਖਾਂ ਨੂੰ ਉਜਾਗਰ ਕਰਨਾ ਅਤੇ ਇਸਦਾ ਸਚਿੱਤਰਣ ਕਰਨ ਲਈ ਬਾਣੀ ਵਿੱਚੋਂ ਉਦਾਹਰਣਾਂ ਦੇ ਕੇ ਉਸਦੀ ਸੰਘਣੀ ਵਿਆਖਿਆ ਕਰਨੀ। ਲਗਪਗ ਪਿਛਲੀ ਅੱਧੀ ਸਦੀ ਤੋਂ ਭਾਈ ਤਲਵਾੜਾ ਜੀ ਸਤਿਗੁਰਾਂ ਦੇ ਬਖ਼ਸ਼ੇ ਹੋਏ ਇਸ ਅਨਮੋਲ ਖ਼ਜ਼ਾਨੇ ਦੇ ਅਭਿਆਸੀ ਸਨ ਅਤੇ ਇਸ ਨੂੰ ਗਾਉਣ-ਸੁਣਨ ਅਤੇ ਆਪਣੇ ਹਿਰਦੇ ਵਿਚ ਵਸਾਉਣ ਦੇ ਅਮਲ ਵਿਚ ਉਹ ਲਗਾਤਾਰ ਭਿੱਜੇ ਹੋਏ ਸਨ। ਇਸਦੇ ਵਿਆਕਰਣਿਕ ਸਿਸਟਮ ਦੀ ਪਛਾਣ ਕਰਨ ਦੀ ਦਿਸ਼ਾ ਵੱਲ ਵੀ ਉਹ ਲੰਮੇ ਸਮੇਂ ਤੋਂ ਉਮ੍ਰਲ ਰਹੇ ਸਨ। ਕੁਝ ਟੋਹਾਂ ਉਹਨਾਂ ਨੇ ਪੜ੍ਹਨ, ਗਾਉਣ-ਸੁਣਨ ਦੇ ਵਿਹਾਰ ਵਿੱਚੋਂ ਪ੍ਰਾਪਤ ਕੀਤੀਆਂ ਲੱਗਦੀਆਂ ਹਨ ਅਤੇ ਕੁਝ ਅਗਵਾਈ ਆਪਣੇ ਤੋਂ ਪਹਿਲੇ ਗੁਰਬਾਣੀ ਵਿਆਕਰਣ ਸ਼ਾਸਤਰੀਆਂ ਦੁਆਰਾ ਉਲੀਕੇ ਹੋਏ ਸ਼ਾਸਤਰ ਅਤੇ ਉਸਦੀ ਵਿਆਖਿਆ ਵਿੱਚੋਂ ਹਾਸਲ ਕੀਤੀ ਹੈ। ਇਹ ਵਿਆਕਰਣ ਸ਼ਾਸਤਰ ਕੋਈ ਬਹੁਤ ਪੁਰਾਣਾ ਨਹੀਂ। ਚਾਹੇ ਇਸਦੇ ਸਾਰਥਕ ਅਤੇ ਬੱਝਵੇਂ ਗੰਭੀਰ ਜਤਨ ਗੁਰਬਾਣੀ ਦੇ ਪਾਣਿਨੀ ਪ੍ਰੋਫ਼ੈਸਰ ਸਾਹਿਬ ਸਿੰਘ ਨੇ ਆਪਣੀ ਪੁਸਤਕ *ਗੁਰਬਾਣੀ ਵਿਆਕਰਣ* (੧੯੩੯) ਰਾਹੀਂ ਕੀਤੇ, ਪਰ ਇਸ ਖੇਤਰ ਵਿਚ ਵਾਦ-ਵਿਵਾਦ ਉਸਾਰਨ ਦੇ ਜਤਨਾਂ ਵਿਚ ਅਤੇ ਇਸਦੀ ਮੁੱਢਲੀ ਅਹਿਮੀਅਤ ਬਿਆਨ ਕਰਨ ਵਿਚ ਪ੍ਰਿੰਸੀਪਲ ਤੇਜਾ ਸਿੰਘ (*ਸ਼ਬਦਾਂਤਿਕ ਲਗਾਂ-ਮਾਤਰਾਂ ਦੇ ਗੁੱਝੇ ਭੇਦ*), ਭਾਈ ਰਣਧੀਰ ਸਿੰਘ (*ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ*) ਆਦਿ ਦਾ ਮਹੱਤਵਪੂਰਨ ਰੋਲ ਸੀ।

ਉਹਨਾਂ ਦਿਨਾਂ ਵਿਚ ਹੀ ਕਈ ਵਿਦਵਾਨਾਂ ਨੇ ਗੁਰਬਾਣੀ ਦੇ ਵਿਆਕਰਣਿਕ ਸਿਸਟਮ ਰਾਹੀਂ ਸਿੱਖਾਂ ਦੀ ਇਸ ਪਾਵਨ ਭਾਸ਼ਾ ਦਾ ਅਧਿਐਨ ਕਰਨ ਦਾ ਕਰੜਾ ਵਿਰੋਧ ਕੀਤਾ ਸੀ। ਉਹਨਾਂ ਦਾ ਇਹ ਕਹਿਣਾ ਸੀ ਕਿ ਗੁਰਬਾਣੀ ਧੁਰ ਕੀ ਬਾਣੀ ਹੈ ਅਤੇ ਉਸਨੂੰ ਸਮਝਣ ਲਈ ਸੰਸਾਰਕ ਭਾਸ਼ਾ ਦੀ ਵਿਆਕਰਣ ਦੇ ਨਿਯਮ ਲਾਗੂ ਕਰਨੇ ਦਰੁਸਤ ਨਹੀਂ। ਡਾਕਟਰ ਮੋਹਨ ਸਿੰਘ ਦੀਵਾਨਾ ਨੇ ਓਰੀਐਂਟਲ ਕਾਲਜ ਲਾਹੌਰ ਦੇ ਮੈਗਜ਼ੀਨ ਵਿਚ ਕਈ ਲੇਖ ਲਿਖੇ, ਜਿਨ੍ਹਾਂ ਰਾਹੀਂ ਉਹਨਾਂ ਨੇ ਇਸ ਗੱਲ ਉਪਰ ਜ਼ੋਰ ਦਿੱਤਾ ਕਿ ਗੁਰਬਾਣੀ ਦੇ ਅਰਥਾਂ-ਪਰਮਾਰਥਾਂ ਲਈ ਕਿਸੇ ਵਿਆਕਰਣਿਕ ਸੂਤਰ ਦਾ ਸਹਾਰਾ ਨਹੀਂ ਲਿਆ ਜਾਣਾ ਚਾਹੀਦਾ। ਪਰੰਤੂ ਪ੍ਰੋਫ਼ੈਸਰ ਸਾਹਿਬ ਸਿੰਘ ਹੁਰਾਂ ਦਾ ਵਿਆਕਰਣ ਏਨਾ ਪਾਏਦਾਰ ਅਤੇ ਸਾਰਥਕ ਸਿੱਧ ਹੋਇਆ ਕਿ ਇਹ ਇਕ ਨਵੀਨ ਲਭਤ ਦੇ ਰੂਪ ਵਿਚ ਸਰਬ-ਪ੍ਰਵਾਨ ਸੱਚ ਵਜੋਂ ਜਾਣਿਆ ਜਾਣ ਲੱਗਾ, ਚਾਹੇ ਗੁਰਬਾਣੀ ਦੇ ਅਰਥ ਬਿਆਨ ਕਰਨ ਦੀਆਂ ਕੁਝ ਉਦਾਹਰਣਾਂ ਨੂੰ ਲੈ ਕੇ ਵਿਦਵਾਨਾਂ ਨੇ ਪ੍ਰੋਫ਼ੈਸਰ ਸਾਹਿਬ ਸਿੰਘ ਨਾਲ ਇਖ਼ਤਲਾਫ਼ ਵੀ ਜ਼ਾਹਿਰ ਕੀਤਾ। ਹੌਲੀ ਹੌਲੀ ਪ੍ਰੋਫ਼ੈਸਰ ਸਾਹਿਬ ਸਿੰਘ ਹੁਰਾਂ ਦਾ ਸਥਾਪਿਤ *ਗੁਰਬਾਣੀ ਵਿਆਕਰਣ* ਬਾਣੀ ਦੇ ਅਧਿਐਨ ਦੀ ਵਿਧੀਮੂਲਕ ਅਤੇ ਵਿਗਿਆਨਕ ਜੁਗਤ ਵਜੋਂ ਪ੍ਰਵਾਨ ਚੜ੍ਹਿਆ ਅਤੇ ਸਠਵਿਆਂ ਵਿਚ ਪ੍ਰੋਫ਼ੈਸਰ ਸਾਹਿਬ ਨੇ ਦਸ ਜਿਲਦਾਂ ਵਿਚ *ਸ੍ਰੀ ਗੁਰੂ ਗ੍ਰੰਥ ਸਾਹਿਬ*

*ਦਰਪਣ* ਬਾਣੀ ਦਾ ਸੰਪੂਰਣ ਟੀਕਾ ਅਤੇ ਵਿਆਕਰਣਿਕ ਵਿਆਖਿਆ ਕਰ ਕੇ ਗੁਰਬਾਣੀ ਵਿਆਕਰਣ ਵਿੱਦਿਆ ਦੀ ਨਿਖੜਵੀਂ ਸਾਖ਼ ਸਥਾਪਿਤ ਕਰ ਦਿੱਤੀ। ਵਿਦਵਾਨਾਂ ਨੇ ਬਾਣੀ ਦੇ ਅਧਿਐਨ ਲਈ ਇਸਦੀ ਵਰਤੋਂ ਕੀਤੀ ਅਤੇ ਪੰਜਾਬੀ ਸਾਹਿਤ ਦੇ ਅਨਿੱਖੜ ਅੰਗ ਦੇ ਰੂਪ ਵਿਚ ਬਾਣੀ ਅਧਿਐਨ ਅਤੇ ਧਾਰਮਿਕ ਸਾਹਿਤ ਦੀ ਵਿਆਖਿਆ ਅਤੇ ਪ੍ਰਚਾਰ-ਪ੍ਰਸਾਰ ਲਈ ਇਸਨੂੰ ਇਕ ਮੁੱਖ ਜੁਗਤ ਵਜੋਂ ਵਰਤਿਆ ਜਾਣ ਲੱਗਾ। ਉੱਨੀਵੀਂ ਸਦੀ ਦੇ ਅੰਤ ਤੋਂ ਹੀ ਗੁਰਬਾਣੀ ਦੀ ਅਨਯ-ਮਤੀ ਵਿਆਖਿਆ ਸ਼ੁਰੂ ਹੋ ਗਈ ਸੀ ਅਤੇ ਕਈ ਧਾਰਮਿਕ ਸੰਪ੍ਰਦਾਵਾਂ ਦੁਆਰਾ ਗੁਰਬਾਣੀ ਨੂੰ ਆਪਣੇ ਆਪਣੇ ਸਵਾਰਥੀ ਮਨੋਰਥਾਂ ਲਈ ਵਰਤਣਾ ਸ਼ੁਰੂ ਕੀਤਾ ਜਾ ਚੁੱਕਾ ਸੀ। ਉਸ ਨੂੰ ਠਲ੍ਹ ਪਾਉਣ ਲਈ ਗੁਰਬਾਣੀ ਵਿਆਕਰਣ ਦੀ ਅਨੁਸ਼ਾਸਨੀ ਪਕੜ ਨੇ ਬਾਣੀ ਦੇ ਪਾਠ ਅਤੇ ਵਿਆਖਿਆ ਨੂੰ ਗੁਰ-ਆਸ਼ਿਆਂ ਮੁਤਾਬਿਕ ਸਮਝਣ-ਸਮਝਾਉਣ ਵਿਚ ਬਹੁਤ ਮਦਦ ਕੀਤੀ।

ਤਲਵਾੜਾ ਜੀ ਨੇ ਇਸ ਤੱਥ ਨੂੰ ਵੀ ਭਲੀ-ਭਾਂਤ ਪਛਾਣਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੋਈ ਪੰਜ ਸੌ ਸਾਲਾਂ ਦੇ ਸਮੇਂ ਦੌਰਾਨ ਰਚੇ ਬਾਣੀ-ਸਾਹਿਤ, ਜਿਸਦਾ ਪਾਸਾਰ ਦੇ ਪੱਖੋਂ ਸਾਰੇ ਭਾਰਤ ਦੇ ਵੱਖੋ-ਵੱਖਰੇ ਇਲਾਕਿਆਂ ਅਤੇ ਅਣਗਿਣਤ ਸਭਿਆਚਾਰਕ ਇਕਾਈਆਂ ਨਾਲ ਅਟੁੱਟ ਸੰਬੰਧ ਹੈ, ਦੀ ਭਾਸ਼ਾ-ਵੰਨਗੀ ਦਾ ਮਹਾਨ ਖ਼ਜ਼ਾਨਾ ਹੈ। ਗੁਰਬਾਣੀ ਦਾ ਇਹ ਅਥਾਹ ਸਾਗਰ ਭਾਰਤ ਦੀਆਂ ਭਿੰਨ ਭਿੰਨ ਭਾਸ਼ਾਵਾਂ, ਬੋਲੀਆਂ, ਉਹਨਾਂ ਦੀਆਂ ਇਲਾਕਾਈ ਵੰਨਗੀਆਂ, ਉਪ-ਵੰਨਗੀਆਂ ਅਤੇ ਵੱਖੋ-ਵੱਖਰੇ ਪੱਧਰਾਂ ਉਪਰ ਵਰਤੀਆਂ ਜਾਂਦੀਆਂ ਸੰਚਾਰ-ਸ਼ੈਲੀਆਂ ਦੇ ਆਪਣੇ ਨਿਖੜਵੇਂਪਨ ਨੂੰ ਓਵੇਂ ਦਾ ਓਵੇਂ ਸਾਂਭੀ ਬੈਠਾ ਹੈ। ਪਰ ਗੁਰਬਾਣੀ ਦੇ ਮੰਚ ਉਪਰ ਇਹ ਵਿਸਤ੍ਰਿਤ ਵੰਨਗੀ ਆਪਣੇ ਵੱਖਰੇਪਨ ਨੂੰ ਸਾਂਭ ਕੇ ਰੱਖਦੀ ਹੋਈ ਵੀ ਗੁਰਮੁਖੀ ਆਧਾਰਿਤ ਲਗਾਂਮਾਤ੍ਰਾਂ ਦੇ ਸਿਸਟਮ ਨਾਲ, ਆਪਸ ਵਿਚ ਖਹਿਸਰਦੇ ਮੱਧਯੁਗੀ ਭਾਰਤ ਦੇ ਬੋਲੀਆਂ ਦੇ ਰੌਲੇ-ਗੌਲੇ ਨੂੰ ਇਕ ਬੱਝਵੇਂ ਇਕਾਗਰ ਰੂਪ ਵਿਚ ਵਿਚਰਦੇ ਪ੍ਰਪੰਚ ਵਜੋਂ ਪੇਸ਼ ਕਰਦੀ ਹੈ। ਇਸ ਵਿਆਪਕ ਬਹੁ-ਰੰਗੇਪਨ ਦੇ ਪਿੱਛੇ ਕੰਮ ਕਰਦੇ, ਜੋੜਨ ਵਾਲੇ ਸੂਤਰ ਨੂੰ ਫੜਨ ਦੀ ਦਿਸ਼ਾ ਵਿਚ ਗੁਰਬਾਣੀ ਦੇ ਵਿਆਕਰਣ ਦੀ ਸੂਝ-ਬੂਝ ਪੈਦਾ ਕਰਨੀ ਬੜੀ ਜ਼ਰੂਰੀ ਹੈ। ਬੋਲੀਆਂ ਦੇ ਇਸ ਵਿਸ਼ਾਲ ਬਗ਼ੀਚੇ ਵਿਚ ਭਿੰਨ ਭਿੰਨ ਪ੍ਰਦੇਸ਼ ਇਕ ਦੂਜੇ ਵਿਚ ਘੁਲਦੇ-ਮਿਲਦੇ ਹਨ, ਜਾਤੀ ਅਤੇ ਵਰਣ-ਭੇਦ ਖੁਰਦੇ ਹਨ ਅਤੇ ਭਾਰਤ ਦੀ ਸਿਆਸੀ ਤੌਰ 'ਤੇ ਖੇਰੂੰ ਖੇਰੂੰ ਹੋਈ ਤੇ ਭੂਗੋਲਿਕ ਤੌਰ 'ਤੇ ਇਕ ਦੂਜੇ ਤੋਂ ਅਲੱਗ-ਥਲੱਗ ਹੋਈ ਧਰਤੀ ਨੂੰ ਇਕ ਇਕਾਗਰ, ਬੌਧਿਕ ਅਤੇ ਸਭਿਆਚਾਰਕ ਇਕਾਈ ਵਿਚ ਪ੍ਰੋਣ ਦਾ ਕੰਮ ਇਹ ਪਾਵਨ ਬਾਣੀਆਂ ਕਰਦੀਆਂ ਹਨ। ਇਹਨਾਂ ਨੂੰ ਇੱਕੋ ਇਕ ਗੁਰਮੁਖੀ ਲਿੱਪੀ ਵਿਚ ਉਤਾਰਨ ਦੀ ਸਿਆਣਪ ਨੇ ਭਾਰਤ ਦੀ ਸਮੁੱਚੀ ਸਭਿਆਚਾਰਕ ਵੰਨਵੰਨਤਾ ਨੂੰ ਇਕ ਮੰਚ ਉਪਰ ਲਿਆ ਖੜਾ ਕੀਤਾ ਹੈ। ਇਸਦੀ ਹੁਣ ਸੁਯੋਗ ਪਛਾਣ ਗੁਰਬਾਣੀ ਵਿਆਕਰਣ ਦੀ ਵਿੱਦਿਆ ਦੁਆਰਾ ਕੀਤੀ ਜਾ ਸਕਦੀ ਹੈ।

ਤਲਵਾੜਾ ਜੀ ਨੇ ਇਸ ਪੁਸਤਕ ਵਿਚ ੨੩ ਅਧਿਆਵਾਂ ਰਾਹੀਂ ਗੁਰਬਾਣੀ ਦੀ ਵਿਆਕਰਣਿਕ ਬਣਤਰ ਦਾ ਪੂਰੇ ਵਿਸਥਾਰ ਨਾਲ ਵਰਣਨ ਪੇਸ਼ ਕੀਤਾ ਹੈ। ਪਹਿਲੇ ਪੰਜ ਅਧਿਆਏ ਵਿਆਕਰਣ, ਭਾਸ਼ਾ, ਧੁਨੀ, ਲਿੱਪੀ ਅਤੇ ਸ਼ਬਦ-ਬੋਧ ਦੀਆਂ ਸਮੱਸਿਆਵਾਂ ਉਪਰ ਕੇਂਦਰਿਤ ਹਨ। ਅਗਲੇ ਪੰਜ ਅਧਿਆਵਾਂ ਵਿਚ ਨਾਂਵ, ਕਾਰਕ ਅਤੇ ਇਹਨਾਂ ਦੀਆਂ ਕਿਸਮਾਂ ਦਾ ਸ-ਉਦਾਹਰਣ ਵੇਰਵਾ ਦਿੱਤਾ ਗਿਆ ਹੈ। ਫੇਰ ਤਿੰਨ ਅੰਤਿਕਾਵਾਂ 'ਉ', 'ਅ',

'ਏ' ਵਿਚ ਕ੍ਰਮਵਾਰ ਸਮੁੱਚੀ ਗੁਰਬਾਣੀ ਵਿੱਚੋਂ ਉਹਨਾਂ ਪੰਗਤੀਆਂ ਨੂੰ ਦਿੱਤਾ ਗਿਆ ਹੈ, ਜਿਨ੍ਹਾਂ ਵਿਚ ਜੁੜਤ ਪਦਾਂ ਦੇ ਨਿਖੜਵੇਂ ਸ਼ਬਦ-ਜੋੜ ਅਤੇ ਉਹਨਾਂ ਦੇ ਅਰਥ, ਗੁਰਬਾਣੀ ਵਿਚ ਅਰਬੀ-ਫ਼ਾਰਸੀ ਦੇ ਸ਼ਬਦ ਅਤੇ ਉਹਨਾਂ ਦੇ ਅਰਥ ਅਤੇ ਕੁਝ ਅੱਖਰਾਂ ਦੇ ਕਿਸੇ ਹੋਰ ਅੱਖਰ ਨਾਲ ਵਟਾਂਦਰੇ ਦੀ ਸੂਚੀ ਦਿੱਤੀ ਹੈ। ਇਸ ਤੋਂ ਪਿੱਛੋਂ ਪੜਨਾਂਵ, ਵਿਸ਼ੇਸ਼ਣ, ਕ੍ਰਿਆ, ਕ੍ਰਿਆ-ਵਿਸ਼ੇਸ਼ਣ, ਸੰਬੰਧਕ, ਯੋਜਕ, ਵਿਸਮਿਕ ਅਤੇ ਅੰਤ ਵਿਚ ਗੁਰਬਾਣੀ ਦੀ ਭਾਸ਼ਾ ਦੇ ਵਿਆਕਰਣਿਕ ਨੇਮ ਦਿੱਤੇ ਗਏ ਹਨ। ਇਸ ਸਾਰੇ ਕਾਰਜ ਵਿਚ ਵਿਸਤ੍ਰਿਤ ਸੂਚਨਾ ਨੂੰ ਤਰਤੀਬ ਅਤੇ ਜੁਗਤ ਬੰਨ੍ਹ ਕੇ ਪੇਸ਼ ਕੀਤਾ ਹੈ। ਆਪਣੇ ਇਸ ਕਾਰਜ ਲਈ ਉਹਨਾਂ ਨੇ ਜਿਸ ਮਾਡਲ ਨੂੰ ਚੁਣਿਆ ਹੈ, ਉਹ ਪੰਜਾਬੀ ਦੀ ਰਵਾਇਤੀ ਵਿਆਕਰਣ ਵਾਲਾ ਹੈ, ਕਿਉਂਕਿ ਭਾਈ ਤਲਵਾੜਾ ਜੀ ਇਸ ਮਾਡਲ ਨਾਲ ਚੰਗੀ ਤਰ੍ਹਾਂ ਵਾਕਫ਼ੀਅਤ ਰੱਖਦੇ ਸਨ। ਆਧੁਨਿਕ ਪੱਛਮੀ ਭਾਸ਼ਾ ਵਿਗਿਆਨ ਦੇ ਅਧਿਐਨ-ਮਾਡਲਾਂ ਨਾਲ ਉਹਨਾਂ ਦੀ ਕੋਈ ਪ੍ਰਮਾਣਿਕ ਸਾਂਝ ਨਾ ਹੋਣ ਕਰਕੇ ਉਸ ਦ੍ਰਿਸ਼ਟੀ ਤੋਂ ਇਸ ਕਾਰਜ ਨੂੰ ਵੇਖਣਾ ਯੋਗ ਨਹੀਂ ਹੋਵੇਗਾ। ਪਰ ਫੇਰ ਵੀ ਉਹਨਾਂ ਦੀ ਇਸ ਦੇਣ ਪਿੱਛੇ ਉਹਨਾਂ ਦੀ ਅਣਥੱਕ ਮਿਹਨਤ ਅਤੇ ਲਗਨ ਦੀ ਝਲਕ ਸਹਿਜੇ ਹੀ ਮਿਲਦੀ ਹੈ। ਇਹ ਅੱਗੋਂ ਆਉਣ ਵਾਲੀ ਵਿਦਵਤਾ ਲਈ ਵੰਗਾਰ ਦਾ ਕੰਮ ਕਰਦੀ ਹੈ ਅਤੇ ਇਸ ਕਾਰਜ ਨੂੰ ਵਿਆਕਰਣਿਕ ਵਿੱਦਿਆ ਦੇ ਨਵੇਂ ਪਰਿਪੇਖਾਂ ਵਿਚ ਬਿਆਨ ਕਰਨ ਲਈ ਪ੍ਰੇਰਣਾ ਦੇਂਦੀ ਹੈ। ਦੇਸ-ਬਦੇਸ ਵਿਚ ਸਿੱਖ ਅਧਿਐਨ ਪ੍ਰੋਗਰਾਮ ਗੁਰਬਾਣੀ ਦੇ ਵਿਆਕਰਣਿਕ ਅਧਿਐਨ ਵਿਚ ਕਿਸੇ ਉਘੜਵੀਂ ਦਿਲਚਸਪੀ ਹੋਣ ਦਾ ਪ੍ਰਮਾਣ ਨਹੀਂ ਦੇਂਦੇ। ਅੱਜ ਤਕ ਰੁਚੀ ਧਰਮ ਸ਼ਾਸਤਰ, ਇਤਿਹਾਸ ਅਤੇ ਦਰਸ਼ਨ ਉੱਤੇ ਕੰਮ ਕਰਨ ਦੀ ਨਜ਼ਰ ਆਉਂਦੀ ਹੈ, ਪਰ ਤਲਵਾੜਾ ਜੀ ਦਾ ਇਹ ਕਾਰਜ ਵਿਦਵਾਨਾਂ ਨੂੰ ਇਸ ਖੇਤਰ ਵਿਚ ਰੁਚਿਤ ਹੋਣ ਦਾ ਮਸ਼ਵਰਾ ਦੇਂਦਾ ਹੈ। ਗੁਰਬਾਣੀ ਦਾ ਸਾਰਥਕ ਅਧਿਐਨ ਤਾਂ ਹੀ ਸੰਭਵ ਹੋਵੇਗਾ, ਜਦੋਂ ਬਾਣੀ ਦੇ ਆਪਣੇ ਨਿਖੜਵੇਂ ਵਿਆਕਰਣਿਕ ਸਰੂਪ ਨੂੰ ਨਿਸਚਿਤ ਕੀਤਾ ਜਾਏਗਾ। ਇਸ ਵਰ੍ਹੇ ਜਦੋਂ ਅਸੀਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਾ ੪੦੦ ਸਾਲਾ ਉਤਸਵ ਮਨਾ ਰਹੇ ਹਾਂ, ਤਲਵਾੜਾ ਜੀ ਦੇ ਇਸ ਖੋਜ ਕਾਰਜ ਦਾ ਪ੍ਰਕਾਸ਼ਨ ਸਿੱਖ ਜਗਤ ਲਈ ਮਹੱਤਵਪੂਰਨ ਘਟਨਾ ਹੈ। ਮੈਂ ਬੜੇ ਸਤਿਕਾਰ ਅਤੇ ਰੀਝ ਨਾਲ ਇਸਨੂੰ 'ਜੀ ਆਇਆਂ' ਆਖਦਾ ਹਾਂ। ਸਤਿਗੁਰਾਂ ਨੇ ਸਵਰਗਵਾਸੀ ਤਲਵਾੜਾ ਜੀ ਨੂੰ ਇਸ ਕਾਰਜ ਦੀ ਪ੍ਰੇਰਨਾ ਦੇ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਤਾਬਦੀ ਵਰ੍ਹੇ ਵਿਚ ਇਸਨੂੰ ਸੰਪੂਰਨ ਕਰਵਾ ਕੇ ਉਹਨਾਂ ਦੀ ਲਾਜ-ਪੱਤ ਆਪ ਰੱਖ ਲਈ ਹੈ।

*ਗੁਰੂ ਚਰਨਾਂ ਦਾ ਭੌਰਾ*

ਮਿਤੀ : ੧੪ ਅਪਰੈਲ, ੨੦੦੪

**ਆਤਮਜੀਤ ਸਿੰਘ**
ਪ੍ਰੋਫ਼ੈਸਰ ਆਫ਼ ਪੰਜਾਬੀ,
ਵਿਦੇਸ਼ੀ ਭਾਸ਼ਾਵਾਂ ਵਿਭਾਗ,
ਸੈਨ ਹੋਜ਼ੇ ਸਟੇਟ ਯੂਨੀਵਰਸਿਟੀ,
ਸੈਨ ਹੋਜ਼ੇ, ਕੈਲੀਫ਼ੋਰਨੀਆ, ਯੂ.ਐੱਸ.ਏ.

# ਪ੍ਰਵੇਸ਼ਕਾ

੧. ਵਿਆਕਰਣ ਬੜਾ ਜਟਲ ਅਤੇ ਰੁੱਖਾ ਵਿਸ਼ਾ ਹੈ। ਕੋਈ ਵਿਅਕਤੀ ਭਾਵੇਂ ਕਿੰਨੀ ਪ੍ਰਸੰਨ ਦਸ਼ਾ ਵਿਚ ਹੋਵੇ, ਜਦੋਂ ਵਿਆਕਰਣ ਦਾ ਅਧਿਐਨ ਕਰਨ ਲੱਗੇ ਤਾਂ ਸਿਰ-ਦਰਦ ਸ਼ੁਰੂ ਹੋ ਜਾਂਦੀ ਹੈ, ਉਬਾਸੀਆਂ ਆਉਣ ਲੱਗ ਪੈਂਦੀਆਂ ਹਨ ਅਤੇ ਤਬੀਅਤ ਉਕਤਾਅ ਜਾਂਦੀ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਹਰ ਪ੍ਰਕਾਰ ਦੇ ਗਿਆਨ-ਵਿਗਿਆਨ ਨੂੰ ਸਮਝਣ-ਸਮਝਾਉਣ ਲਈ ਮਨੁੱਖ ਨੂੰ ਵਿਆਕਰਣ ਦੀ ਮੁਥਾਜੀ ਹੈ।

੨. ਵਿਆਕਰਣ ਮੇਰਾ ਮਨ-ਪਸੰਦ ਵਿਸ਼ਾ ਨਹੀਂ, ਉਂਜ ਭਾਵੇਂ ਗੁਰਬਾਣੀ ਨੂੰ ਸਮਝਣ ਲਈ ਸ਼ਬਦਾਰਥ ਦੀ ਪਹਿਲੀ ਸੈਂਚੀ ਦੇ ਆਰੰਭ ਵਿਚ ਸ਼ਬਦਾਰਥੀ-ਵਿਦਵਾਨਾਂ ਵੱਲੋਂ ਦਿੱਤੀ ਵਿਆਕਰਣਿਕ ਜਾਣਕਾਰੀ ਤੋਂ ਲਾਭ ਲੈਣ ਦਾ ਸਮੇਂ ਸਮੇਂ ਸਰਸਰੀ ਜਤਨ ਕਰਦਾ ਰਿਹਾ ਹਾਂ, ਪਰ ਇਸ ਪਾਸੇ ਕੋਈ ਵਿਸ਼ੇਸ਼ ਰੁਚੀ ਨਹੀਂ ਸੀ। ਪਰ ਚੂੰਕਿ ਵਿਆਕਰਣ ਦੀ ਜਾਣਕਾਰੀ ਗੁਰਬਾਣੀ ਨੂੰ ਸਮਝਣ-ਸਮਝਾਉਣ ਲਈ ਅਵੱਸ਼ਕ ਹੈ, ਇਸ ਲਈ ਇਸ ਵਿਸ਼ੇ ਨਾਲ ਮੈਨੂੰ ਉਨਸ (ਹੁਬ) ਹੋ ਗਈ ਹੈ ਅਤੇ ਇਹ ਹੁਣ ਮੇਰੇ ਲਈ ਰੌਚਕ ਵਿਸ਼ਾ ਬਣ ਗਿਆ ਹੈ।

੩. ਮੇਰੇ, ਇਸ ਵਿਸ਼ੇ ਵੱਲ ਰੁਚਿਤ ਹੋਣ ਦੀ ਵੀ ਇਕ ਰਹੱਸਮਈ ਗਾਥਾ ਹੈ:

(ੳ) ੧੯੭੧-੭੨ ਵਿਚ ਅੰਬਾਲੇ ਦੇ ਇਕ ਸਿਦਕੀ ਸਿਖ ਭਾਈ ਇੰਦਰ ਸਿੰਘ ਜੀ ਨੇ ਇਹ ਐਲਾਨ ਕੀਤਾ ਕਿ ਜੇ ਕੋਈ ਸਿਖ-ਸੰਸਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੀ ਬਜ਼ਾਰਾਂ ਵਿਚ ਵਿਕਰੀ ਬੰਦ ਕਰਨ ਲਈ ਪਾਵਨ ਸਰੂਪਾਂ ਨੂੰ ਛਾਪਣ ਅਤੇ ਸਿਖ-ਸੰਗਤਾਂ ਨੂੰ ਮੋਖ-ਰਹਿਤ ਭੇਟਾ ਕਰਨ ਦੀ ਜ਼ਿੰਮੇਵਾਰੀ ਲਵੇ ਤਾਂ ਉਹ ਇਸ ਕਾਰਜ ਲਈ ਆਰੰਭ ਵਿਚ ਉਸ ਸੰਸਥਾ ਨੂੰ ਪੰਜਾਹ ਹਜ਼ਾਰ ਦਮੜੇ ਅਰਪਣ ਕਰਨਗੇ। ਪਰ, ਜਦੋਂ ਕਾਫ਼ੀ ਜਤਨ ਕਰਨ ਦੇ ਬਾਵਜੂਦ ਅਜਿਹੀ ਜ਼ਿੰਮੇਵਾਰੀ ਲੈਣ ਲਈ ਕੋਈ ਸੰਸਥਾ ਰਜ਼ਾਮੰਦ ਨਾ ਹੋਈ ਤਾਂ ਭਾਈ ਇੰਦਰ ਸਿੰਘ ਜੀ ਨੇ ਨਿੱਜੀ ਤੌਰ 'ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ ਟ੍ਰਸਟ' ਦੀ ਸਥਾਪਨਾ ਕਰ ਦਿੱਤੀ।

(ਅ) ਕਰਤਾ ਪੁਰਖ ਦੀ ਅਗੰਮੀ ਰਜ਼ਾਅ ਅਜਿਹੀ ਵਰਤੀ ਕਿ ਇਸ ਨਿਗੁਣੇ ਦਾਸ ਨੂੰ ਵੀ ਉਪਰੋਕਤ ਟ੍ਰਸਟ ਵਿਚ ਟ੍ਰਸਟੀ ਵਜੋਂ ਸ਼ਾਮਲ ਕੀਤਾ ਗਿਆ। ਅੰਬਾਲੇ ਵਿਖੇ ੧੦ ਏਕੜ ਜ਼ਮੀਨ ਖ਼ਰੀਦ ਕੇ ਉਸ ਉੱਤੇ ਬੜੇ ਸੁੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਉਸਾਰੀ ਕੀਤੀ ਗਈ ਅਤੇ ਪਾਵਨ ਸਰੂਪਾਂ ਦੀ ਛਪਾਈ ਲਈ ਪ੍ਰੈੱਸ ਲਾਇਆ ਗਿਆ।

***ਨੋਟ:*** ਕਾਫ਼ੀ ਸਮਾਂ ਬਾਅਦ ਵਿਚ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਨੇ ਐਲਾਨ ਕਰ ਦਿੱਤਾ ਕਿ ਉਸ ਵੱਲੋਂ ਸਿਖ-ਸੰਸਥਾਵਾਂ ਨੂੰ ਪਾਵਨ ਸਰੂਪ ਮੋਖ-ਰਹਿਤ ਭੇਟਾ ਕੀਤੇ ਜਾਣਗੇ ਤਾਂ ਉਪਰੋਕਤ ਟ੍ਰਸਟ ਭੰਗ ਕਰ ਕੇ ਸਾਰੀ ਸੰਪਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤੀ ਗਈ।

(ੲ) ਪ੍ਰੈੱਸ ਲਾਏ ਜਾਣ ਤੋਂ ਉਪਰੰਤ ਜੋ ਮਸਲਾ ਫ਼ੌਰਨ ਸਾਹਮਣੇ ਆਇਆ, ਉਹ ਇਹ ਸੀ ਕਿ ਵੱਖ ਵੱਖ ਪ੍ਰਕਾਸ਼ਕਾਂ ਵੱਲੋਂ ਪ੍ਰਕਾਸ਼ਤ ਕੀਤੇ ਪਾਵਨ ਸਰੂਪਾਂ ਵਿਚ ਅੱਖਰਾਂ ਅਤੇ ਲਗਾਂ-ਮਾਤ੍ਰਾਂ ਦੇ ਬਹੁਤ ਸਾਰੇ ਭੇਦ ਹਨ, ਇਸ ਹਾਲਤ ਵਿਚ ਮਿਸ਼ਨ ਟ੍ਰਸਟ ਵੱਲੋਂ ਕਿਸ ਸਰੂਪ ਨੂੰ ਪ੍ਰਮਾਣਿਕ ਮੰਨ ਕੇ ਛਪਾਈ ਕਰਵਾਈ ਜਾਵੇ ?

(ਸ) ਕਾਫ਼ੀ ਸੋਚ-ਵਿਚਾਰ ਮਗਰੋਂ ਇਹ ਸੰਕਲਪ ਸਫੁਰਨ ਹੋਇਆ ਕਿ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਜੋ ਪੁਰਾਤਨ ਹੱਥ-ਲਿਖਤ ਪਾਵਨ ਸਰੂਪ ਸ੍ਰੀਮਾਨ ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਲਿਖਤ ਮੰਨਿਆ ਜਾਂਦਾ ਹੈ, ਉਸ ਤੋਂ ਅਗਵਾਈ ਲਈ ਜਾਵੇ। ਸੋ, ਦਫ਼ਤਰੋਂ ਛੁੱਟੀ ਲੈ ਕੇ ਨਿਸ਼ਕਾਮ ਭਾਵਨਾ ਵਾਲੇ ਗੁਰਸਿੱਖਾਂ ਦੀ ਟੀਮ ਸਮੇਤ ਸ੍ਰੀ ਦਮਦਮਾ ਸਾਹਿਬ ਵਿਖੇ ਪੁੱਜ ਕੇ, ਉਸ ਪਾਵਨ ਹੱਥ-ਲਿਖਤ ਸਰੂਪ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਤ ਸਰੂਪ ਨਾਲ ਮੇਲਾਨ ਕਰਨ ਦਾ ਕਾਰਜ ਆਰੰਭ ਦਿੱਤਾ। ਥੋੜੇ ਕੁ ਸਮੇਂ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਉਸ ਪਾਵਨ ਸਰੂਪ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਲਿਆਂਦਾ ਗਿਆ ਅਤੇ ਸਿਖ ਰੈਫ਼ਰੈਂਸ ਲਾਇਬ੍ਰੇਰੀ ਵਿਖੇ ਬਿਰਾਜਮਾਨ ਚਾਰ ਹੋਰ ਪੁਰਾਤਨ ਪ੍ਰਮਾਣੀਕ ਹੱਥ-ਲਿਖਤ ਸਰੂਪ ਸ਼ਾਮਲ ਕਰ ਕੇ ਛਾਪੇ ਦੇ ਸਰੂਪ ਨਾਲ ਮੇਲਾਨ ਮੁੱਢ ਤੋਂ ਆਰੰਭ ਕੀਤਾ ਗਿਆ। ਨਿਸ਼ਕਾਮ ਭਾਵਨਾ ਵਾਲੇ ਗੁਰਸਿੱਖਾਂ ਦੀ ਟੀਮ (ਜਿਸ ਵਿਚ ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਜੀ ਵੇਦਾਂਤੀ ਮੌਜੂਦਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੀ ਸ਼ਾਮਲ ਸਨ) ਦੀ ਚਾਰ ਸਾਲ ਦੀ ਕਰੜੀ ਘਾਲਨਾ ਮਗਰੋਂ ਸਤਿਗੁਰੂ ਪਾਤਿਸ਼ਾਹ ਦੀ ਬਖ਼ਸ਼ਿਸ਼ ਸਦਕਾ ਮੇਲਾਨ ਦਾ ਕਾਰਜ ਸੰਪੂਰਨ ਹੋਇਆ। ਹਜ਼ਾਰਾਂ ਦੀ ਗਿਣਤੀ ਵਿਚ ਪਰਸਪਰ ਲਗ-ਮਾਤ੍ਰੀ ਭੇਦ ਜੋ ਦ੍ਰਿਸ਼ਟੀਗੋਚਰ ਹੋਏ, ਉਹਨਾਂ ਦਾ ਪੰਜਾਹ ਕੁ ਰਜਿਸਟਰਾਂ ਵਿਚ ਬਾਕਾਇਦਾ ਰਿਕਾਰਡ ਰੱਖਿਆ ਗਿਆ।

(ਹ) 'ਸਾਕਾ ਨੀਲਾ ਤਾਰਾ' ਸਮੇਂ 'ਸਿਖ ਰੈਫ਼ਰੈਂਸ ਲਾਇਬ੍ਰੇਰੀ' ਦਾ ਸਾਰਾ ਗੁਰਮਤਿ ਸਾਹਿਤ, ਪਾਵਨ ਹੱਥ-ਲਿਖਤ ਸਰੂਪਾਂ ਸਮੇਤ ਕੁਝ ਤਾਂ ਸੀ.ਆਰ.ਪੀ. ਨੇ ਅਗਨ-ਭੇਟ ਕਰ ਦਿੱਤਾ ਅਤੇ ਕੁਝ ਉਹ ਚੁੱਕ ਕੇ ਲੈ ਗਏ।

ਇਹ ਸਤਿਗੁਰੂ ਪਾਤਿਸ਼ਾਹ ਜੀ ਦੀ ਅਗੰਮੀ ਕਲਾ ਹੀ ਜਾਣੋ ਕਿ ਪਾਵਨ ਸਰੂਪਾਂ ਦੇ ਮੇਲਾਨ ਵਾਲਾ ਰਿਕਾਰਡ ਜੋ ਸਿਖ ਰੈਫ਼ਰੈਂਸ ਲਾਇਬ੍ਰੇਰੀ ਦੇ ਥੱਲੜੇ ਕਮਰੇ ਵਿਚ ਸੀ, ਸੁਰੱਖਿਅਤ ਰਿਹਾ। ਭਾਵੇਂ ਕਾਫ਼ੀ ਸਾਰਾ ਹੋਰ ਰਿਕਾਰਡ ਅਤੇ ਸਾਮਾਨ ਖੁਰਦ-ਬੁਰਦ ਹੋ ਗਿਆ, ਕੀਰਤਨ-ਸਿਖ਼ਲਾਈ ਵਾਲੇ ਹਾਰਮੋਨੀਅਮ ਟੁੱਟ ਭੱਜ ਗਏ, ਪਰ ਮੇਲਾਨ ਵਾਲੇ ਰਜਿਸਟਰ ਸਤਿਗੁਰਾਂ ਦੀ ਮਿਹਰ ਸਦਕਾ ਬਚੇ ਰਹੇ।

(ਕ) ਜਿਥੋਂ ਤਕ ਪੁਰਾਤਨ ਹੱਥ-ਲਿਖਤ ਸਰੂਪਾਂ ਅਤੇ ਵਰਤਮਾਨ ਪ੍ਰਕਾਸ਼ਤ ਸਰੂਪ ਵਿਚਲੇ ਲਗ-ਮਾਤ੍ਰੀ ਭੇਦਾਂ ਦਾ ਸੰਬੰਧ ਹੈ, ਕੋਈ ਜ਼ਿੰਮੇਵਾਰ ਸੰਸਥਾ ਏਧਰ ਧਿਆਨ ਦੇਣ ਲਈ ਰਜ਼ਾਮੰਦ ਨਹੀਂ।

**ਇਹ ਇਕ ਕੌੜਾ ਸੱਚ ਹੈ ਕਿ ਆਰੰਭ ਕਾਲ ਵਿਚ ਪਾਵਨ ਸਰੂਪਾਂ ਦੀ ਲਿਖਾਈ ਅਤੇ ਬਾਅਦ ਵਿਚ ਇਹਨਾਂ ਦੀ ਛਪਾਈ ਦਾ ਕਾਰਜ ਵਿਅਕਤੀਗਤ ਪੱਧਰ 'ਤੇ ਜਾਂ ਫਿਰ ਵਪਾਰੀ ਪੱਧਰ 'ਤੇ ਹੁੰਦਾ ਰਿਹਾ ਹੈ। ਕੌਮੀ ਪੱਧਰ 'ਤੇ ਇਸ ਪੱਖੋਂ ਅਣਗਹਿਲੀ ਜਾਂ ਅਵੇਸਲੇਪਨ ਦੀ ਵਰਤੋਂ ਹੋਈ ਹੈ। ਅਜਿਹੀ ਹਾਲਤ ਵਿਚ ਲਿਖਾਰੀਆਂ ਅਥਵਾ ਵਪਾਰੀ-ਪ੍ਰਕਾਸ਼ਕਾਂ ਦੀ ਅਣਗਹਿਲੀ ਕਾਰਨ ਪਾਵਨ ਸਰੂਪਾਂ ਵਿਚ ਲਗਾਂ-ਮਾਤ੍ਰਾਂ ਦੇ ਫ਼ਰਕ ਪੈ ਜਾਣੇ ਕੁਦਰਤੀ ਗੱਲ ਹੈ। ਹੈਰਾਨੀ ਵਾਲੀ ਗੱਲ ਤਾਂ ਇਹ ਹੈ ਕਿ ਇਹਨਾਂ ਲਗ-ਮਾਤ੍ਰੀ ਭੇਦਾਂ ਬਾਰੇ ਕੌਮੀ ਪੱਧਰ 'ਤੇ ਸਾਨੂੰ ਕੋਈ ਸਰੋਕਾਰ ਜਾਂ ਚਿੰਤਾ ਹੀ ਨਹੀਂ ਜਾਪਦੀ। ਇਸ ਮਹੱਤਵਪੂਰਨ ਮਸਲੇ ਬਾਰੇ ਅਸੀਂ ਕੰਨ-ਵਲ੍ਹੇਟੀ ਬੈਠੇ ਹਾਂ।**

**ਸਤਿਗੁਰੂ ਪਾਤਿਸ਼ਾਹ ਮਿਹਰ ਕਰਨ ! ਸਾਡੇ ਵਿਚ ਗੁਰਬਾਣੀ ਦੀ ਸ਼ੁੱਧ ਛਪਾਈ ਦੀ ਮਹੱਤਤਾ ਦਾ ਅਹਿਸਾਸ ਜਾਗੇ !!**

(ਖ) ਹੱਥ-ਲਿਖਤ ਅਤੇ ਛਾਪੇ ਵਾਲੇ ਸਰੂਪਾਂ ਦੇ ਪਰਸਪਰ ਮੇਲਾਨ ਦੇ ਫਲਸਰੂਪ ਜੋ ਲਗ-ਮਾਤ੍ਰੀ ਭੇਦ ਸਾਹਮਣੇ ਆਏ, ਉਹਨਾਂ ਸੰਬੰਧੀ ਆਪਣੇ ਤੌਰ 'ਤੇ ਸਹੀ ਸਥਿਤੀ ਸਮਝਣ ਲਈ ਗੁਰਬਾਣੀ ਵਿਆਕਰਣ ਦੇ ਮਹਾਨ ਵਿਦਵਾਨ ਗੁਰਪੁਰਵਾਸੀ ਪ੍ਰੋ: ਸਾਹਿਬ ਸਿੰਘ ਜੀ ਦੁਆਰਾ ਪ੍ਰਕਾਸ਼ਤ *ਗੁਰਬਾਣੀ ਵਿਆਕਰਣ* ਤੋਂ ਸਹਾਇਤਾ ਲੈਣੀ ਚਾਹੀ। ਇਹ ਪੁਸਤਕ ਗੁਰਬਾਣੀ ਦੇ ਵਿਆਕਰਣ ਸੰਬੰਧੀ ਅਦੁੱਤੀ ਰਚਨਾ ਹੈ, ਪਰ ਚੂੰਕਿ ਇਸ ਵਿਚ ਸਾਧਾਰਨ ਵਿਆਕਰਣ ਬਾਰੇ ਮੁੱਢਲੀ ਜਾਣਕਾਰੀ ਉਪਲਬਧ ਨਹੀਂ, ਮੈਨੂੰ ਇਸ ਪੁਸਤਕ ਨੂੰ ਸਮਝਣ ਵਿਚ ਬਹੁਤ ਕਠਨਾਈ ਆਈ ਅਤੇ ਮੇਰਾ ਕਿਆਸ ਹੈ ਕਿ ਬਾਕੀ ਪਾਠਕਾਂ ਨੂੰ ਵੀ ਕਠਨਾਈ ਆਉਣੀ ਕੁਦਰਤੀ ਗੱਲ ਹੈ। ਫਿਰ ਮੈਂ ਇਸ ਤੋਂ ਇਲਾਵਾ ਇਸ ਵਿਸ਼ੇ 'ਤੇ ਲਿਖੀਆਂ ਹੋਈਆਂ ਹੋਰ ਪੁਸਤਕਾਂ ਦਾ ਵੀ ਨਿੱਠ ਕੇ ਅਧਿਐਨ ਕੀਤਾ; ਜਿਵੇਂ :

(੧) *ਸ਼ਬਦਾਂਤਿਕ ਲਗਾਂ-ਮਾਤ੍ਰਾਂ ਦੇ ਗੁੱਝੇ ਭੇਦ* ਕ੍ਰਿਤ ਗੁਰਪੁਰਵਾਸੀ ਪ੍ਰਿੰ. ਤੇਜਾ ਸਿੰਘ ਜੀ।

(੨) *ਲਗਾਂ-ਮਾਤ੍ਰਾਂ ਦੀ ਵਿਲੱਖਣਤਾ* ਕ੍ਰਿਤ ਗੁਰਪੁਰਵਾਸੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ।

(੩) *ਗੁਰਬਾਣੀ ਦਾ ਸ਼ੁੱਧ ਉਚਾਰਣ* ਕ੍ਰਿਤ ਸ: ਧੰਨਾ ਸਿੰਘ ਜੀ, ਰਿਟਾਇਰਡ ਕਮਿਸ਼ਨਰ।

(ਗ) ਸਾਧਾਰਨ ਵਿਆਕਰਣ ਦੇ ਬੋਧ ਲਈ ਹੇਠ ਲਿਖੀਆਂ ਪੁਸਤਕਾਂ ਤੋਂ ਸਹਾਇਤਾ ਲਈ ਗਈ, ਜਿਸ ਵਜੋਂ ਮੈਂ ਇਹਨਾਂ ਦੇ ਲੇਖਕਾਂ ਦਾ ਰਿਣੀ ਹਾਂ :

(੧) *ਪੰਜਾਬੀ ਵਿਆਕਰਣ* ਕ੍ਰਿਤ ਮਾਸਟਰ ਕਰਮ ਸਿੰਘ ਜੀ ਰੰਗਾਂਵਾਲਾ।

(੨) ਮੈਟ੍ਰਿਕ ਅਤੇ ਹਾਇਰ ਸੈਕੰਡਰੀ ਸ਼੍ਰੇਣੀਆਂ ਲਈ *ਪੰਜਾਬੀ ਵਿਆਕਰਣ* ਕ੍ਰਿਤ ਪ੍ਰੋ. ਕਰਤਾਰ ਸਿੰਘ ਜੀ।

(੩) *ਪ੍ਰਮਾਣਿਕ ਪੰਜਾਬੀ ਵਿਆਕਰਣ* ਕ੍ਰਿਤ ਡਾ. ਹਰਕੀਰਤ ਸਿੰਘ ਜੀ।

(੪) *ਭਾਸ਼ਾ ਅਤੇ ਭਾਸ਼ਾ ਵਿਗਿਆਨ* ਕ੍ਰਿਤ ਡਾ. ਹਰਕੀਰਤ ਸਿੰਘ ਜੀ।

੪. ੧੯੭੨ ਤੋਂ ਲੈ ਕੇ ਹੁਣ ਤਕ ਹੱਥ-ਲਿਖਤ ਅਤੇ ਛਾਪੇ ਦੇ ਵੱਖ ਵੱਖ ਸਰੂਪਾਂ ਵਿਚਲੀ ਸਮੱਗਰ ਗੁਰਬਾਣੀ ਦੇ ਤਿੰਨ ਵਾਰੀ ਸੰਪੂਰਨ ਮੇਲਾਨ ਦੀ ਸੇਵਾ, ਸਤਿਗੁਰਾਂ ਦੀ ਮਿਹਰ ਸਦਕਾ, ਕਰਨ ਮਗਰੋਂ ਦ੍ਰਿਸ਼ਟੀ-ਗੋਚਰ ਹੋਏ ਫ਼ਰਕਾਂ ਨੂੰ ਵੱਖ ਵੱਖ ਸਟੀਕਾਂ ਵਿਚਲੇ ਅਰਥਾਂ ਅਤੇ ਗੁਰਮਤੀ- ਵਿਦਵਾਨਾਂ ਨਾਲ ਵਿਚਾਰ-ਵਟਾਂਦਰੇ ਦੀ ਰੌਸ਼ਨੀ ਵਿਚ ਘੋਖ ਕਰਨ ਦੇ ਫਲ-ਸਰੂਪ ਮੈਨੂੰ ਇਹ ਤੱਥ ਸੁਦ੍ਰਿੜ੍ਹ ਹੁੰਦਾ ਗਿਆ ਕਿ ਗੁਰਬਾਣੀ ਦੀ ਲਿਖਤ ਵਿਚ ਸ਼ਬਦਾਂਤਿਕ ਲਗਾਂ-ਮਾਤ੍ਰਾਂ ਦੇ ਬੱਝਵੇਂ ਨੇਮ, ਵਿਆਪਕ ਰੂਪ ਵਿਚ ਕੰਮ ਕਰਦੇ ਹਨ ਅਤੇ ਇਹਨਾਂ ਦੀ ਟੋਹ ਲਾਉਣ ਦਾ ਕੰਮ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ, ਕਿਉਂ ਜੁ ਇਹਨਾਂ ਦੀ ਜਾਣਕਾਰੀ ਸਦਕਾ ਜੁਗਾਂ ਪ੍ਰਯੰਤ ਗੁਰਬਾਣੀ ਦੇ ਅਰਥ-ਭਾਵ ਨੂੰ ਸਮਝਣ ਵਿਚ ਸਹਾਇਤਾ ਮਿਲਦੀ ਰਵ੍ਹੇਗੀ।

ਇਥੇ ਇਹ ਵਰਣਨ ਕਰਨਾ ਵੀ ਉਚਿਤ ਹੈ ਕਿ ਕਈ ਥਾਈਂ ਉਪ੍ਰੋਕਤ ਵਰਣਤ ਵਿਆਕਰਣਿਕ ਨੇਮ ਪੂਰੀ ਤਰ੍ਹਾਂ ਨਿਭਦੇ ਨਹੀਂ ਦਿਸਦੇ। ਇਸ ਦੇ ਕਾਰਨ ਸੰਬੰਧੀ ਕੁਝ ਨਿਸਚੇ ਨਾਲ ਕਿਹਾ ਜਾਣਾ ਸੰਭਵ ਨਹੀਂ, ਪਰ ਕੁਝ ਸੰਭਾਵੀ ਕਾਰਨ ਇਹ ਹੋ ਸਕਦੇ ਹਨ :

(ੳ) ਪਾਵਨ ਸਰੂਪ ਦੇ ਅੱਗੇ ਤੋਂ ਅੱਗੇ ਉਤਾਰੇ ਕਰਨ ਵਿਚ ਲਿਖਾਰੀਆਂ ਵੱਲੋਂ ਅਤੇ ਪ੍ਰਕਾਸ਼ਤ ਕਰਨ ਵਿਚ ਵਪਾਰੀ-ਪ੍ਰਕਾਸ਼ਕਾਂ ਵੱਲੋਂ ਵਰਤੀ ਗਈ ਅਣਗਹਿਲੀ ਦੇ ਫਲ-ਸਰੂਪ ਕੁਝ ਲਗਾਂ-ਮਾਤ੍ਰਾਂ ਸ਼ਾਇਦ ਖ਼ੁਰਦ-ਬੁਰਦ ਹੋ ਗਈਆਂ ਹੋਣ।
(ਅ) ਪਿੰਗਲ ਅਧੀਨ ਕਾਵਿ-ਪ੍ਰਬੰਧ ਵਿਚ ਕੁਝ ਸ਼ਬਦਾਂ ਦੀਆਂ ਵਿਆਕਰਣਿਕ ਲਗਾਂ-ਮਾਤ੍ਰਾਂ (ਖ਼ਾਸ ਕਰ ਕੇ ਅੰਤਲੀਆਂ) ਲਗਣੋਂ ਰਹਿਣ ਦਿੱਤੀਆਂ ਗਈਆਂ ਹੋਣ।

ਇਸ ਸੰਬੰਧੀ ਸ਼ਬਦਾਰਥੀ-ਵਿਦਵਾਨਾਂ ਦੇ ਵਿਚਾਰ ਇਸ ਪ੍ਰਕਾਰ ਹਨ :

(੧) ਸ਼ਬਦਾਰਥ ਪੰਨਾ ੧੧੭੩, ਨੋਟ ਨੰ: ੫—ਕਈ ਵਾਰੀ ਤੁਕ ਦਾ ਅੰਤਲਾ ਅੱਖਰ ਲਗ-ਰਹਿਤ ਛੱਡ ਦਿੱਤਾ ਹੁੰਦਾ ਹੈ।
(੨) ਪੰਨਾ ੧੧੮੦, ਨੋਟ ਨੰ: ੩—'ਬਸੰਤ' ਦੇ ਅੰਤਲੇ ਅੱਖਰ ਨਾਲ ਅਉਂਕੜ ਨਹੀਂ ਆਇਆ, ਕਿਉਂਕਿ ਕਈ ਵਾਰੀ ਤੁਕ ਦੇ ਅੰਤਲੇ ਸ਼ਬਦ ਨੂੰ ਲਗ-ਰਹਿਤ ਛੱਡ ਦਿੱਤਾ ਜਾਂਦਾ ਹੈ।
(੩) ਪੰਨਾ ੫੦੪, ਨੋਟ ਨੰ: ੯—ਇਥੇ 'ਮੁਰਾਰ' ਦੇ ਅੰਤਲੇ 'ਰ' ਨਾਲ ਸਿਹਾਰੀ ਨਹੀਂ ਦਿੱਤੀ, ਜਿਵੇਂ ਉੱਤੇ 'ਨਿਹਾਰ' ਨਾਲ ਅਤੇ ਅਗਲੀ ਤੁਕ ਦੇ ਅੰਤਲੇ ਲਫ਼ਜ਼ 'ਬੀਚਾਰ' ਨਾਲ ਨਹੀਂ ਦਿੱਤੀ। ਮਾਲੂਮ ਹੁੰਦਾ ਹੈ ਕਿ ਕਈ ਵਾਰੀ ਤੁਕ ਦੇ ਅੰਤਲੇ ਅੱਖਰ ਨੂੰ ਲਗ-ਰਹਿਤ ਛੱਡ ਦੇਂਦੇ ਹਨ।
(੪) ਪੰਨਾ ੫੪੬, ਫ਼ੁਟ ਨੋਟ—'ਕਾਮ', 'ਕ੍ਰੋਧ' ਆਮ ਤੌਰ 'ਤੇ ਇਕੱਠੇ ਆਉਂਦੇ ਹਨ, ਇਸ ਲਈ ਇਕ ਨਾਲ ਸਿਹਾਰੀ ਦੇ ਕੇ ਦੂਜੇ ਨਾਲ ਸਿਹਾਰੀ ਦੇਣ ਦੀ ਲੋੜ ਨਹੀਂ ਸਮਝੀ ਗਈ, ਵੇਖੋ ਨੇਮ '੩੪'।

ਪਰ, ਅਫ਼ਸੋਸ ਦੀ ਗੱਲ ਇਹ ਹੈ ਕਿ ਪੰਥਕ ਤੌਰ 'ਤੇ ਇਹਨਾਂ ਸੰਭਾਵੀ ਕਾਰਨਾਂ ਦੀ ਘੋਖ ਕਰਨ ਦਾ ਉਪਰਾਲਾ ਨਹੀਂ ਕੀਤਾ ਗਿਆ। ਸ਼ਬਦਾਰਥੀ ਵਿਦਵਾਨ-ਮੰਡਲੀ ਨੂੰ ਸ਼ਬਦਾਂਤਿਕ ਲਗਾਂ-ਮਾਤ੍ਰਾਂ ਦੀ ਮਹੱਤਤਾ ਦਾ ਗਿਆਨ ਸੀ। ਉਹਨਾਂ ਵੱਲੋਂ

ਸ਼ਬਦਾਰਥ ਦੀ ਦੂਜੀ ਐਡੀਸ਼ਨ ਵਿਚ ਪੁਰਾਤਨ ਹੱਥ-ਲਿਖਤ ਸਰੂਪਾਂ ਤੋਂ ਅਗਵਾਈ ਲੈ ਕੇ ਛਾਪੇ ਦੀਆਂ ਉਕਾਈਆਂ ਦੀ ਕੁਝ ਸੋਧ ਕੀਤੀ ਗਈ ਸੀ, ਪਰ ਮਗਰਲੀਆਂ ਐਡੀਸ਼ਨਾਂ ਦੀ ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਖ ਵੱਖ ਪਾਠ-ਪੋਥੀਆਂ ਵਿਚ ਛਪਾਈ ਦੀ ਇਕਸਾਰਤਾ ਦੀ ਆੜ ਲੈ ਕੇ ਸ਼ਬਦਾਰਥੀ ਵਿਦਵਾਨਾਂ ਵੱਲੋਂ ਕੀਤੀ ਘਾਲਨਾ ਖ਼ੁਹ-ਖਾਤੇ ਪਾ ਦਿੱਤੀ ਗਈ।

੫. ਗੁਰਬਾਣੀ ਦਾ ਸੰਕਲਨ (ਸੰਪਾਦਨ) ਪੰਜ ਸਦੀਆਂ ਪੁਰਾਣਾ ਹੈ, ਪਰ ਇਸ ਦੀ ਰਚਨਾ ਇਸ ਤੋਂ ਵੀ ਪੁਰਾਣੀ ਹੈ। ਪੁਰਾਤਨ ਤਕਰੀਬਨ ਸਾਰੀਆਂ ਭਾਸ਼ਾਵਾਂ ਸੰਜੋਗਾਤਮਿਕ ਸਨ। ਗੁਰਬਾਣੀ ਦੀ ਸਾਧ-ਭਾਸ਼ਾ ਵਿਚ ਵੀ ਵਧੇਰੇ ਕਰਕੇ ਸੰਜੋਗਾਤਮਿਕ ਗੁਣ ਪ੍ਰਧਾਨ ਹੈ। ਨਿਰਸੰਦੇਹ, ਇਸ ਵਿਚ ਵੱਖਰੇ ਸੰਬੰਧਕੀ-ਪਦਾਂ ਦੀ ਵਰਤੋਂ ਵੀ ਹੈ, ਪਰ ਵਧੇਰੇ ਕਰਕੇ ਨਾਵਾਂ ਅਤੇ ਪੜਨਾਂਵਾਂ ਨਾਲ ਸੰਮਿਲਤ-ਰੂਪ ਵਿਚ ਲਗ-ਮਾਤ੍ਰੀ ਕਾਰਕ-ਚਿੰਨ੍ਹਾਂ ਦੀ ਵਰਤੋਂ ਕੀਤੀ ਮਿਲਦੀ ਹੈ। ਕ੍ਰਿਆਵਾਂ ਦੇ ਰੂਪ ਵੀ ਬਹੁਤ ਕਰਕੇ ਸੰਜੋਗਾਤਮਿਕ ਹੀ ਹਨ। ਕਈ ਕ੍ਰਿਆਵਾਂ ਦੇ ਅੰਤ ਵਿਚ ਪੜਨਾਂਵੀ-ਪਿਛੇਤਰ ਸੰਮਿਲਤ ਕੀਤੇ ਮਿਲਦੇ ਹਨ। ਗੁਰਬਾਣੀ ਵਿਚ ਕਈ ਵਿਲੱਖਣ ਸੰਧੀਆਂ ਅਤੇ ਸਮਾਸ ਹਨ। ਸੋ, ਗੁਰਬਾਣੀ ਦੇ ਸਹੀ ਅਰਥ-ਭਾਵ ਨੂੰ ਸਮਝਣ ਲਈ ਇਸ ਵਿਚਲੇ ਸ਼ਬਦਾਂ ਦੇ ਬਦਲਵੇਂ ਰੂਪਾਂ ਦੇ ਪਿਛੋਕੜ ਵਿਚ ਜੋ ਵਿਆਪਕ ਵਿਆਕਰਣਿਕ ਨੇਮ ਕੰਮ ਕਰਦੇ ਹਨ, ਉਹਨਾਂ ਸੰਬੰਧੀ ਜਾਣਕਾਰੀ ਗੁਰਬਾਣੀ ਪ੍ਰੇਮੀਆਂ ਲਈ ਨਿਰੰਤਰ ਪ੍ਰਾਪਤ ਕਰਦੇ ਰਹਿਣਾ ਲਾਜ਼ਮੀ ਹੈ। ਜਿਥੇ ਗੁਰਬਾਣੀ ਅੰਦਰ ਗੁੰਫ਼ਤ ਕੀਤਾ ਆਤਮ-ਗਿਆਨ ਅਥਾਹ ਹੈ, ਉਥੇ ਇਸ ਦਾ ਅੱਖਰ-ਬੋਧ ਵੀ ਅਪਰ-ਅਪਾਰ ਹੈ। ਗੁਰਸਿਖ-ਜਗਿਆਸੂਆਂ ਲਈ ਦੋਹਾਂ ਕਿਸਮਾਂ ਦੇ ਬੋਧ ਦੀ ਪ੍ਰਾਪਤੀ ਲਈ ਪ੍ਰਯਤਨ-ਸ਼ੀਲ ਰਹਿਣਾ ਚਾਹੀਦਾ ਹੈ।

੬. ਏਨੇ ਲੰਮੇ ਸਮੇਂ ਦੀ ਨਿਰੰਤਰ ਸਾਧਨਾ ਦੇ ਫਲ-ਸਰੂਪ ਸ਼ਬਦਾਂਤਿਕ ਲਗਾਂ-ਮਾਤ੍ਰਾਂ ਦੇ ਜੋ ਵਿਆਪਕ ਨੇਮ ਦ੍ਰਿਸ਼ਟੀ-ਗੋਚਰ ਹੋਏ ਹਨ, ਉਹਨਾਂ ਦੀ ਸਰਲ ਅਤੇ ਸੰਖੇਪ ਵਿਆਕਰਣਿਕ ਸ਼ਬਦਾਵਲੀ ਵਿਚ ਗੁਰ-ਭਾਈਆਂ ਨਾਲ ਸਾਂਝ ਕਰਨੀ ਹੀ, ਹੱਥਲੀ ਪੁਸਤਕ ਦੀ ਪ੍ਰਕਾਸ਼ਨਾ ਦਾ ਮੁਖ-ਮੰਤਵ ਹੈ। ਇਸ ਵਿਚ ਵਿਆਕਰਣ ਦੀ ਮੁੱਢਲੀ ਜਾਣਕਾਰੀ ਦੇ ਕੇ, ਫਿਰ ਗੁਰਬਾਣੀ ਦੇ ਵੱਖ ਵੱਖ ਨੇਮ ਅਤੇ ਉਹਨਾਂ ਨੇਮਾਂ ਨੂੰ ਉਜਾਗਰ ਕਰਨ ਵਾਲੀਆਂ ਗੁਰਬਾਣੀ ਦੀਆਂ ਉਦਾਹਰਣਾਂ ਦਿੱਤੀਆਂ ਗਈਆਂ ਹਨ। ਇਸ ਤਰ੍ਹਾਂ, ਇਹ ਪੁਸਤਕ ਗੁਰਪੁਰਵਾਸੀ ਪ੍ਰੋ: ਸਾਹਿਬ ਸਿੰਘ ਜੀ ਦੀ ਰਚਿਤ *ਗੁਰਬਾਣੀ ਵਿਆਕਰਣ* ਨੂੰ ਸਮਝਣ ਲਈ ਸਰਲ-ਕੁੰਜੀ ਦਾ ਕੰਮ ਦੇਵੇਗੀ।

ਮੈਂ ਨਾ ਤਾਂ ਭਾਸ਼ਾ-ਵਿਗਿਆਨੀ ਹਾਂ ਅਤੇ ਨਾ ਹੀ ਵਿਆਕਰਣ-ਵਿਦਿਆ ਦਾ ਵਿਦਵਾਨ, ਕੇਵਲ ਗੁਰਬਾਣੀ ਦੇ ਅਧਿਐਨ ਦਾ ਸਾਧਾਰਨ ਵਿਦਿਆਰਥੀ ਹਾਂ। ਮੈਨੂੰ ਆਪਣੀ ਅਲਪ-ਬੁਧਿ, ਪੇਤਲੀ ਜਾਣਕਾਰੀ ਅਤੇ ਸਿਥਲ ਸਮਰੱਥਾ ਦਾ ਪੂਰਾ ਅਹਿਸਾਸ ਹੈ। ਗੁਰਬਾਣੀ ਦੇ ਵਿਆਕਰਣਿਕ ਨੇਮਾਂ ਬਾਰੇ ਜੋ ਥੋੜ੍ਹਾ ਬਹੁਤ ਬੋਧ ਮੈਨੂੰ ਗੁਰਬਾਣੀ ਦੇ ਅਧਿਐਨ ਤੋਂ ਪ੍ਰਾਪਤ ਹੋਇਆ ਹੈ, ਆਪਣੀ ਇਸ ਨਿਗੂਣੀ ਜਿਹੀ ਪ੍ਰਾਪਤੀ ਦੀ ਸਾਂਝ ਗੁਰਸਿਖ-ਪਰਿਵਾਰ ਨਾਲ ਕਰ ਕੇ ਆਪਣੇ ਧੰਨ ਭਾਗ ਸਮਝਦਾ ਹਾਂ। ਮੁਖ-ਪ੍ਰਯੋਜਨ ਇਹ ਹੈ ਕਿ ਗੁਰਬਾਣੀ-ਵਿਆਕਰਣ ਦੀ ਬੋਧ-ਪ੍ਰਾਪਤੀ ਦਾ ਕਾਰਜ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ। ਇਹ ਗੁਰਬਾਣੀ-ਵਿਆਕਰਣ ਦਾ ਸਾਧਾਰਨ, ਸਰਲ ਅਤੇ ਸੰਖੇਪ ਜਿਹਾ ਬੋਧ ਹੈ, ਜੋ ਜਨ-ਸਾਧਾਰਨ ਲਈ ਹੈ।

੭. *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੧* ਅਤੇ *ਭਾਗ ੨* ਸੰਗਤਾਂ ਦੀ ਸੇਵਾ ਵਿਚ ਪੁੱਜ ਚੁੱਕੇ ਹਨ। ਭਾਗ ੧ ਵਿਚ ਸਮੱਗਰ ਬਾਣੀ ਦਾ, ਰਾਗ-ਵਾਰ, ਮਹਲੇ-ਵਾਰ ਅਤੇ ਘਰ-ਵਾਰ ਬਿਓਰਾ ਦਿੱਤੇ ਜਾਣ ਤੋਂ ਇਲਾਵਾ ਸ਼ਬਦਾਂ ਦੇ ਸਿਰਲੇਖਾਂ ਵਿਚ ਜਾਂ ਅੰਤ ਵਿਚ ਸੂਤਰ-ਰੂਪ ਵਿਚ ਆਏ ਰਹੱਸ-ਪੂਰਨ ਸੰਕੇਤਾਂ ਬਾਰੇ ਜਾਣਕਾਰੀ ਦਿੱਤੀ ਗਈ ਹੈ ਅਤੇ ਭਾਗ ੨ ਵਿਚ ਗੁਰਬਾਣੀ ਦੇ ਸ਼ੁਧ ਉਚਾਰਣ ਬਾਰੇ ਵਿਚਾਰ ਨਿਰੂਪਣ ਕੀਤੇ ਹੋਏ ਹਨ।

*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੩—'ਗੁਰਬਾਣੀ ਦਾ ਸਰਲ ਵਿਆਕਰਣ-ਬੋਧ'* ਬਾਰੇ ਆਰੰਭ ਵਿਚ ਇਹ ਸੰਕਲਪ ਸੀ ਕਿ ਇਹ ਪੁਸਤਕ ਇੱਕੋ ਹੀ ਜਿਲਦ ਵਿਚ ਪ੍ਰਕਾਸ਼ਤ ਕੀਤੀ ਜਾਵੇਗੀ। ਪਰ ਸੂਚਨਾ-ਸਮੱਗਰੀ ਆਸ ਨਾਲੋਂ ਵਧ ਜਾਣ ਕਾਰਨ ਇਹ ਸੰਕਲਪ ਬਦਲਣਾ ਪਿਆ ਹੈ। ਹੁਣ *ਗੁਰਬਾਣੀ ਦਾ ਸਰਲ ਵਿਆਕਰਣ-ਬੋਧ* ਵਧੇਰੇ ਜਿਲਦਾਂ ਵਿਚ ਉਪਲਬਧ ਕਰਾਇਆ ਜਾਵੇਗਾ। ਹੱਥਲੀ ਜਿਲਦ ਵਿਚ ਪ੍ਰਮੁਖ ਵਿਸ਼ੇ ਇਹ ਹਨ :

(ੳ) ਗੁਰਬਾਣੀ-ਵਿਆਕਰਣ ਦੀ ਮਹੱਤਤਾ ਅਤੇ ਗੁਰਬਾਣੀ-ਵਿਆਕਰਣ ਦਾ ਅਗਵਾਈ-ਖੇਤਰ।

(ਅ) ਗੁਰਬਾਣੀ ਦੀ ਭਾਸ਼ਾ-ਵੰਨਗੀ ਅਤੇ ਗੁਰਬਾਣੀ ਵਿਚ ਵਰਤੇ ਗਏ ਵੱਖ ਵੱਖ ਸ੍ਵਰਾਂ ਅਤੇ ਅਰਧ-ਸ੍ਵਰਾਂ (ਖ਼ਾਸ ਕਰਕੇ 'ਯ' ਅਤੇ 'ਹ') ਦੀਆਂ ਵਿਲੱਖਣ ਧੁਨੀਆਂ ਬਾਰੇ ਜਾਣਕਾਰੀ।

(ੲ) ਗੁਰਮੁਖੀ ਲਿੱਪੀ ਦੇ ਵੱਖ ਵੱਖ ਚਿੰਨ੍ਹਾਂ, ਅੱਖਰਾਂ, ਲਗਾਂ, ਲਗਾਖਰਾਂ ਦੀ ਵਰਤੋਂ ਅਤੇ ਉਚਾਰਣ ਬਾਰੇ ਨੇਮ।

(ਸ) ਗੁਰਬਾਣੀ ਵਿਚ ਵਰਤੇ ਗਏ ਵੱਖ ਵੱਖ ਅਗੇਤਰ ਅਤੇ ਪਿਛੇਤਰ-ਪਦਾਂ ਦੀ ਵਰਤੋਂ ਨਾਲ ਬਣੇ ਸ਼ਬਦਾਂ ਦੇ ਸਰੂਪ ਅਤੇ ਅਰਥ।

(ਹ) ਗੁਰਬਾਣੀ ਵਿਚਲੇ ਬਹੁ-ਪ੍ਰਕਾਰੀ ਸਮਾਸੀ ਅਤੇ ਸੰਧੀ ਵਾਲੇ ਸ਼ਬਦ, ਅਰਥਾਂ ਸਮੇਤ।

(ਕ) ਸਮੱਗਰ ਗੁਰਬਾਣੀ ਵਿਚ ਵਰਤੇ ਗਏ ਅਰਬੀ-ਫ਼ਾਰਸੀ ਦੇ ਲਗ-ਪਗ ਸਾਰੇ ਸ਼ਬਦ, ਉਹਨਾਂ ਦੇ ਮੂਲ-ਸਰੂਪ ਅਤੇ ਗੁਰਬਾਣੀ ਵਿਚਲੇ ਸਰੂਪਾਂ ਦੇ ਪ੍ਰਸੰਗਕ-ਅਰਥ।

(ਖ) ਸਮੱਗਰ ਗੁਰਬਾਣੀ ਵਿਚਲੇ ਜੁੜਤ-ਪਦਾਂ ਦੇ ਨਿਖੜਵੇਂ ਸ਼ਬਦ-ਜੋੜ ਅਤੇ ਉਹਨਾਂ ਦੇ ਪ੍ਰਸੰਗਕ-ਅਰਥ।

(ਗ) ਗੁਰਬਾਣੀ ਵਿਚ ਆਏ ਕੁਝ ਸ਼ਬਦਾਂ; ਜਿਨ੍ਹਾਂ ਵਿਚਲੇ ਕਿਸੇ ਅੱਖਰ ਦਾ, ਕਿਸੇ ਦੂਜੀ ਥਾਵੇਂ, ਕਿਸੇ ਹੋਰ ਅੱਖਰ ਨਾਲ ਵਟਾਂਦਰਾ ਹੋਇਆ ਮਿਲਦਾ ਹੈ, ਦਾ ਬਿਓਰਾ।

(ਘ) ਗੁਰਬਾਣੀ ਵਿਚ ਕਈ ਸ਼ਬਦਾਂ ਦੀ ਦੂਹਰ ਲਾਣ ਦੀ ਪ੍ਰਥਾ ਦੇ ਰਹੱਸ ਅਤੇ ਸੰਖੇਪ ਸ਼ਬਦ-ਸੂਚੀ।

(ਙ) ਸਭ ਤੋਂ ਵਧੇਰੇ ਧਿਆਨ, ਕਾਰਕਾਂ ਨਾਲ ਸੰਬੰਧਤ ਅਧਿਆਇ ਵੱਲ ਦਿੱਤਾ ਗਿਆ ਹੈ। ਵੱਖ ਵੱਖ ਕਾਰਕਾਂ ਦੇ ਲੱਛਣਾਂ, ਉਹਨਾਂ ਦੀ ਉਪਯੋਗਤਾ ਅਤੇ ਉਹਨਾਂ ਦੇ ਵੱਖ ਵੱਖ ਲਗ-ਮਾਤ੍ਰੀ ਚਿੰਨ੍ਹਾਂ ਦੀ ਵਿਆਕਰਣਕ ਵਿਸ਼ੇਸ਼ਤਾ

ਬਾਰੇ ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਵਿਸਤ੍ਰਿਤ ਜਾਣਕਾਰੀ ਦਿੱਤੀ ਗਈ ਹੈ।

(ਚ) ਪੁਸਤਕ ਵਿਚ ਵਰਤੀ ਗਈ ਤਕਨੀਕੀ ਵਿਆਕਰਨਿਕ ਸ਼ਬਦਾਵਲੀ ਦੀ ਵਿਆਖਿਆ-ਸੂਚੀ ਆਰੰਭ ਵਿਚ ਹੀ ਦਿੱਤੀ ਗਈ ਹੈ, ਤਾਂ ਜੁ ਪੁਸਤਕ ਨੂੰ ਸਮਝਣਾ ਸੁਖਾਲਾ ਹੋ ਜਾਵੇ।

(ਛ) ਵਿਆਕਰਣ ਵਰਗੇ ਕਠਨ ਵਿਸ਼ੇ ਨੂੰ ਰੌਚਕ ਬਣਾਉਣ ਲਈ ਸੂਚਨਾ-ਸਮੱਗਰੀ ਪ੍ਰਸ਼ਨ-ਉੱਤਰ ਰੂਪ ਵਿਚ ਦਿੱਤੀ ਗਈ ਹੈ। ਪ੍ਰਸ਼ਨ ਤਤਕਰੇ ਵਿਚ ਅੰਕਿਤ ਹਨ ਅਤੇ ਉੱਤਰ ਪੁਸਤਕ ਦੇ ਅੰਦਰਲੇ ਭਾਗ ਵਿਚ।

ਇਸ ਸਾਰੇ ਕਾਰਜ ਵਿਚ ਹੇਠ ਲਿਖੇ ਗੁਰਮੁਖ ਗੁਰਸਿੱਖਾਂ ਵੱਲੋਂ ਭਰਪੂਰ ਸਹਿਯੋਗ ਮਿਲਿਆ ਹੈ :

(ੳ) ਗੁਰਪੁਰਵਾਸੀ ਭਾਈ ਸੇਵਾ ਸਿੰਘ ਜੀ, ਸਾਬਕਾ ਐਡੀਟਰ *ਸੂਰਾ*।

(ਅ) ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ, ਮੌਜੂਦਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ।

(ੲ) ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ।

(ਸ) ਗੁਰਪੁਰਵਾਸੀ ਬੀਬੀ ਦਲਜੀਤ ਕੌਰ ਜੀ।

(ਹ) ਭਾਈ ਭਰਪੂਰ ਸਿੰਘ ਜੀ, ਅਰਦਾਸੀਆ, ਸ੍ਰੀ ਦਰਬਾਰ ਸਾਹਿਬ।

(ਕ) ਭਾਈ ਪ੍ਰੀਤਮ ਸਿੰਘ ਜੀ।

(ਖ) ਭਾਈ ਮਨਜੀਤ ਸਿੰਘ ਜੀ।

(ਗ) ਭਾਈ ਹਰਿਭਜਨ ਸਿੰਘ ਜੀ।

(ਘ) ਬੀਬੀ ਜਤਿੰਦਰ ਕੌਰ ਜੀ।

ਸਤਿਗੁਰੂ ਪਾਤਿਸ਼ਾਹ ਜੀ ਸਭਨਾਂ ਗੁਰਸਿੱਖਾਂ ਦੀ ਘਾਲ-ਸੇਵਾ ਥਾਇ ਪਾਣ!

ਬਾਕੀ ਰਹਿੰਦਾ ਕਾਰਜ ਸਤਿਗੁਰੂ-ਪਾਤਿਸ਼ਾਹ ਜੀ ਦੀ ਬਖ਼ਸ਼ਿਸ਼ ਅਤੇ ਸੰਗਤਾਂ ਦੀਆਂ ਅਸੀਸਾਂ ਸਦਕਾ ਹੀ ਸਿਰੇ ਚੜ੍ਹ ਸਕੇਗਾ। ਯਾਚਨਾ ਹੈ, ਸਿਰ 'ਤੇ ਮਿਹਰ ਭਰਿਆ ਹੱਥ ਰੱਖਣਾ ਜੀ!

*ਸਿਖ-ਸੰਗਤਾਂ ਦੀ ਅਸੀਸ ਦਾ ਜਾਚਕ*
**ਜੋਗਿੰਦਰ ਸਿੰਘ ਤਲਵਾੜਾ**

# ਜ਼ਰੂਰੀ-ਸੂਚਨਾ

ਪੁਸਤਕ ਵਿਚ ਵਿਆਕਰਣ ਦੀ ਕੁਝ ਤਕਨੀਕੀ-ਸ਼ਬਦਾਵਲੀ ਵਰਤੀ ਹੋਈ ਹੈ। ਇਸ ਤਕਨੀਕੀ-ਸ਼ਬਦਾਵਲੀ ਦੀ ਵਿਆਖਿਆ ਤਾਂ ਪੁਸਤਕ ਵਿਚ ਥਾਂ ਸਿਰ ਕੀਤੀ ਹੋਈ ਹੈ, ਪਰ ਇਸ ਦੀ ਭਾਵ-ਸੂਚੀ ਪੁਸਤਕ ਦੇ ਆਰੰਭ ਵਿਚ ਹੀ ਦਿੱਤੀ ਜਾ ਰਹੀ ਹੈ, ਜਿਸ ਵਿਚ ਤਕਨੀਕੀ ਸ਼ਬਦਾਂ ਦੀ ਸੂਤਰ-ਰੂਪ ਵਿਚ ਪਰਿਭਾਸ਼ਾ ਦਿੱਤੀ ਗਈ ਹੈ। ਇਸ ਅਤਿ ਲੋੜੀਂਦੀ ਜਾਣਕਾਰੀ ਨਾਲ ਪ੍ਰੀਚਿਤ ਹੋਣ ਮਗਰੋਂ ਪੁਸਤਕ ਨੂੰ ਸਮਝਣਾ ਸੁਖੈਨ ਹੋ ਜਾਵੇਗਾ।

ਭਾਵ-ਸੂਚੀ ਕੁਝ ਲੰਮੇਰੀ ਹੋਣ ਕਾਰਨ ਪਾਠਕਾਂ ਦੀ ਸਹੂਲਤ ਲਈ ਇਸ ਦਾ ਸੰਖੇਪ ਜਿਹਾ ਤਤਕਰਾ ਪੁਸਤਕ ਦੇ ਤਤਕਰੇ ਤੋਂ ਵੱਖਰਾ ਹੀ ਆਰੰਭ ਵਿਚ ਦਿੱਤਾ ਜਾ ਰਿਹਾ ਹੈ।

# ਪੁਸਤਕ ਵਿਚ ਵਰਤੀ ਗਈ ਵਿਆਕਰਣਿਕ ਸ਼ਬਦਾਵਲੀ ਦੀ ਭਾਵ-ਸੂਚੀ

**ਵਿਆਕਰਣ** (੧.੧.)—ਭਾਸ਼ਾ ਦੇ ਉਚਾਰਣ, ਅਥਵਾ, ਲਿਖਤ ਦੇ ਪਿਛੋਕੜ ਵਿਚ ਕੰਮ ਕਰਦੇ ਵਿਆਪਕ ਨੇਮਾਂ ਦੀ ਵਿਆਖਿਆ ਕਰਨ ਵਾਲਾ ਵਿਦਿਆ-ਵਿਗਿਆਨ।

**ਭਾਸ਼ਾ** (੨.੧.)—ਉਹ ਸ਼ਾਬਦਿਕ ਸਾਧਨ (medium), ਜਿਸ ਦੁਆਰਾ ਕੋਈ ਮਨੁੱਖ ਆਪਣੇ ਮਨੋ-ਭਾਵ ਬੋਲ ਕੇ ਦੂਜਿਆਂ ਪ੍ਰਤੀ ਪ੍ਰਗਟ ਕਰੇ।

**ਸੰਜੋਗਾਤਮਿਕ ਭਾਸ਼ਾ**—ਅਜਿਹੀ ਭਾਸ਼ਾ, ਜਿਸ ਵਿਚ ਕਿਸੇ ਸ਼ਬਦ ਨਾਲ ਅਗੇਤਰ-ਪਿਛੇਤਰ ਚਿੰਨ੍ਹ ਲਾ ਕੇ ਇਹਨਾਂ ਤੋਂ ਅਜਿਹਾ ਕੰਮ ਲਿਆ ਜਾਵੇ, ਜੋ ਵਿਜੋਗਾਤਮਿਕ ਭਾਸ਼ਾ ਵਿਚ ਅਡਰੇ ਸ਼ਬਦਾਂ ਤੋਂ ਲਿਆ ਜਾਂਦਾ ਹੈ।

**ਲਿੱਪੀ** (੪.੧.)—ਭਾਸ਼ਾ ਨੂੰ ਲਿਖਤੀ ਰੂਪ ਦੇਣ ਲਈ ਵਰਤੀ ਜਾਣ ਵਾਲੀ ਸਮੱਗਰ ਧੁਨੀਆਤਮਿਕ-ਚਿੰਨ੍ਹਾਵਲੀ ਦਾ ਵਿਉਂਤ-ਬਧ ਢੰਗ ਨਾਲ ਉਲੀਕਿਆ ਰੂਪ।

**ਪੈਂਤੀ-ਅੱਖਰੀ** (੪.੩.)—ਪੈਂਤੀ ਮੂਲ-ਅੱਖਰਾਂ ਵਾਲੀ ਗੁਰਮੁਖੀ-ਲਿੱਪੀ, ਜੋ ਪੰਜਾਬੀ ਭਾਸ਼ਾ ਦੀ ਲਿਖਤ ਲਈ ਰਚੀ ਗਈ।

**ਵਰਣ-ਮਾਲਾ** (੪.੩.੧.)—ਗੁਰਮੁਖੀ ਲਿੱਪੀ ਦੇ ਸਮੂਹ ਵਰਣਾਂ ਦੀ, ਪੰਜ ਵਰਗਾਂ ਅਤੇ ਸੱਤ ਟੋਲੀਆਂ ਵਿਚ ਪਰੋਈ ਅੱਖਰ ਮਾਲਾ।

**ਧੁਨੀ** (੩.੧.)—ਭਾਸ਼ਾ ਦੇ ਉਚਾਰਣ ਦੀ ਛੋਟੀ ਤੋਂ ਛੋਟੀ ਨਿਖੜਵੀਂ ਆਵਾਜ਼।

**ਧੁਨੀ ਚਿਤ੍ਰਣ** (੩.੨.)—ਲਿਖਤ ਵਿਚ ਧੁਨੀ ਦਾ ਰੂਪ ਉਲੀਕਣਾ।

**ਸੁਰ-ਧੁਨੀ** (੩.੪.)—ਅਜਿਹੀ ਧੁਨੀ, ਜਿਸ ਦੇ ਉਚਾਰਣ ਵਿਚ ਕੰਠ ਅਤੇ ਮੂੰਹ ਵਿਚਲੇ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਾ ਕਰਨ।

**ਵਿਅੰਜਨ ਧੁਨੀ** (੩.੫.)—ਅਜਿਹੀ ਧੁਨੀ, ਜੋ ਸਾਹ ਦੇ ਰਸਤੇ ਵਿਚ ਕੰਠ ਜਾਂ ਮੂੰਹ ਵਿਚਲੇ ਕੋਈ ਦੋ ਅੰਗਾਂ ਦੇ ਪਰਸਪਰ ਸਪਰਸ਼ ਦੇ ਫਲ-ਸਰੂਪ ਕਿਸੇ ਤਰ੍ਹਾਂ ਦੀ ਰੁਕਾਵਟ ਪਾ ਕੇ ਉਚਾਰੀ ਜਾਵੇ।

**ਨਾਸਕੀ ਧੁਨੀ** (ਨਾਸਿਕਤਾ) (੩.੩.)—ਜਿਸ ਧੁਨੀ ਦੇ ਉਚਾਰਣ ਵਿਚ ਆਵਾਜ਼ ਦਾ ਕੁਝ ਅੰਸ਼ ਨੱਕ ਥਾਣੀਂ (ਰਾਹੀਂ) ਨਿਕਲੇ।

**ਬਲ-ਧੁਨੀ** (ਅੱਧਕ ਸਹਿਤ ਉਚਾਰਣ) (੪.੩.੩.੫.)—ਸ਼ਬਦ ਵਿਚਲੇ ਕਿਸੇ ਅੱਖਰ (ੱ) ਦੀ ਧੁਨੀ 'ਤੇ ਵਿਸ਼ੇਸ਼ ਬਲ (ਦਬਾਅ) ਦੇ ਕੇ ਕੀਤਾ ਉਚਾਰਣ।

**ਤਾਨ-ਧੁਨਿ** (੩.੩.)—ਕਿਸੇ ਵਾਕ ਦੇ ਉਚਾਰਣ ਸਮੇਂ ਅਪਣਾਏ ਗਏ ਵੱਖ ਵੱਖ ਲਹਿਜੇ ਨੂੰ ਪ੍ਰਗਟਾਉਣ ਵਾਲੀ ਧੁਨਿ।

**ਪ੍ਰਾਣਤਾ** (੪.੩.੧.੪-ਸ.iv)—ਕਿਸੇ ਧੁਨੀ ਵਿਚ ਸਾਹ ਦੀ ਬਹੁਲਤਾ ਕਾਰਨ ਆਇਆ ਭਾਰਾ-ਪਨ (aspiration)।

**ਵਰਣ** (ਅੱਖਰ) (੪.੩.੧.)—ਭਾਸ਼ਾ ਦੀਆਂ ਵੱਖ ਵੱਖ ਧੁਨੀਆਂ ਦੇ ਲਖਾਇਕ ਮੂਲ-ਚਿੰਨ੍ਹ।

**ਵਿਸਰਗ** (੪.੩.੧.੭.)—ਕਿਸੇ ਸ਼ਬਦ ਜਾਂ ਅੱਖਰ ਦੇ ਅੰਤ ਵਿਚ ਆਇਆ ਉਪਰ-ਥੱਲੇ ਛੋਟੇ ਛੋਟੇ ਦੋ ਗੋਲ ਚੱਕਰਾਂ ਵਾਲਾ ਚਿੰਨ੍ਹ (ঃ), ਜਿਸ ਦੀ ਧੁਨੀ 'ਹ' ਅੱਖਰ ਦੀ ਕੋਮਲ ਧੁਨੀ ਜਿੰਨੀ ਹੁੰਦੀ ਹੈ।

**ਸੁਰੀ ਅੱਖਰ** (੪.੩.੧.੨.)—ਲਿੱਪੀ ਵਿਚ ਸੁਰਾਂ ਨੂੰ ਅੰਕਿਤ ਕਰਨ ਲਈ ਵਰਤੇ ਜਾਣ ਵਾਲੇ ਪੈਂਤੀ-ਅੱਖਰੀ ਦੇ ਸੁਰੀ-ਧੁਨੀ ਵਾਲੇ ਅੱਖਰ (ੳ, ਅ, ੲ)। ਇਹਨਾਂ ਨੂੰ ਸੁਰ ਵਾਹਕ (vowel carriers) ਵੀ ਕਿਹਾ ਜਾਂਦਾ ਹੈ।

**ਅਰਧ-ਸੁਰੀ ਅੱਖਰ** (੪.੩.੧.੨.)—ਅਜਿਹੇ ਅੱਖਰ, ਜਿਨ੍ਹਾਂ ਦੇ ਕੁਝ ਵਿਸ਼ੇਸ਼ ਪ੍ਰਸਥਿਤੀਆਂ ਵਿਚ ਉਚਾਰਣ ਵਿਚ ਕੁਝ ਅੰਸ਼ ਸੁਰਾਂ ਵਾਲੇ ਹੋਣ, ਭਾਵੇਂ ਅਸਲ ਵਿਚ ਉਹ ਵਿਅੰਜਨ ਅੱਖਰਾਂ ਦੀ ਸ਼੍ਰੇਣੀ ਵਿਚ ਹੀ ਆਉਂਦੇ ਹੋਣ (ਯ ਅਤੇ ਵ)।

**ਵਿਅੰਜਨ ਅੱਖਰ** (੪.੩.੧.੨.)—ਲਿੱਪੀ ਵਿਚ ਵਿਅੰਜਨ ਧੁਨੀਆਂ ਨੂੰ ਅੰਕਿਤ ਕਰਨ ਲਈ ਵਰਤੇ ਜਾਣ ਵਾਲੇ ਮੂਲ-ਚਿੰਨ੍ਹ (ਅੱਖਰ)।

**ਸੁਰ** (੪.੩.੨.੨.)—ਸੁਰੀ ਅੱਖਰਾਂ (ੳ, ਅ, ੲ) ਨਾਲ ਢੁਕਵੀਆਂ ਲਗਾਂ-ਮਾਤਰਾਂ ਜੋੜ ਕੇ ਬਣਾਏ ਗਏ ਚਿੰਨ੍ਹ।

**ਲਗਾਂ-ਮਾਤ੍ਰਾਂ** (੪.੩.੨.੨.)—ਲਿੱਪੀ ਵਿਚ ਸੁਰਾਂ ਨੂੰ ਅੰਕਿਤ ਕਰਨ ਲਈ ਸੁਰੀ-ਅੱਖਰਾਂ (ੳ, ਅ, ੲ) ਨਾਲ ਲੱਗਣ ਵਾਲੇ ਚਿੰਨ੍ਹ (ਮੁਕਤਾ[੧], ਾ, ਿ, ੀ, ੁ, ੂ, ੇ, ੈ, ੋ, ੌ)।

**ਮਾਤ੍ਰਾ**—ਕਿਸੇ ਸੁਰ ਦੇ ਉਚਾਰਣ ਵਿਚ ਜਿੰਨਾ ਸਮਾਂ ਲੱਗੇ, ਉਸ ਨੂੰ 'ਮਾਤ੍ਰਾ' ਆਖੀਦਾ ਹੈ।

**ਹ੍ਰਸ੍ਵ-ਸੁਰ** (੪.੩.੨.੩.)—ਅਜਿਹਾ ਸੁਰ, ਜਿਸ ਦਾ ਉਚਾਰਣ ਇਕ ਮਾਤ੍ਰਾ ਜਿੰਨਾ (ਲਘੂ) ਹੋਵੇ।

**ਦੀਰਘ-ਸੁਰ** (੪.੩.੨.੩.)—ਅਜਿਹਾ ਸੁਰ, ਜਿਸ ਦੇ ਉਚਾਰਣ ਵਿਚ ਇਕ ਮਾਤ੍ਰਾ ਤੋਂ ਦੂਣਾ ਸਮਾਂ ਲੱਗੇ।

**ਮੂਲਕ-ਅੰਗੀ ਚਿੰਨ੍ਹ** (੬.੪.੧.)—ਅਜਿਹਾ ਚਿੰਨ੍ਹ ਜੋ ਕਿਸੇ ਸ਼ਬਦ ਦੇ ਮੂਲ-ਰੂਪ ਦਾ ਭਾਗ ਹੋਵੇ।

**ਭਾਰ-ਚਿੰਨ੍ਹ** (੪.੩.੧.੪-ਸ.iv)—ਕਿਸੇ ਅੱਖਰ ਦੀ ਧੁਨੀ ਨੂੰ ਭਾਰਾ (aspirate) ਕਰਨ ਲਈ ਉਸ ਦੇ ਪੈਰ ਵਿਚ ਪਾਇਆ ਚਿੰਨ੍ਹ-ਰੂਪ 'ਹ'।

**ਲਘੂ** (੪.੩.੨.੨.)—ਹ੍ਰਸ੍ਵ-ਸੁਰ ਸਹਿਤ, ਇਕ ਮਾਤ੍ਰਾ ਵਾਲੇ ਅੱਖਰ ਨੂੰ 'ਲਘੂ' ਆਖਦੇ ਹਨ ਅਤੇ ਇਸ ਨੂੰ ਪ੍ਰਗਟਾਉਣ ਵਾਲਾ ਚਿੰਨ੍ਹ (/) ਹੈ।

**ਗੁਰੂ** (੪.੩.੨.੨.)—ਦੀਰਘ-ਸੁਰ ਸਹਿਤ, ਦੋ ਮਾਤ੍ਰਾ ਵਾਲੇ ਅੱਖਰ ਨੂੰ 'ਗੁਰੂ' ਆਖਦੇ ਹਨ ਅਤੇ ਇਸ ਨੂੰ ਪ੍ਰਗਟਾਉਣ ਵਾਲਾ ਚਿੰਨ੍ਹ ( ∫ ) ਹੈ।

**ਪਿੰਗਲ** (੪.੩.੨.੩.)—ਅਜਿਹੀ ਵਿਦਿਆ, ਜਿਸ ਤੋਂ ਛੰਦਾ-ਬੰਦੀ ਦੇ ਨੇਮਾਂ ਅਤੇ ਕਿਸਮਾਂ ਦੀ ਗਿਆਤ ਹੋਵੇ।

**ਲਗਾਖਰ** (੪.੩.੩.੧.)—ਲਗਾਂ ਦੇ ਅਖ਼ੀਰ (ਅੰਤ) ਵਿਚ ਲੱਗਣ ਅਤੇ ਬੋਲੇ ਜਾਣ ਵਾਲੇ ਚਿੰਨ੍ਹ (ਟਿੱਪੀ, ਬਿੰਦੀ, ਅੱਧਕ)।

---

੧. 'ਮੁਕਤਾ' ਲਈ ਕੋਈ ਵਿਸ਼ੇਸ਼ ਚਿੰਨ੍ਹ ਨਿਸਚਿਤ ਨਹੀਂ।

**ਟਿੱਪੀ/ਬਿੰਦੀ** (੪.੩.੩.੨.)—ਸ਼ਬਦਾਂ ਵਿਚਲੇ ਸੁਰਾਂ ਦੀ ਧੁਨੀ ਨੂੰ ਨਾਸਕੀ ਕਰਨ ਵਾਲੇ ਚਿੰਨ੍ਹ ( ੰ/ ਂ )।

**ਅੱਧਕ** (੪.੩.੩.੫.)—ਸ਼ਬਦ ਵਿਚਲੇ ਕਿਸੇ ਅੱਖਰ (ਾਂ)[੧] ਦੀ ਧੁਨੀ ਦੇ ਉਚਾਰਣ ਨੂੰ ਸਬਲ (ਬਲ ਸਹਿਤ) ਕਰਨ ਵਾਲਾ ਚਿੰਨ੍ਹ ( ੱ )।

**ਦੁੱਤ (ਸੰਜੋਗੀ) ਅੱਖਰ** (੪.੩.੧.੪.)—ਉਪਰ-ਥਲੀ ਲਿਖੇ ਦੋ ਅੱਖਰਾਂ ਦੇ ਮੇਲ ਤੋਂ ਬਣਿਆ ਜੁੱਟ।

**ਅਗੇਤਰ** (੫.੬.)—ਕਿਸੇ ਮੂਲ-ਸ਼ਬਦ ਤੋਂ ਕੋਈ ਹੋਰ ਰਚਿਤ-ਸ਼ਬਦ ਬਣਾਉਣ ਲਈ ਉਸ ਦੇ ਅੱਗੇ (ਆਰੰਭ ਵਿਚ) ਜੋੜਿਆ ਜਾਣ ਵਾਲਾ ਭਾਵਾਂਸ਼।

**ਪਿਛੇਤਰ** (੫.੬.)—ਕਿਸੇ ਮੂਲ-ਸ਼ਬਦ ਤੋਂ ਕੋਈ ਹੋਰ ਰਚਿਤ-ਸ਼ਬਦ ਬਣਾਉਣ ਲਈ ਉਸ ਦੇ ਪਿੱਛੇ (ਅੰਤ ਵਿਚ) ਜੋੜਿਆ ਜਾਣ ਵਾਲਾ ਭਾਵਾਂਸ਼।

**ਭਾਵਾਂਸ਼** (੫.੬.)—ਭਾਸ਼ਾ ਦਾ ਛੋਟੇ ਤੋਂ ਛੋਟਾ ਸਾਰਥਕ (ਅਰਥ-ਪੂਰਣ) ਅੰਸ਼।

**ਪੜਨਾਂਵੀ-ਪਿਛੇਤਰ**—ਕਿਸੇ ਕ੍ਰਿਆ ਦੇ ਪਿੱਛੇ (ਅੰਤ ਵਿਚ) ਲੱਗਾ ਚਿੰਨ੍ਹ, ਜੋ ਪੜਨਾਂਵ ਦਾ ਸੂਚਕ ਹੋਵੇ।

**ਨਾਂਵ** (੫.੧੩.੧.)—ਕਿਸੇ ਵਿਅਕਤੀ, ਵਸਤੂ, ਅਸਥਾਨ, ਗੁਣ, ਸੰਕਲਪ ਜਾਂ ਸਥਿਤੀ ਦਾ ਲਖਾਇਕ ਸ਼ਬਦ।

(i) ਸਾਧਾਰਨ ਰੂਪ (੭.੯.੧.)—ਨਾਂਵ ਦਾ ਅਜਿਹਾ ਰੂਪ, ਜਦੋਂ ਉਸ ਨਾਲ ਕੋਈ ਸੰਬੰਧਕੀ-ਪਦ ਜਾਂ ਸੰਬੰਧ-ਸੂਚਕ ਕਾਰਕ-ਚਿੰਨ੍ਹ ਨਾ ਹੋਵੇ।

(ii) ਸੰਬੰਧਕੀ ਰੂਪ (੭.੯.੨-੩.)—ਨਾਂਵ ਦਾ ਅਜਿਹਾ ਰੂਪ, ਜਦੋਂ ਇਸ ਨਾਲ ਕੋਈ ਸੰਬੰਧਕੀ-ਪਦ ਜਾਂ ਸੰਬੰਧ-ਸੂਚਕ ਕਾਰਕ-ਚਿੰਨ੍ਹ ਹੋਵੇ।

**ਪੜਨਾਂਵ** (੫.੧੩.੨.)—ਕਿਸੇ ਨਾਂਵ ਦੀ ਥਾਵੇਂ ਵਰਤੇ ਜਾਣ ਵਾਲਾ ਸ਼ਬਦ।

**ਵਿਸ਼ੇਸ਼ਣ** (੫.੧੩.੩.)—ਕਿਸੇ ਨਾਂਵ ਜਾਂ ਪੜਨਾਂਵ ਦੀ ਵਿਸ਼ੇਸ਼ਤਾ ਦਰਸਾਉਣ ਵਾਲਾ ਸ਼ਬਦ।

**ਕ੍ਰਿਆ** (੫.੧੩.੪.)—ਕਿਸੇ ਘਟਨਾ ਦੇ ਵਾਪਰਨ ਦੀ, ਵਾਪਰਨ ਦੇ ਸਮੇਂ ਸਹਿਤ, ਜਾਣਕਾਰੀ ਦੇਣ ਵਾਲਾ ਸ਼ਬਦ।

**ਕ੍ਰਿਆ-ਵਿਸ਼ੇਸ਼ਣ** (੫.੧੩.੫.)—ਕਿਸੇ ਕ੍ਰਿਆ, ਵਿਸ਼ੇਸ਼ਣ ਜਾਂ ਕ੍ਰਿਆ-ਵਿਸ਼ੇਸ਼ਣ ਦੀ ਵਿਸ਼ੇਸ਼ਤਾ ਦਰਸਾਉਣ ਵਾਲਾ ਸ਼ਬਦ।

**ਸੰਬੰਧਕ** (੫.੧੩.੬.)—ਵਾਕ ਦੇ ਵੱਖ ਵੱਖ ਵਿਆਕਰਣਿਕ ਅੰਗਾਂ ਦਾ ਪਰਸਪਰ ਸੰਬੰਧ ਨਿਰੂਪਣ ਕਰਨ ਵਾਲਾ ਸ਼ਬਦ।

**ਯੋਜਕ** (੫.੧੩.੭.)—ਦੋ ਸ਼ਬਦਾਂ, ਵਾਕਾਂਸ਼ਾਂ ਜਾਂ ਵਾਕਾਂ ਦਾ ਪਰਸਪਰ ਸੰਬੰਧ ਜੋੜਨ ਵਾਲਾ ਸ਼ਬਦ।

**ਵਿਸਮਿਕ** (੫.੧੩.੮.)—ਕਿਸੇ ਖ਼ੁਸ਼ੀ, ਗ਼ਮੀ, ਅਸਚਰਜਤਾ, ਘਿਰਣਾ, ਪ੍ਰਸੰਸਾ ਆਦਿ ਦੇ ਤੀਬਰ ਜਜ਼ਬੇ ਦੇ ਪ੍ਰਗਟਾਅ ਲਈ ਆਪ-ਮੁਹਾਰੇ ਮੂੰਹੋਂ ਨਿਕਲਿਆ ਸ਼ਬਦ।

**ਲਿੰਗ** (੬.੫.੧.)—ਸ਼ਬਦ-ਰੂਪ, ਅਥਵਾ, ਸ਼ਬਦ-ਅਰਥ 'ਤੇ ਆਧਾਰਿਤ ਮਰਦਾਨੇ-ਜ਼ਨਾਨੇ ਭੇਦ ਦਾ ਲਖਾਇਕ ਭਾਸ਼ਾਈ ਸੰਕਲਪ।

---

੧. ਬ੍ਰੈਕਟ ਵਿਚਲਾ 'ਾਂ' ਇਸ ਤੋਂ ਪਹਿਲਾ ਆਏ ਸ਼ਬਦ ਦੇ ਬਹੁ-ਵਚਨ ਦਾ ਸੂਚਕ ਹੈ।

**ਪੁਲਿੰਗ** (੬.੫.੨.)—ਮਰਦਾਨੇ ਭੇਦ ਦਾ ਬੋਧਕ ਭਾਸ਼ਾਈ ਸੰਕਲਪ।

**ਇਸਤਰੀ-ਲਿੰਗ** (੬.੫.੨.)—ਜ਼ਨਾਨੇ ਭੇਦ ਦਾ ਬੋਧਕ ਭਾਸ਼ਾਈ ਸੰਕਲਪ।

**ਵਚਨ** (੬.੬.੧.)—ਸ਼ਬਦ-ਸਰੂਪ ਜਾਂ ਸ਼ਬਦ-ਅਰਥ ਉੱਤੇ ਆਧਾਰਿਤ, ਗਿਣਤੀ ਕਰਕੇ ਇਕ ਜਾਂ ਇਕ ਤੋਂ ਵੱਧ ਦੇ ਫ਼ਰਕ ਦਾ ਲਖਾਇਕ ਭਾਸ਼ਾਈ ਸੰਕਲਪ।

**ਇਕ-ਵਚਨ** (੬.੬.੨.)—ਗਿਣਤੀ ਕਰਕੇ ਇਕ ਵਿਅਕਤੀ/ਵਸਤੂ ਦਾ ਲਖਾਇਕ ਭਾਸ਼ਾਈ ਸੰਕਲਪ।

**ਬਹੁ-ਵਚਨ** (੬.੬.੨)—ਗਿਣਤੀ ਕਰਕੇ ਇਕ ਤੋਂ ਵਧੀਕ ਵਿਅਕਤੀਆਂ/ਵਸਤੂਆਂ ਦਾ ਬੋਧਕ ਭਾਸ਼ਾਈ ਸੰਕਲਪ।

**ਆਦਰ ਵਾਚੀ ਬਹੁ-ਵਚਨ** (੬.੬.੨.)—ਕਿਸੇ ਪਰਤਿਸ਼ਠਤ ਵਿਅਕਤੀ ਦੇ ਸਤਿਕਾਰ ਵਜੋਂ ਉਸ ਦੇ ਵਾਚਕ ਨਾਂਵ ਲਈ ਇਕ-ਵਚਨ ਦੀ ਥਾਵੇਂ ਬਹੁ-ਵਚਨ ਦੀ ਵਰਤੋਂ।

**ਪੁਰਖ**—ਅਜਿਹਾ ਭਾਸ਼ਾਈ ਸੰਕਲਪ, ਜਿਸ ਤੋਂ ਸੂਚਨਾ ਮਿਲੇ ਕਿ ਗੱਲ-ਬਾਤ ਕਿਸ ਨੇ, ਕਿਸ ਨਾਲ, ਕਿਸ ਬਾਰੇ ਕੀਤੀ।

**ਉਤਮ ਪੁਰਖ**—ਕਥਨ ਕਰਨ ਵਾਲੇ ਵਿਅਕਤੀ ਦਾ ਸੂਚਕ ਸ਼ਬਦ।

**ਮੱਧਮ ਪੁਰਖ**—ਜਿਸ ਵਿਅਕਤੀ ਨਾਲ ਗੱਲ ਕੀਤੀ ਜਾਵੇ, ਉਸ ਦਾ ਸੂਚਕ ਸ਼ਬਦ।

**ਅਨ ਪੁਰਖ**—ਜਿਸ ਵਿਅਕਤੀ ਬਾਰੇ ਗੱਲ ਕੀਤੀ ਜਾਵੇ, ਉਸ ਦਾ ਸੂਚਕ ਸ਼ਬਦ।

**ਕਾਰਕ** (੭.੧.)—ਕਿਸੇ ਵਾਕ ਵਿਚ ਨਾਂਵ/ਪੜਨਾਂਵ ਦੀ ਉਹ ਅਵਸਥਾ ਜਾਂ ਕਾਰਜ (function), ਜਿਸ ਤੋਂ ਉਸ ਦਾ ਕ੍ਰਿਆ ਨਾਲ ਜਾਂ ਵਾਕ ਵਿਚਲੇ ਹੋਰ ਵਿਆਕਰਣਿਕ ਅੰਗਾਂ ਨਾਲ ਸੰਬੰਧ ਪ੍ਰਗਟ ਹੋਵੇ।

**ਕਰਤਾ ਕਾਰਕ ਨਾਂਵ** (੭.੨.੧.)—ਕਿਸੇ ਵਾਕ ਦੇ ਉਦੇਸ਼ (Subject), ਅਥਵਾ, ਕਿਸੇ ਕੰਮ ਨੂੰ ਕਰਨ ਵਾਲੇ (ਕਰਤਾ) ਦਾ ਵਾਚਕ ਨਾਂਵ।

**ਉਦੇਸ਼** (Subject)—ਕਿਸੇ ਵਾਕ ਦਾ ਉਹ ਭਾਗ, ਜਿਸ ਵਿਚ ਉਸ ਦਾ ਵਰਣਨ ਹੋਵੇ, ਜਿਸ ਬਾਰੇ ਕੁਝ ਕਿਹਾ ਗਿਆ ਹੈ।

**ਵਿਧੇਅ** (Predicate)—ਵਾਕ ਦਾ ਉਹ ਭਾਗ, ਜਿਸ ਵਿਚ ਉਦੇਸ਼ ਬਾਰੇ ਜੋ ਕੁਝ ਕਿਹਾ ਗਿਆ ਹੈ, ਉਸ ਦਾ ਵਰਣਨ ਹੋਵੇ।

**ਕਰਮ ਕਾਰਕ ਨਾਂਵ** (੭.੨.੨.)—ਜਿਸ ਵਿਅਕਤੀ ਜਾਂ ਵਸਤੂ ਉੱਤੇ ਕ੍ਰਿਆ ਵਾਪਰੇ, ਉਸ ਦਾ ਵਾਚਕ ਨਾਂਵ।

**ਕਰਣ ਕਾਰਕ ਨਾਂਵ** (੭.੨.੩.)—ਜਿਸ ਸਾਧਨ (ਵਸੀਲੇ) ਦੁਆਰਾ ਕੋਈ ਕੰਮ ਕੀਤਾ ਜਾਵੇ, ਉਸ ਦਾ ਵਾਚਕ ਨਾਂਵ।

**ਸੰਪ੍ਰਦਾਨ ਕਾਰਕ ਨਾਂਵ** (੭.੨.੪.)—ਜਿਸ ਵਿਅਕਤੀ ਜਾਂ ਵਸਤੂ ਲਈ ਕੋਈ ਕੰਮ ਕੀਤਾ ਜਾਵੇ ਜਾਂ ਜਿਸ ਨੂੰ ਕੁਝ ਸਮਰਪਣ ਕੀਤਾ ਜਾਵੇ, ਉਸ ਦਾ ਵਾਚਕ ਨਾਂਵ।

**ਅਪਾਦਾਨ ਕਾਰਕ ਨਾਂਵ** (੭.੨.੫.)—ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਤੋਂ ਕੁਝ ਵੱਖ ਕੀਤਾ ਜਾਵੇ ਜਾਂ ਜਿਸ ਤੋਂ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਆਰੰਭ ਹੋਵੇ, ਉਸ ਦਾ ਵਾਚਕ ਨਾਂਵ।

**ਸੰਬੰਧ ਕਾਰਕ ਨਾਂਵ** (੭.੨.੬.)—ਜਿਸ ਵਿਅਕਤੀ, ਵਸਤੂ, ਅਸਥਾਨ ਆਦਿ ਦਾ ਕਿਸੇ ਹੋਰ ਵਿਅਕਤੀ, ਵਸਤੂ, ਅਸਥਾਨ ਨਾਲ ਮਾਲਕੀ ਦਾ ਸੰਬੰਧ ਨਿਰੂਪਣ ਹੋਵੇ, ਉਸ ਦਾ ਵਾਚਕ ਨਾਂਵ।

**ਸੰਬੰਧੀ ਨਾਂਵ** (੧੩.੨.ਅ[i])—ਮਾਲਕੀ ਅਥਵਾ ਅਧਿਕਾਰ ਰੱਖਣ ਵਾਲੇ ਵਿਅਕਤੀ ਜਾਂ ਵਸਤੂ ਦਾ ਵਾਚਕ ਨਾਂਵ।

**ਸੰਬੰਧਮਾਨ ਨਾਂਵ** (੧੩.੨.ਅ[ii])—ਮਲਕੀਅਤ ਜਾਂ ਅਧਿਕਾਰ-ਖੇਤਰ ਵਿਚ ਆਉਣ ਵਾਲੇ ਵਿਅਕਤੀ ਜਾਂ ਵਸਤੂ ਦਾ ਵਾਚਕ ਨਾਂਵ।

**ਅਧਿਕਰਣ ਕਾਰਕ ਨਾਂਵ** (੭.੨.੭.)—ਕ੍ਰਿਆ ਦੁਆਰਾ ਪ੍ਰਗਟਾਇਆ ਕੰਮ, ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਉੱਤੇ ਆਸ੍ਰਿਤ ਹੋਵੇ, ਅਥਵਾ, ਜਿਥੇ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਵਾਪਰੇ, ਉਸ ਦਾ ਵਾਚਕ ਨਾਂਵ।

**ਸੰਬੋਧਨ ਕਾਰਕ ਨਾਂਵ** (੭.੨.੮.) ਕਿਸੇ ਨਾਂਵ ਦਾ ਉਹ ਰੂਪ, ਜੋ ਉਸ ਦੀ ਵਾਚਕ ਕਿਸੇ ਹੋਂਦ-ਹਸਤੀ ਨੂੰ ਸੰਬੋਧਨ ਕਰਨ ਲਈ ਵਰਤਿਆ ਜਾਵੇ।

**ਵਿਭਕਤੀ** (੭.੩.)—ਕਿਸੇ ਨਾਂਵ/ਪੜਨਾਂਵ ਦੇ ਅੰਤ ਵਿਚ ਸੰਮਿਲਤ ਹੋਇਆ ਕਾਰਕ-ਚਿੰਨ੍ਹ (ਸੰਬੰਧ-ਸੂਚਕ ਪਿਛੇਤਰ) ਜਾਂ ਵੱਖਰੇ ਤੌਰ 'ਤੇ ਆਇਆ ਸੰਬੰਧਕੀ-ਪਦ।

**ਸ਼ਬਦ** (੫.੧.)—ਕੁਝ ਧੁਨੀਆਂ, ਅਥਵਾ, ਧੁਨੀ-ਚਿੰਨ੍ਹਾਂ ਦਾ ਸਾਰਥਕ ਸੰਗ੍ਰਹਿ।

**ਸ਼ਬਦ-ਬੋਧ** (੫.੨.)—ਵਿਆਕਰਣ ਦਾ ਉਹ ਭਾਗ, ਜਿਸ ਦੁਆਰਾ ਸ਼ਬਦ ਦੀ ਪਰਿਭਾਸ਼ਾ, ਸ਼ਬਦ-ਰਚਨਾ, ਸ਼ਬਦ-ਰੂਪਾਂਤਰ ਅਤੇ ਸ਼ਬਦ-ਵੰਡ ਬਾਰੇ ਜਾਣਕਾਰੀ ਮਿਲੇ।

**ਤਤਸਮ ਰੂਪ** (੫.੩.)—ਸ਼ਬਦਾਂ ਦਾ, ਮੂਲ-ਭਾਸ਼ਾ ਵਾਲਾ ਮੁਢਲਾ ਸਰੂਪ, ਜੋ ਉਹਨਾਂ ਦੇ ਕਿਸੇ ਹੋਰ ਭਾਸ਼ਾ ਵਿਚ ਅਪਣਾਏ ਜਾਣ ਮਗਰੋਂ ਵੀ ਓਵੇਂ-ਜਿਵੇਂ ਕਾਇਮ ਰਹੇ।

**ਤਦਭਵ ਰੂਪ** (੫.੩.)—ਸ਼ਬਦਾਂ ਦਾ, ਕਿਸੇ ਹੋਰ ਭਾਸ਼ਾ ਵਿਚ ਅਪਣਾਇਆ ਅਜਿਹਾ ਸਰੂਪ, ਜੋ ਉਹਨਾਂ ਦੀ ਮੂਲ-ਭਾਸ਼ਾ ਦੇ ਮੁਢਲੇ ਸਰੂਪ ਤੋਂ ਕਿਸੇ ਤਰ੍ਹਾਂ ਵਿਭਿੰਨ ਹੋਵੇ।

**ਸ਼ਬਦ-ਰੂਪਾਂਤਰ** (੫.੧੧.)—ਅਰਥ-ਭੇਦ ਕਰਕੇ ਸ਼ਬਦਾਂ ਦੇ ਉਚਾਰਣ ਜਾਂ ਰੂਪ ਵਿਚ ਵਾਪਰੀ ਤਬਦੀਲੀ।

**ਸਮਾਸ** (੫.੭.)—ਦੋ ਜਾਂ ਵਧੇਰੇ ਮੂਲ-ਸ਼ਬਦਾਂ ਦੇ ਸੁਮੇਲ ਤੋਂ; ਉਹਨਾਂ ਦੇ ਰੂਪ ਵਿਚ ਕਿਸੇ ਕਿਸਮ ਦੀ ਅਦਲਾ-ਬਦਲੀ ਕੀਤੇ ਬਗ਼ੈਰ, ਕਿਸੇ ਸੰਜੁਕਤ-ਸ਼ਬਦ ਦੀ ਰਚਨਾ।

**ਸੰਧੀ** (੫.੭.)—ਦੋ ਵੱਖ ਵੱਖ ਸ਼ਬਦਾਂ ਦੇ, ਦੁੱਧ-ਪਾਣੀ ਵਾਂਗ ਨਿਰ-ਅੰਤਰ ਸੁਮੇਲ ਲਈ, ਉਹਨਾਂ ਦਾ ਪਿਛਲਾ-ਅਗਲਾ ਅੰਸ਼ ਮੇਲ ਕੇ ਬਣਾਇਆ ਕੋਈ ਨਵਾਂ ਸ਼ਬਦ।

**ਦੇਹਰੀ (ਦੇਹਲੀ)-ਦੀਪਕ** (੫.੬.੪.)—ਕਿਸੇ ਤੁਕ ਵਿਚਲਾ ਅਜਿਹਾ ਸ਼ਬਦ ਜਾਂ ਭਾਵਾਂਸ਼, ਜੋ ਆਪਣੀ ਅਰਥ-ਲੋਅ ਤੁਕ ਦੇ ਮੂਹਰਲੇ ਅਤੇ ਮਗਰਲੇ, ਦੋਹਾਂ ਭਾਗਾਂ ਨੂੰ ਦੇਵੇ।

**ਅਨ੍ਵਯ** (੫.੬.੩.)—ਕਿਸੇ ਤੁਕ ਦੇ ਅਰਥ ਸਪੱਸ਼ਟ ਕਰਨ ਲਈ ਉਸ ਵਿਚਲੇ ਸ਼ਬਦਾਂ ਨੂੰ ਅਰਥ-ਭਾਵ ਅਨੁਸਾਰ ਅੱਗੇ ਪਿੱਛੇ ਕਰ ਕੇ ਤਰਤੀਬ ਦੇਣ ਦੀ ਕ੍ਰਿਆ।

**ਕ੍ਰਿਆ-ਮੂਲ (ਧਾਤੂ)** (੧੮[ੲ])—ਮੂਲ-ਸ਼ਬਦ, ਜਿਨ੍ਹਾਂ ਤੋਂ ਹਰ ਪ੍ਰਕਾਰ ਦੀਆਂ ਕ੍ਰਿਆ ਬਣਦੀਆਂ ਹਨ।

**ਕਿਰਦੰਤ** (੧੮.੬.)—ਜੋ ਸ਼ਬਦ ਕ੍ਰਿਆ-ਮੂਲ ਤੋਂ ਬਣੇ, ਪਰ ਕ੍ਰਿਆ ਨਾ ਹੋਵੇ, ਸਗੋਂ ਕਿਸੇ ਹੋਰ ਸ਼ਬਦ-ਸ਼੍ਰੇਣੀ ਵਜੋਂ ਵਰਤੋਂ ਵਿਚ ਆਵੇ।

**ਅਕਰਮਕ ਕ੍ਰਿਆ** (੧੮.੧[i])—ਅਜਿਹੀ ਕ੍ਰਿਆ, ਜਿਸ ਨੂੰ ਕਰਮ ਦੀ ਲੋੜ ਨਾ ਹੋਵੇ।

**ਸਕਰਮਕ ਕ੍ਰਿਆ** (੧੮.੧[ii])—ਅਜਿਹੀ ਕ੍ਰਿਆ, ਜਿਸ ਨਾਲ ਕਰਮ ਦਾ ਆਉਣਾ ਜ਼ਰੂਰੀ ਹੋਵੇ।

**ਸਾਧਾਰਨ (ਇਕਹਿਰੀ) ਕ੍ਰਿਆ** (੧੮.੩[ੳ])—ਅਜਿਹੀ ਕ੍ਰਿਆ, ਜੋ ਕੇਵਲ ਇਕੱਲੇ ਕ੍ਰਿਆ-ਮੂਲ ਉੱਤੇ ਆਧਾਰਿਤ, ਇਕ-ਸ਼ਬਦੀ ਹੋਵੇ।

**ਸੰਜੁਕਤ ਕ੍ਰਿਆ** (੧੮.੩[ਅ])—ਜਿਸ ਕ੍ਰਿਆ ਵਿਚ ਇਕ ਤੋਂ ਵਧੇਰੇ ਸ਼ਬਦ ਹੋਣ।

**ਮੁਖ ਕ੍ਰਿਆ** (੧੮.੩.ਅ[i])—ਸੰਜੁਕਤ ਕ੍ਰਿਆ ਵਿਚਲਾ ਉਹ ਸ਼ਬਦ, ਜਿਸ ਤੋਂ ਕ੍ਰਿਆ ਦੇ ਮੁਖ ਅਰਥ (ਅਸਲ ਕਾਰਜ) ਦੀ ਸੂਚਨਾ ਮਿਲੇ।

**ਸਹਾਇਕ ਕ੍ਰਿਆ** (੧੮.੩.ਅ[ii])—ਮੁਖ ਕ੍ਰਿਆ ਨਾਲ, ਉਸ ਦੇ ਅਰਥ ਸੰਪੂਰਨ ਕਰਨ ਲਈ, ਆਉਣ ਵਾਲਾ ਬਾਕੀ ਸ਼ਬਦ-ਸਮੂਹ।

**ਅਪੂਰਣ (ਸੰਸਰਗੀ) ਕ੍ਰਿਆ** (੧੮.੨.)—'ਹੋ' ਧਾਤੂ ਦਾ ਕੋਈ ਰੂਪ (ਹੈ, ਹਨ, ਸੀ, ਸਨ, ਹੋਵੇਗਾ ਆਦਿ) ਜਦੋਂ ਕਿਸੇ ਹੋਰ ਕ੍ਰਿਆ ਤੋਂ ਬਗ਼ੈਰ ਇਕੱਲਾ ਹੀ ਕਿਸੇ ਵਾਕ ਵਿਚ ਆ ਕੇ ਕ੍ਰਿਆ ਦਾ ਕੰਮ ਸਾਰੇ।

**ਪ੍ਰੇਰਣਾਰਥਕ ਕ੍ਰਿਆ** (੧੮.੪.)—ਕ੍ਰਿਆ ਦਾ ਅਜਿਹਾ ਰੂਪ, ਜੋ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਕਰਤਾ ਵੱਲੋਂ ਖ਼ੁਦ ਕੀਤੇ ਜਾਣ ਦੀ ਬਜਾਏ ਕਿਸੇ ਹੋਰ ਤੋਂ ਕਰਵਾਏ ਜਾਣ ਨੂੰ ਪ੍ਰਗਟ ਕਰੇ।

**ਕਰਤ੍ਰੀ-ਮੇਲ ਕ੍ਰਿਆ** (੧੮.੫.੨[ੳ])—ਜਿਸ ਕ੍ਰਿਆ ਦਾ ਮੇਲ 'ਕਰਤਾ' ਨਾਲ ਹੋਵੇ, ਅਥਵਾ, ਜਿਸ ਕ੍ਰਿਆ ਦਾ ਲਿੰਗ, ਵਚਨ ਅਤੇ ਪੁਰਖ 'ਕਰਤਾ' ਅਨੁਸਾਰ ਹੋਵੇ।

**ਕਰਮਨੀ-ਮੇਲ ਕ੍ਰਿਆ** (੧੮.੫.੨[ਅ])—ਜਿਸ ਕ੍ਰਿਆ ਦਾ ਮੇਲ 'ਕਰਮ' ਨਾਲ ਹੋਵੇ, ਅਥਵਾ, ਜਿਸ ਕ੍ਰਿਆ ਦਾ ਲਿੰਗ, ਵਚਨ ਅਤੇ ਪੁਰਖ 'ਕਰਮ' ਅਨੁਸਾਰ ਹੋਵੇ।

**ਸੁਤੰਤਰ-ਮੇਲ ਕ੍ਰਿਆ** (੧੮.੫.੨[ੲ])—ਜਿਸ ਕ੍ਰਿਆ ਦਾ ਮੇਲ 'ਕਰਤਾ' ਜਾਂ 'ਕਰਮ', ਦੋਹਾਂ ਤੋਂ ਸੁਤੰਤਰ ਹੋਵੇ।

**ਕਰਤ੍ਰੀਵਾਚ ਕ੍ਰਿਆ** (੧੮.੫.੨.)—ਜਿਸ ਕ੍ਰਿਆ ਦੇ ਰੂਪ ਤੋਂ ਇਸ ਦਾ 'ਕਰਤਾ' ਵਾਕ ਦਾ ਮੁਖ ਵਿਸ਼ਾ ਪ੍ਰਗਟ ਹੋਵੇ।

**ਕਰਮਨੀਵਾਚ ਕ੍ਰਿਆ** (੧੮.੫.੩.)—ਜਿਸ ਕ੍ਰਿਆ ਦੇ ਰੂਪ ਤੋਂ ਇਸ ਦਾ 'ਕਰਮ' ਵਾਕ ਦਾ ਮੁਖ-ਵਿਸ਼ਾ ਪ੍ਰਗਟ ਹੋਵੇ।

**ਕਾਲ** (੧੮.੭.)—ਕ੍ਰਿਆ ਵਾਪਰਨ ਦੇ ਸਮੇਂ ਸੰਬੰਧੀ ਸੂਚਨਾ ਦੇਣ ਵਾਲਾ ਕ੍ਰਿਆ-ਸਰੂਪ ਜਾਂ ਕ੍ਰਿਆ-ਅਰਥ।

**ਭੂਤ ਕਾਲ** (੧੮.੭.੧.)—ਕ੍ਰਿਆ ਦਾ ਅਜਿਹਾ ਰੂਪ ਜਾਂ ਅਰਥ, ਜਿਸ ਤੋਂ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ 'ਬੀਤੇ ਸਮੇਂ' ਵਿਚ ਹੋਇਆ ਪ੍ਰਗਟ ਹੋਵੇ।

**ਵਰਤਮਾਨ ਕਾਲ** (੧੮.੭.੨.)—ਕ੍ਰਿਆ ਦਾ ਅਜਿਹਾ ਰੂਪ ਅਥਵਾ ਅਰਥ, ਜਿਸ ਤੋਂ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਚਾਲੂ ਸਮੇਂ ਵਿਚ ਹੋ ਰਿਹਾ ਜਾਂ ਸੁਭਾਉ ਅਨੁਸਾਰ ਨਿਤ ਹੁੰਦਾ ਪ੍ਰਗਟ ਹੋਵੇ।

**ਭਵਿੱਖਤ ਕਾਲ** (੧੮.੭.੩.)—ਕ੍ਰਿਆ ਦਾ ਅਜਿਹਾ ਰੂਪ ਅਥਵਾ ਅਰਥ, ਜਿਸ ਤੋਂ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਆਉਣ ਵਾਲੇ ਸਮੇਂ ਵਿਚ ਹੋਣਾ ਪ੍ਰਗਟ ਹੋਵੇ।

**ਸੰਭਾਵ ਭਵਿੱਖਤ ਕਾਲ** (੧੮.੭.੪.)—ਕ੍ਰਿਆ ਦਾ ਅਜਿਹਾ ਰੂਪ ਅਥਵਾ ਅਰਥ, ਜਿਸ ਤੋਂ ਆਉਣ ਵਾਲੇ ਸਮੇਂ ਵਿਚ ਕੰਮ ਦੇ ਹੋਣ ਦੀ ਸੰਭਾਵਨਾ ਜਾਂ ਇੱਛਾ ਦਾ ਪ੍ਰਗਟਾਅ ਹੋਵੇ।

**ਹੁਕਮੀ ਭਵਿੱਖਤ ਕਾਲ** (੧੮.੭.੫.)—ਕ੍ਰਿਆ ਦਾ ਅਜਿਹਾ ਰੂਪ ਅਥਵਾ ਅਰਥ, ਜਿਸ ਤੋਂ ਆਉਣ ਵਾਲੇ ਸਮੇਂ ਵਿਚ ਕੰਮ ਦੇ ਹੋਣ ਦੀ ਇੱਛਾ, ਬੇਨਤੀ, ਉਪਦੇਸ਼, ਆਗਿਆ ਜਾਂ ਹੁਕਮ ਦਾ ਪ੍ਰਗਟਾਅ ਹੋਵੇ।

**ਕਾਲ-ਬੋਧਕ ਅੰਸ਼** (੧੮.੭.੬.)—ਕ੍ਰਿਆ ਦਾ ਉਹ ਅੰਸ਼, ਜਿਸ ਤੋਂ ਇਸ ਦੇ ਵਾਪਰਨ-ਕਾਲ (ਭੂਤ, ਵਰਤਮਾਨ, ਭਵਿੱਖਤ) ਦੀ ਜਾਣਕਾਰੀ ਮਿਲੇ।

# ੧. ਵਿਆਕਰਣ

## ੧.੧. ਵਿਆਕਰਣ—ਪਰਿਭਾਸ਼ਾ

ਸਰਲ ਅਤੇ ਸੰਖੇਪ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਵਿਆਕਰਣ ਤੋਂ ਭਾਵ ਹੈ, "ਭਾਸ਼ਾ ਦੇ ਉਚਾਰਣ, ਅਥਵਾ, ਲਿਖਤ ਦੇ ਪਿਛੋਕੜ ਵਿਚ ਕੰਮ ਕਰਦੇ ਵਿਆਪਕ ਨੇਮਾਂ ਦੀ ਵਿਆਖਿਆ ਕਰਨ ਵਾਲਾ ਵਿਦਿਆ-ਵਿਗਿਆਨ।" ਭਾਸ਼ਾ ਦਾ ਵਿਗਿਆਨ-ਖੇਤਰ ਬੜਾ ਵਿਸ਼ਾਲ ਹੈ। ਸੰਖੇਪ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਭਾਸ਼ਾ ਦੀ ਬਣਤਰ ਦੇ ਪ੍ਰਮੁਖ ਅੰਗਾਂ (ਧੁਨੀ ਅਥਵਾ ਹਰੇਕ ਧੁਨੀ ਨੂੰ ਪ੍ਰਗਟਾਉਣ ਵਾਲੇ ਵਰਣ, ਸ਼ਬਦ, ਵਾਕ) ਦੀ ਬਣਤਰ, ਰੂਪਾਂਤਰ (ਰੂਪ ਵਿਚ ਤਬਦੀਲੀ) ਅਤੇ ਵਰਤੋਂ ਦੇ ਪਿਛੋਕੜ ਵਿਚ ਜੋ ਵਿਆਪਕ ਨੇਮ ਕੰਮ ਕਰਦੇ ਹਨ, ਉਹਨਾਂ ਬਾਰੇ ਬੋਧ ਕਰਾਉਣ ਵਾਲੀ ਸਮੁੱਚੀ ਸੂਚਨਾ-ਸਮੱਗਰੀ ਦੀ ਵਿਆਖਿਆ ਹੀ ਵਿਆਕਰਣ ਹੈ।

## ੧.੨. ਗੁਰਬਾਣੀ-ਵਿਆਕਰਣ—ਪਰਿਭਾਸ਼ਾ

ਗੁਰਬਾਣੀ ਦੇ ਅਰਥ-ਭਾਵ ਨੂੰ ਸਮਝਣ ਅਤੇ ਸਪੱਸ਼ਟ ਕਰਨ ਲਈ ਇਸ ਵਿਚ ਵਰਤੇ ਹੋਏ ਵੱਖ ਵੱਖ ਸ਼੍ਰੇਣੀਆਂ (ਨਾਂਵ, ਪੜਨਾਂਵ, ਵਿਸ਼ੇਸ਼ਣ, ਕ੍ਰਿਆ ਆਦਿ) ਦੇ ਸ਼ਬਦਾਂ ਦੀ ਬਣਤਰ, ਵਰਤੋਂ ਅਤੇ ਉਹਨਾਂ ਦੇ ਰੂਪਾਂਤਰ (ਰੂਪ ਵਿਚ ਤਬਦੀਲੀ) ਦੇ ਪਿਛੋਕੜ ਵਿਚ ਜੋ ਜੋ ਵਿਆਪਕ-ਨੇਮ ਕੰਮ ਕਰਦੇ ਹਨ, ਉਹਨਾਂ ਨਾਲ ਸੰਬੰਧਿਤ ਸਮੁੱਚੀ ਸੂਚਨਾ-ਸਮੱਗਰੀ ਦੇ ਬੋਧ ਅਤੇ ਉਹਨਾਂ ਦੀ ਵਿਆਕਰਣਿਕ ਸ਼ਬਦਾਵਲੀ ਵਿਚ ਵਿਆਖਿਆ ਨੂੰ ਗੁਰਬਾਣੀ-ਵਿਆਕਰਣ ਕਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ ਅੰਦਰ ਰੱਬੀ ਗਿਆਨ, ਸਾਧ-ਭਾਸ਼ਾ ਵਿਚ ਅਤੇ ਗੁਰਮੁਖੀ ਲਿੱਪੀ ਵਿਚ ਨਿਰੂਪਣ ਕੀਤਾ ਹੋਇਆ ਹੈ। ਇਹ ਭਾਸ਼ਾ ਤਕਰੀਬਨ ਪੰਜ ਸੌ ਤੋਂ ਲੈ ਕੇ ਅੱਠ ਸੌ ਸਾਲ ਤਕ ਪੁਰਾਣੀ ਹੈ। ਗੁਰਬਾਣੀ ਦਾ ਅਧਿਐਨ ਕਰਨ ਸਮੇਂ ਵੱਖ ਵੱਖ ਸ਼੍ਰੇਣੀਆਂ ਦੇ ਸ਼ਬਦ, ਅਗੇਤਰ ਅਤੇ ਪਿਛੇਤਰ-ਚਿੰਨ੍ਹਾਂ ਸਹਿਤ ਵੱਖਰੇ ਵੱਖਰੇ ਰੂਪਾਂ ਵਿਚ ਅੰਕਿਤ ਮਿਲਦੇ ਹਨ। ਅਜਿਹਾ ਉਹਨਾਂ ਦੇ ਭਾਵ-ਅਰਥ ਨੂੰ ਸਪੱਸ਼ਟ ਕਰਨ ਲਈ ਕੀਤਾ ਹੋਇਆ ਹੈ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵਰਤੇ ਹੋਏ ਵੱਖ ਵੱਖ ਵਿਆਕਰਣਿਕ ਸ਼ਬਦ-ਸ਼੍ਰੇਣੀਆਂ (ਨਾਂਵ, ਪੜਨਾਂਵ, ਵਿਸ਼ੇਸ਼ਣ, ਕ੍ਰਿਆ, ਆਦਿ) ਨਾਲ ਸੰਬੰਧਿਤ ਸ਼ਬਦਾਂ ਦੀ ਬਣਤਰ ਅਤੇ ਖ਼ਾਸ ਕਰਕੇ ਉਹਨਾਂ ਦੇ ਅਗੇਤਰ, ਪਿਛੇਤਰ-ਚਿੰਨ੍ਹਾਂ ਦੇ ਆਧਾਰ 'ਤੇ ਉਹਨਾਂ ਦੇ ਵਿਭਿੰਨ ਰੂਪਾਂ ਦੇ ਪਿਛੋਕੜ ਵਿਚ ਜੋ ਜੋ ਵਿਆਪਕ ਨੇਮ ਕੰਮ ਕਰਦੇ ਹਨ, ਉਹਨਾਂ ਦੀ ਟੋਹ ਲਾ ਕੇ ਉਹਨਾਂ ਸਮੁੱਚੇ ਨੇਮਾਂ ਦੀ ਵਿਆਕਰਣਿਕ ਸ਼ਬਦਾਵਲੀ ਵਿਚ ਕੀਤੀ ਵਿਆਖਿਆ ਨੂੰ 'ਗੁਰਬਾਣੀ-ਵਿਆਕਰਣ' ਕਿਹਾ ਜਾਂਦਾ ਹੈ।

ਗੁਰਬਾਣੀ ਦੀ ਲਿਖਤ ਦੇ ਸ਼ੁਧ ਉਚਾਰਣ ਲਈ ਗੁਰਮੁਖੀ ਲਿੱਪੀ ਦੇ ਵਰਣ-ਬੋਧ ਦਾ, ਅਥਵਾ, ਹਰੇਕ ਵਰਣ ਦੀ ਨਿਸਚਿਤ ਧੁਨੀ ਦਾ ਡੂੰਘਾ ਅਧਿਐਨ ਜ਼ਰੂਰੀ ਹੈ। ਵੱਖ ਵੱਖ ਸ਼ਬਦਾਂ ਦੀ ਬਣਤਰ ਵਿਚ ਵਰਤੇ ਗਏ ਸੂਰਾਂ ਅਤੇ ਅਰਧ-ਸੂਰਾਂ ਦੀ ਵੱਖ ਵੱਖ ਹਾਲਤਾਂ ਵਿਚ ਬਦਲਵੀਂ ਧੁਨੀ ਬਾਰੇ ਜਾਣਕਾਰੀ ਹੋਣੀ, ਉਹਨਾਂ ਦੇ ਸ਼ੁਧ ਉਚਾਰਣ ਲਈ ਬਹੁਤ ਜ਼ਰੂਰੀ ਹੈ। ਫਿਰ, ਗੁਰਬਾਣੀ ਦੇ ਭਾਵ ਨੂੰ ਗ੍ਰਹਿਣ ਕਰਨ ਲਈ ਇਸ ਵਿਚਲੇ ਸ਼ਬਦਾਂ ਦੇ ਰੂਪਾਂਤਰ-ਭੇਦ (ਸ਼ਬਦਾਂ ਦੇ ਬਦਲਵੇਂ ਰੂਪਾਂ ਦੇ ਰਹੱਸ) ਜਾਣਨੇ ਵੀ ਜ਼ਰੂਰੀ ਹਨ ਅਤੇ ਸ਼ਬਦਾਂਤਿਕ (ਸ਼ਬਦਾਂ ਦੀਆਂ ਅੰਤਲੀਆਂ) ਲਗਾਂ-ਮਾਤ੍ਰਾਂ ਜਾਂ ਹੋਰ ਅਗੇਤਰ-ਪਿਛੇਤਰ ਚਿੰਨ੍ਹਾਂ; ਜੋ ਸ਼ਬਦਾਂ ਦੇ ਅਰਥਾਂ ਨੂੰ ਕਿਸੇ ਤਰ੍ਹਾਂ ਵੀ ਪ੍ਰਭਾਵਿਤ ਕਰਦੇ ਹੋਣ, ਦੇ ਭੇਤ ਨੂੰ ਸਮਝਣ ਲਈ ਇਹਨਾਂ ਦੀ ਵਰਤੋਂ-ਵਿਉਂਤ ਨਾਲ ਸੰਬੰਧਿਤ ਨੇਮਾਂ ਦੀ ਜਾਣਕਾਰੀ ਅਵੱਸ਼ ਲੋੜੀਂਦੀ ਹੈ। ਅਜਿਹੀ ਸਮੁੱਚੀ ਸੂਚਨਾ-ਸਮੱਗਰੀ 'ਗੁਰਬਾਣੀ-ਵਿਆਕਰਣ' ਦਾ ਭਾਗ ਬਣਦੀ ਹੈ।

## ੧.੩. ਗੁਰਬਾਣੀ-ਵਿਆਕਰਣ ਦਾ ਅਗਵਾਈ-ਖੇਤਰ

ਗੁਰਬਾਣੀ-ਵਿਆਕਰਣ ਤੋਂ ਹੇਠ ਲਿਖੇ ਪੱਖਾਂ ਬਾਰੇ ਜਾਣਕਾਰੀ ਅਤੇ ਅਗਵਾਈ ਅਵੱਸ਼ ਮਿਲਦੀ ਹੈ:

(ੳ) ਵੱਖ ਵੱਖ ਮੂਲ-ਚਿੰਨ੍ਹਾਂ (ਅੱਖਰ, ਲਗਾਂ, ਲਗਾਖਰ) ਦੀ ਨਿਸਚਿਤ ਧੁਨੀ ਬਾਰੇ ਅਤੇ ਇਹਨਾਂ ਤੋਂ ਬਣੇ ਸ਼ਬਦਾਂ ਦੇ ਸ਼ੁਧ ਉਚਾਰਣ ਅਤੇ ਅਰਥ-ਭਾਵ ਬਾਰੇ।

(ਅ) ਪੁਰਾਤਨ ਲਿਖਣ-ਸ਼ੈਲੀ ਅਨੁਸਾਰ ਲੜੀਦਾਰ ਸਰੂਪ ਵਿਚ ਅੰਕਿਤ ਬਾਣੀ ਵਿਚਲੇ ਜੁੜਤ-ਪਦਾਂ ਦੇ ਨਿਖੜਵੇਂ ਪ੍ਰਸੰਗਕ ਸ਼ਬਦ-ਜੋੜ ਬਣਾਉਣ ਬਾਰੇ।

(ੲ) ਪਾਠ ਕਰਨ ਸਮੇਂ, ਅਰਥ ਦੇ ਆਧਾਰ 'ਤੇ ਅਤੇ ਕਾਵਿ-ਪ੍ਰਬੰਧ ਨੂੰ ਮੁਖ ਰੱਖ ਕੇ ਤੁਕਾਂ ਦੇ ਵਿਚਕਾਰ ਅਰਧ-ਬਿਸਰਾਮ ਅਤੇ ਅਲਪ-ਬਿਸਰਾਮ ਦੇਣ ਬਾਰੇ।

(ਸ) ਪੁਰਾਤਨ ਲਿਖਣ-ਸ਼ੈਲੀ ਅਧੀਨ ਸ਼ਬਦਾਂ ਦੀ ਬਣਤਰ ਵਿਚ ਸੂਰ ਦੇ ਤੌਰ 'ਤੇ ਪੈਰ-ਚਿੰਨ੍ਹ ਰੂਪ ਵਿਚ ਵਰਤੇ ਹੋਏ ਅੱਖਰਾਂ (ਯ, ਵ) ਦੀਆਂ ਸਹੀ ਸੂਰੀ-ਧੁਨੀਆਂ ਬਾਰੇ।

(ਹ) ਸ਼ਬਦਾਂ ਦੀ ਬਣਤਰ ਅੰਦਰ ਵੱਖ ਵੱਖ ਹਾਲਤਾਂ ਵਿਚ ਵਰਤੇ ਗਏ 'ਹ' ਅੱਖਰ ਦੀ ਸਹੀ ਧੁਨੀ ਬਾਰੇ।

(ਕ) ਅਗੇਤਰ-ਪਿਛੇਤਰ-ਚਿੰਨ੍ਹਾਂ ਦੇ ਆਧਾਰ 'ਤੇ ਸ਼ਬਦਾਂ ਦੇ ਬਦਲਵੇਂ ਰੂਪਾਂ ਦੇ ਰਹੱਸ ਅਤੇ ਬਦਲਵੇਂ ਰੂਪਾਂ ਦੇ ਆਧਾਰ 'ਤੇ ਉਹਨਾਂ ਦੇ ਬਦਲਵੇਂ ਅਰਥਾਂ ਬਾਰੇ।

(ਖ) ਸ਼ਬਦਾਂਤਿਕ (ਸ਼ਬਦਾਂ ਦੇ ਅੰਤਲੇ) ਲਗ-ਮਾਤ੍ਰੀ ਕਾਰਕ-ਚਿੰਨ੍ਹਾਂ ਦੇ ਨਾਸਿਕਤਾ ਪੱਖੋਂ ਸ਼ੁਧ ਉਚਾਰਣ ਬਾਰੇ।

(ਗ) ਅਰਥ ਦੇ ਆਧਾਰ 'ਤੇ ਕੁਝ ਸ਼ਬਦਾਂ ਵਿਚਲੇ ਕਿਸੇ ਨਿਸਚਿਤ ਅੱਖਰ (ਾਂ) ਦੀ ਧੁਨੀ ਦੇ ਬਲ ਸਹਿਤ (ੱ) ਉਚਾਰਣ ਬਾਰੇ।

## ੧.੪. ਗੁਰਬਾਣੀ-ਵਿਆਕਰਣ ਦੀ ਮਹੱਤਤਾ

ਜਿਥੋਂ ਤਕ ਗੁਰਬਾਣੀ ਦੀ ਲਿਖਣ-ਨਿਯਮਾਵਲੀ (ਵਿਆਕਰਣ) ਦਾ ਸੰਬੰਧ ਹੈ, ਇਸ ਦੀ ਹੋਂਦ ਬਾਰੇ ਭਾਵੇਂ ਕਈ ਵੀਰ ਕਿੰਤੂ ਕਰਦੇ ਸੁਣੀਦੇ ਹਨ, ਪਰ ਇਹ ਉਹਨਾਂ

ਦਾ ਅਨਜਾਣਪੁਣਾ ਹੀ ਹੈ, ਕਿਉਂਕਿ ਇਸ ਨੂੰ ਸਿੱਧ ਕਰਨ ਲਈ ਅਕੱਟ ਪ੍ਰਮਾਣ ਹਨ। ਇਸ ਸੰਬੰਧ ਵਿਚ ਗੁਰਪੁਰਵਾਸੀ ਪੰਡਿਤ ਅਤੇ ਗਿਆਨੀ ਹਜ਼ਾਰਾ ਸਿੰਘ ਜੀ ਵੱਲੋਂ ਜੈਤਸਰੀ ਕੀ ਵਾਰ ਦੇ ਟੀਕੇ ਦੀ ਭੂਮਿਕਾ ਦੇ ਅੰਤ ਵਿਚ ਹੇਠ ਲਿਖੀ ਸੂਚਨਾ ਅੰਕਿਤ ਕੀਤੀ ਮਿਲਦੀ ਹੈ:

> *ਸੂਚਨਾ:*—ਕਈ ਗਿਆਨੀ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਯਾਕ੍ਰਣ ਨਹੀਂ ਤੁਰਦਾ ਅਰ ਇਹ ਗੱਲ ਪਰਮੇਸਰ ਦੇ ਅਨੁਭਵੀ ਪਵਿੱਤ੍ਰ ਪੁਸਤਕ ਵਿਚ ਇਕ ਤਰ੍ਹਾਂ ਠੀਕ ਬੀ ਹੈ, ਪ੍ਰੰਤੂ ਇਹ ਗੱਲ ਪੱਕੀ ਹੈ ਕਿ ਵਯਾਕਰਣ ਅਰਥ ਕਰਨੇ ਵਿਚ ਬਹੁਤ ਕੰਮ ਦੇਂਦਾ ਹੈ ਅਰ ਮਨ-ਘੜਤ ਅਰਥਾਂ ਤੇ ਅਨੇਕ ਤਰ੍ਹਾਂ ਦੀਆਂ ਖਿੱਚਾਂ ਨੂੰ ਜੋ ਲੋਕੀ ਆਪੋ ਆਪਣੇ ਮਤਲਬ ਲਈ ਮਾਰਦੇ ਹਨ, ਰੋਕ ਪਾ ਦਿੰਦਾ ਹੈ ਅਰ ਅਰਥ ਦੇ ਅਨਰਥ ਨਹੀਂ ਹੋਣ ਦਿੰਦਾ। ਭਾਵੇਂ ਪੰਜਾਬੀ ਬੋਲੀ ਯਾ ਸੰਸਕ੍ਰਿਤ ਦੇ ਵਯਾਕਰਣ ਦੇ ਸੂਤ੍ਰ ਹਰ ਥਾਂ ਨਹੀਂ ਵਰਤੇ ਜਾ ਸਕਦੇ, ਪਰ ਜੇ ਗੁਣੀ ਜਨ ਮਿਹਨਤ ਕਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੱਖਰਾ ਵਿਆਕਰਣ ਬਣ ਸਕਦਾ ਹੈ, ਕਿਉਂਕਿ ਮਹਾਰਾਜ ਦੀ ਬਾਣੀ ਅਕਾਸ਼ ਦੇ ਤਾਰਿਆਂ ਵਾਂਗੂੰ ਠੀਕ ਅਰ ਦ੍ਰਿੜ੍ਹ ਨਿਯਮਾਂ ਵਿਚ ਚਲਦੀ ਹੈ, ਭਾਵੇਂ ਇਕ ਅਨਜਾਣ ਪੁਰਖ ਨੂੰ ਅਕਾਸ਼ ਦੇ ਤਾਰੇ ਖਿਲਰੀ ਹੋਈ ਰੇਤ ਤੋਂ ਵਧੀਕ ਕੁਝ ਨਹੀਂ ਭਾਸਦੇ।

ਇਸ ਤੱਥ ਨੂੰ ਨਿਖਾਰਨ ਅਤੇ ਸਪੱਸ਼ਟਾਉਣ ਲਈ ਅਤੇ ਇਸ ਸੰਬੰਧੀ ਦ੍ਰਿੜ੍ਹਤਾ ਪੈਦਾ ਕਰਨ ਲਈ ਗੁਰਬਾਣੀ ਵਿੱਚੋਂ ਸ਼ਬਦਾਂ ਦੇ ਬਦਲਵੇਂ ਰੂਪਾਂ ਤੇ ਇਸ ਨਾਲ ਬਦਲਵੇਂ ਅਰਥਾਂ ਦੀਆਂ ਕੁਝ ਕੁ ਵੰਨਗੀਆਂ ਹੇਠ ਦਿੱਤੀਆਂ ਜਾਂਦੀਆਂ ਹਨ:

**ਕੋਟਿ—ਕੋਟੁ—ਕੋਟ :**

੧. **ਕਈ 'ਕੋਟਿ' ਤਪੀਸੁਰ ਹੋਤੇ ॥੧॥੧੦॥** *(ਪੰਨਾ ੨੭੫)*
ਕੋਟਿ = ਕ੍ਰੋੜ—ਨਿਸਚਿਤ ਸੰਖਿਅਕ ਵਿਸ਼ੇਸ਼ਣ।

੨. **ਲੰਕਾ ਸਾ 'ਕੋਟੁ' ਸਮੁੰਦ ਸੀ ਖਾਈ ॥੧॥੨੧॥** *(ਪੰਨਾ ੪੮੧)*
ਕੋਟੁ = ਕਿਲ੍ਹਾ—ਇਕ-ਵਚਨ, ਪੁਲਿੰਗ ਨਾਂਵ।

੩. **ਕੰਚਨ ਕੇ 'ਕੋਟ' ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥੪॥੧੪॥** *(ਪੰਨਾ ੬੨)*
ਕੋਟ = ਕਿਲ੍ਹੇ—ਬਹੁ-ਵਚਨ, ਪੁਲਿੰਗ ਨਾਂਵ।

**ਕਾਮਣ—ਕਾਮਣਿ :**

੧. **ਗੁਣ 'ਕਾਮਣ' 'ਕਾਮਣਿ' ਕਰੈ ਤਉ ਪਿਆਰੇ ਕਉ ਪਾਵੈ ॥੬॥੧॥** *(ਪੰਨਾ ੭੨੫)*
ਕਾਮਣ = ਟੂਣੇ—ਬਹੁ-ਵਚਨ, ਪੁਲਿੰਗ ਨਾਂਵ।
ਕਾਮਣਿ = (ਕਾਮਣੀ) ਇਸਤਰੀ—ਇਸਤਰੀ ਲਿੰਗ ਨਾਂਵ।

**ਮਲੁ—ਮਲ—ਮਲਿ :**

੧. **ਤੁਧੁ ਡਿਠੇ ਸਚੇ ਪਾਤਿਸਾਹ 'ਮਲੁ' ਜਨਮ ਜਨਮ ਦੀ ਕਟੀਐ ॥੨॥੧॥** *(ਪੰਨਾ ੯੬੭)*
ਮਲੁ = ਮੈਲ—ਇਸਤਰੀ ਲਿੰਗ ਨਾਂਵ। [ਅੰਤਲਾ (ੁ) ਇਸ ਦਾ ਮੂਲਕ-ਅੰਗੀ ਭਾਗ ਹੈ।]

੨. **ਵਾਤ ਵਜਨਿ ਟੰਮਕ ਭੇਰੀਆ ॥ 'ਮਲ' ਲਥੇ ਲੈਦੇ ਫੇਰੀਆ ॥੧੮॥੨੯॥** *(ਪੰਨਾ ੭੪)*
ਮਲ = ਭਲਵਾਨ—ਬਹੁ-ਵਚਨ, ਪੁਲਿੰਗ ਨਾਂਵ।

੩. **ਪਾਵ ਮਲੋਵਾ 'ਮਲਿ ਮਲਿ' ਧੋਵਾ ਇਹੁ ਮਨੁ ਤੈ ਕੂ ਦੇਸਾ ॥੨॥੧੨॥** *(ਪੰਨਾ ੬੧੨)*
ਮਲਿ ਮਲਿ = ਮਲ ਮਲ ਕੇ—ਕ੍ਰਿਦੰਤ ਦੀ ਦੋਹਰੀ ਵਰਤੋਂ।

**ਹਸਤ—ਹਸਤਿ—ਹਸਤ :**

੧. **'ਹਸਤ' ਖੇਲਤ ਤੇਰੇ ਦੇਹੁਰੇ ਆਇਆ ॥੧॥੬॥** *(ਪੰਨਾ ੧੧੬੪)*
ਹਸਤ = ਹਸਦਾ ਖੇਡਦਾ—ਵਰਤਮਾਨ ਕ੍ਰਿਦੰਤ (ਕ੍ਰਿ:ਵਿ)।

੨. **ਕੀਟ 'ਹਸਤਿ' ਮਹਿ ਪੂਰ ਸਮਾਨੇ ॥੧੨॥** *(ਪੰਨਾ ੨੫੨)*
ਹਸਤਿ = ਹਾਥੀ—ਪੁਲਿੰਗ ਨਾਂਵ।

੩. **ਨੇਤ੍ਰ ਪੁਨੀਤ ਭਏ ਦਰਸੁ ਪੇਖੇ 'ਹਸਤ' ਪੁਨੀਤ ਟਹਲਾਵਾ ॥੧॥੩੯॥** *(ਪੰਨਾ ੧੨੧੨)*
ਹਸਤ = ਹੱਥ—ਬਹੁ-ਵਚਨ ਪੁਲਿੰਗ ਨਾਂਵ।

**ਜਾਲੁ—ਜਾਲਿ :**

੧. **ਆਪੇ ਮਾਛੀ ਮਛੁਲੀ ਆਪੇ ਪਾਣੀ 'ਜਾਲੁ' ॥੨॥੨੫॥** *(ਪੰਨਾ ੨੩)*
ਜਾਲੁ = ਮੱਛੀਆਂ ਪਕੜਨ ਵਾਲਾ ਜਾਲ—ਇਕ-ਵਚਨ, ਪੁਲਿੰਗ ਨਾਂਵ।

੨. **'ਜਾਲਿ' ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥੧॥੬॥** *(ਪੰਨਾ ੧੬)*
ਜਾਲਿ = ਸਾੜ ਦੇ—ਕ੍ਰਿਆ, ਹੁਕਮੀ ਭਵਿੱਖਤ, ਮੱਧਮ ਪੁਰਖ।

**ਚਾਰ—ਚਾਰਿ—ਚਾਰੁ :**

੧. **ਗਾਵੈ ਕੋ ਗੁਣ ਵਡਿਆਈਆ 'ਚਾਰ' ॥੩॥** *(ਪੰਨਾ ੧)*
ਚਾਰ = ਸੁੰਦਰ—ਇਸਤਰੀ ਲਿੰਗ, ਵਿਸ਼ੇਸ਼ਣ।

੨. **'ਚਾਰਿ' ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥੧॥੧॥** *(ਪੰਨਾ ੧੩੩)*
ਚਾਰਿ = ਗਿਣਤੀ ਦੇ ਅੰਕ ੪ ਦਾ ਸ਼ਬਦੀ ਰੂਪ—ਨਿਸਚਿਤ ਸੰਖਿਅਕ ਵਿਸ਼ੇਸ਼ਣ।

੩. (ੳ) **ਨਾਮ ਬਿਨਾ ਕੈਸੇ ਗੁਨ 'ਚਾਰੁ' ॥੧॥ਰਹਾਉ॥੧॥** *(ਪੰਨਾ ੧੧੮੭)*

(ਅ) **ਗੁਰਮੁਖਿ ਜਾਣਿ ਸਿਵਾਣੀਐ ਗੁਰਿ ਮੇਲੀ ਗੁਣ 'ਚਾਰੁ' ॥੨॥੯॥** *(ਪੰਨਾ ੫੮)*
(ਗੁਨ) ਚਾਰੁ = (ਗੁਣਾਂ ਵਾਲਾ) ਆਚਾਰੁ, ਪੁਲਿੰਗ, ਇਕ-ਵਚਨ ਨਾਂਵ, 'ਆਚਾਰੁ' ਦਾ ਸੰਖਿਪਤ ਰੂਪ 'ਚਾਰੁ'।

**ਮੁਕਰ—ਮੁਕਰਿ :**

੧. **ਪੁਹਪ ਮਧਿ ਜਿਉ ਬਾਸੁ ਬਸਤੁ ਹੈ 'ਮੁਕਰ' ਮਾਹਿ ਜੈਸੇ ਛਾਈ ॥੧॥੧॥** *(ਪੰਨਾ ੬੮੪)*
ਮੁਕਰ = ਸ਼ੀਸ਼ਾ—ਪੁਲਿੰਗ, ਨਾਂਵ।

੨. **ਤੂ ਦੇਖਹਿ ਹਉ 'ਮੁਕਰਿ' ਪਾਉ ॥੨॥੩੧॥** *(ਪੰਨਾ ੨੫)*
ਮੁਕਰਿ (ਪਾਉ) = (ਕਿਸੇ ਗੱਲ ਤੋਂ) ਫਿਰ ਜਾਣਾ—ਸੰਜੋਗੀ-ਕ੍ਰਿਆ ਦੀ ਮੁਖ-ਕ੍ਰਿਆ।

**ਮਨਮੁਖਿ—ਮਨਿ ਮੁਖਿ :**

੧. **ਜਿਤਨੇ ਨਰਕ ਸੇ 'ਮਨਮੁਖਿ' ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥੨॥** *(ਪੰਨਾ ੧੦੭੩)*
ਮਨਮੁਖਿ = ਮਨ ਦਾ ਮੁਰੀਦ ਮਨੁੱਖ—ਪੁਲਿੰਗ, ਇਕ-ਵਚਨ ਨਾਂਵ।

੨. **'ਮਨਿ ਮੁਖਿ' ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥੧੨॥੨੦॥** *(ਪੰਨਾ ੧੦੪੧)*
ਮਨਿ = ਮਨ ਕਰਕੇ, ਮੁਖਿ = ਮੁਖ ਕਰਕੇ, ਮਨ ਅਤੇ ਮੂੰਹ ਦੁਆਰਾ—ਕਰਣ ਕਾਰਕ, ਇਕ-ਵਚਨ ਨਾਂਵ।

**ਦਿਤਿਅਨੁ—ਦਿਤੀਅਨੁ :**

੧. **ਮਨ ਬਾਂਛਤ ਫਲ 'ਦਿਤਿਅਨੁ' ਨਾਨਕ ਬਲਿਹਾਰੀ ॥੨॥੧੬॥੮੦॥** *(ਪੰਨਾ ੮੨੦)*
ਦਿਤਿਅਨੁ = ਦਿੱਤੇ ਹਨ ਉਸ ਨੇ (ਫਲ)—ਪੁਲਿੰਗ, ਬਹੁ-ਵਚਨ ਦੀ ਕ੍ਰਿਆ।

੨. **ਆਪਿ ਭਵਾਲੀ 'ਦਿਤੀਅਨੁ' ਅੰਤਰਿ ਲੋਭੁ ਵਿਕਾਰਾ ॥੫॥੨੭॥** *(ਪੰਨਾ ੪੨੫)*
ਦਿਤੀਅਨੁ = ਦਿੱਤੀ ਹੈ ਉਸ ਨੇ (ਭਵਾਲੀ)—ਇਸਤਰੀ ਲਿੰਗ, ਇਕ-ਵਚਨੀ ਕ੍ਰਿਆ।

**ਬਖਸਿਓਨੁ—ਬਖਸੀਅਨੁ :**

੧. **ਭਗਤਿ ਖਜਾਨਾ 'ਬਖਸਿਓਨੁ' ਹਰਿ ਨਾਮੁ ਨਿਧਾਨੁ ॥ਪਉੜੀ ॥੪॥** *(ਪੰਨਾ ੭੮੬)*
ਬਖਸਿਓਨੁ = ਬਖ਼ਸ਼ਿਆ ਹੈ ਉਸ ਨੇ (ਖ਼ਜ਼ਾਨਾ)—ਪੁਲਿੰਗ, ਇਕ-ਵਚਨੀ ਕ੍ਰਿਆ।

੨. **ਜਿਸ ਨੋ ਹਰਿ ਭਗਤਿ ਸਚੁ 'ਬਖਸੀਅਨੁ' ਸੋ ਸਚਾ ਸਾਹੁ ॥ਪਉੜੀ ॥੭॥** *(ਪੰਨਾ ੮੫੨)*
ਬਖਸੀਅਨੁ = ਬਖ਼ਸ਼ੀ ਹੈ ਉਸ ਨੇ (ਭਗਤਿ)—ਇਸਤਰੀ ਲਿੰਗ, ਇਕ-ਵਚਨੀ ਕ੍ਰਿਆ।

**ਮਾਰਨਿ—ਮਾਰਨੁ :**

੧. **ਫਰੀਦਾ ਜੋ ਤੈ 'ਮਾਰਨਿ' ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥੭॥** *(ਪੰਨਾ ੧੩੭੮)*
ਮਾਰਨਿ = ਮਾਰਦੇ ਹਨ—ਵਰਤਮਾਨ ਕਾਲ ਦੀ ਪੁਲਿੰਗ, ਬਹੁ-ਵਚਨੀ ਕ੍ਰਿਆ।

੨. **ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ,**
**ਸਭਿ ਝਖ 'ਮਾਰਨੁ' ਦੁਸਟ ਕੁਪਤੇ ਰਾਮ ॥੩॥੫॥** *(ਪੰਨਾ ੫੪੧)*
ਮਾਰਨੁ = ਭਾਵੇਂ ਪਏ ਮਾਰਨ !—ਸੰਭਾਵ ਭਵਿੱਖਤ ਕਾਲ ਦੀ ਬਹੁ-ਵਚਨੀ ਕ੍ਰਿਆ।

**ਹੋਗੁ—ਹੋਵਗਿ :**

੧. **ਆਦਿ ਜੁਗਾਦੀ ਹੈ ਭੀ 'ਹੋਗੁ' ॥੧੧॥੧॥** *(ਪੰਨਾ ੮੪੦)*
ਹੋਗੁ = ਹੋਇਗਾ—ਕ੍ਰਿਆ, ਪੁਲਿੰਗ, ਇਕ-ਵਚਨ, ਭਵਿੱਖਤ ਕਾਲ।

੨. **ਕਰਣੀ ਉਪਰਿ 'ਹੋਵਗਿ' ਸਾਰ ॥੪॥੩॥** *(ਪੰਨਾ ੧੧੬੯)*
ਹੋਵਗਿ = ਹੋਵੇਗੀ—ਕ੍ਰਿਆ, ਇਸਤਰੀ-ਲਿੰਗ, ਇਕ-ਵਚਨ, ਭਵਿੱਖਤ ਕਾਲ।

**ਅੰਤਰੁ—ਅੰਤਰਿ—ਅੰਦਰੁ—ਅੰਦਰਿ :**

੧. (ੳ) **'ਅੰਤਰੁ' ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥੧॥੧॥** *(ਪੰਨਾ ੫੨੫)*
(ਅ) **ਪੰਧਿ ਜੁਲੰਦੜੀ ਮੇਰਾ 'ਅੰਦਰੁ' ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥੧੭॥** *(ਪੰਨਾ ੯੬੪)*
ਅੰਤਰੁ, ਅੰਦਰੁ = ਅੰਦਰਲਾ (ਹਿਰਦਾ)—ਇਕ-ਵਚਨ, ਪੁਲਿੰਗ ਨਾਂਵ।

੨. (ੳ) **ਗੁਰ ਕਾ ਸਬਦੁ ਵਸਿਆ ਘਟ 'ਅੰਤਰਿ' ਸੇ ਜਨ ਸਬਦਿ ਸੁਹਾਏ ॥੧॥੫॥** *(ਪੰਨਾ ੭੭੦)*
(ਅ) **ਬਿਸਟਾ 'ਅੰਦਰਿ' ਕੀਟ ਸੇ ਮੁਠੇ ਧੰਧੈ ਚੋਰਿ ॥੨॥੨੫॥** *(ਪੰਨਾ ੧੨੪੭)*
ਅੰਤਰਿ, ਅੰਦਰਿ = ਵਿਚ—ਸੰਬੰਧਕੀ-ਪਦ।

*ਗੁਰਮਤਿ ਮਾਰਤੰਡ* ਦੇ ਪੰਨਾ ੪੨੧ ਉੱਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਸੰਬੰਧੀ ਆਪਣੇ ਵਿਚਾਰ ਇਉਂ ਅੰਕਿਤ ਕੀਤੇ ਹੋਏ ਹਨ :

"ਮਾਤ੍ਰਾ ਬਿਨਾਂ ਅਰਥ ਸਪੱਸ਼ਟ ਨਹੀਂ ਹੋਂਦਾ, ਜਿਵੇਂ 'ਜਪੁ' ਵਿਚ ਆਇਆ 'ਇਕ' ਸ਼ਬਦ ਇਕ[1] ਗਿਣਤੀ (ਯਕ) ਦਾ ਬੋਧਕ ਹੈ :

**ਸਹਸ ਸਿਆਣਪਾ ਲਖ ਹੋਹਿ ਤ 'ਇਕ' ਨ ਚਲੈ ਨਾਲਿ ॥੧॥** *(ਪੰਨਾ ੧)*

---

੧. ਸ਼ਬਦ 'ਇਕ' ਇਸਤਰੀ-ਲਿੰਗ, ਇਕ-ਵਚਨ, ਨਿਸਚਿਤ ਸੰਖਿਅਕ ਵਿਸ਼ੇਸ਼ਣ ਦਾ ਰੂਪ ਹੈ।

'ਇਕਿ' ਬਹੁ-ਵਚਨੀ ਰੂਪ ਹੈ ਅਤੇ ਕਈ (ਅਨੇਕ) ਅਰਥ ਰੱਖਦਾ ਹੈ :

**ਇਕਨਾ ਹੁਕਮੀ ਬਖਸੀਸ 'ਇਕਿ' ਹੁਕਮੀ ਸਦਾ ਭਵਾਈਅਹਿ ॥੨॥੧॥**

ਅਤੇ 'ਇਕੁ' ਦਾ ਅਰਥ ਹੈ—ਅਦੁਤੀਯ (ਲਾਸਾਨੀ) (ਪੁਲਿੰਗ, ਇਕ-ਵਚਨ ਨਿਸਚਿਤ ਸੰਖਿਅਕ ਵਿਸ਼ੇਸ਼ਣ) :

**ਸਭਨਾ ਜੀਆ ਕਾ 'ਇਕੁ' ਦਾਤਾ ਸੋ ਮੈ ਵਿਸਰਿ ਨ ਜਾਈ ॥**

ਐਸੇ ਹੀ 'ਆਪਿ', 'ਆਪੁ' ਆਦਿ ਹੋਰ ਅਨੇਕ ਸ਼ਬਦ ਸਮਝ ਲੈਣੇ ਚਾਹੀਏ। **ਬਾਣੀ ਵਿਚ ਮਾਤ੍ਰਾ ਨਿਰਾਰਥਕ ਨਹੀਂ**।"

ਸਾਹਿਤਕ ਦ੍ਰਿਸ਼ਟੀ-ਕੋਣ ਤੋਂ ਵਿਚਾਰਿਆਂ ਗੁਰਬਾਣੀ ਦੇ ਦੋ ਪੱਖ ਸਾਹਮਣੇ ਆਉਂਦੇ ਹਨ : ਇਕ ਵਰਣਾਤਮਕ ਜਾਂ ਉਚਾਰਣਾਤਮਕ [ਉਚਾਰਣ ਨਾਲ ਅਥਵਾ ਲਿਖਣ ਨਾਲ ਸੰਬੰਧ ਰੱਖਣ ਵਾਲਾ ਬੋਲੀ ਦਾ ਪੱਖ] ਅਤੇ ਦੂਜਾ ਭਾਵਾਤਮਕ [ਅੰਦਰਲੇ ਭਾਵ ਨਾਲ ਸੰਬੰਧ ਰੱਖਣ ਵਾਲਾ ਬੋਲੀ ਦਾ ਪੱਖ]। ਜਿਥੋਂ ਤਕ ਗੁਰਬਾਣੀ ਦੇ ਭਾਵਾਤਮਕ ਪੱਖ ਦਾ ਸੰਬੰਧ ਹੈ, ਇਹ ਅਨੁਭਵ ਉੱਤੇ ਆਧਾਰਿਤ ਹੈ। ਸਤਿ-ਪੁਰਸ਼ਾਂ ਦੀ ਸੁਰਤੀ ਜਦੋਂ ਅੰਤਰ-ਆਤਮੇ ਅਕਾਲ ਪੁਰਖ ਨਾਲ ਇਕ-ਸੁਰ ਹੋਈ ਤਾਂ ਇਸ ਅੰਦਰਲੀ ਇਕਸੁਰਤਾ ਦੀ ਵਿਸਮਾਦ-ਜਨਕ ਦਸ਼ਾ ਵਿਚ ਜੋ ਰੱਬੀ ਗਿਆਨ ਉਹਨਾਂ ਦੇ ਅਨੁਭਵ ਵਿਚ ਆਇਆ, ਉਹ ਮਨੋ-ਭਾਵਾਂ ਦੇ ਰੂਪ ਵਿਚ ਸੀ। ਇਹ ਸੀ ਗੁਰਬਾਣੀ ਦਾ ਭਾਵਾਤਮਕ ਸਰੂਪ। ਇਹ ਮਨੋ-ਭਾਵ ਜਦੋਂ ਬੋਲੀ ਦਾ ਅਤੇ ਫਿਰ ਲਿਖਤ ਦਾ ਰੂਪ ਧਾਰਨ ਕਰ ਗਏ ਤਾਂ ਇਹ ਗੁਰਬਾਣੀ ਦਾ ਉਚਾਰਣਾਤਮਕ ਅਥਵਾ ਵਰਣਾਤਮਕ ਰੂਪ ਬਣ ਗਿਆ।

ਗੁਰਬਾਣੀ ਦਾ ਆਨੰਦ ਮਾਣਨ ਲਈ ਸਭ ਤੋਂ ਪਹਿਲਾਂ ਇਸ ਦੇ ਵਰਣਾਤਮਕ ਸਰੂਪ ਦਾ ਬੋਧ-ਗਿਆਨ ਜ਼ਰੂਰੀ ਹੈ। ਇਸ ਬੋਧ-ਗਿਆਨ ਰਾਹੀਂ ਗੁਰਬਾਣੀ ਦਾ ਭਾਵ ਤੇ ਸਿਧਾਂਤ ਸਮਝਿਆ ਜਾ ਸਕਦਾ ਹੈ। ਗੁਰਬਾਣੀ ਦੇ ਵਰਣਾਤਮਕ ਰੂਪ ਵਿਚ ਵਰਣ (ਅੱਖਰ) ਅਤੇ ਲਗਾਂ-ਮਾਤ੍ਰਾਂ ਹਨ। ਅੱਖਰਾਂ ਅਤੇ ਲਗਾਂ-ਮਾਤ੍ਰਾਂ ਨੂੰ ਜਦੋਂ ਬੱਝਵੇਂ ਨੇਮਾਂ ਅਨੁਸਾਰ ਸ਼ਬਦ ਅਤੇ ਵਾਕ ਬਣਾ ਕੇ ਬੋਲਿਆ ਅਥਵਾ ਲਿਖਿਆ ਜਾਂਦਾ ਹੈ ਤਾਂ ਇਹਨਾਂ ਵਿਚ ਗੁੰਫਤ ਕੀਤੇ ਗਏ ਭਾਵ ਪੜ੍ਹਨ-ਸੁਣਨ ਵਾਲੇ ਵਿਅਕਤੀਆਂ ਨੂੰ ਪ੍ਰਗਟ ਹੁੰਦੇ ਹਨ, ਪਰ ਕੇਵਲ ਅਜਿਹੇ ਵਿਅਕਤੀਆਂ ਨੂੰ, ਜਿਹੜੇ ਇਹਨਾਂ ਅੱਖਰਾਂ, ਲਗਾਂ-ਮਾਤ੍ਰਾਂ, ਸ਼ਬਦਾਂ ਅਥਵਾ ਬੋਲੀ ਅਤੇ ਲਿਖਤ ਦੇ ਨੇਮਾਂ ਦੇ ਜਾਣੂ ਹੁੰਦੇ ਹਨ।

ਨੇਮ-ਬੱਧ ਲਿਖਤ ਦਾ ਸਭ ਤੋਂ ਵੱਡਾ ਲਾਭ ਇਹੀ ਹੈ ਕਿ ਅਜਿਹੀ ਲਿਖਤ ਦੇ ਸਮਝਣ-ਸਮਝਾਣ ਵਿਚ ਆਸਾਨੀ ਹੁੰਦੀ ਹੈ ਅਤੇ ਇਸ ਦੇ ਅਰਥਾਂ ਵਿਚ ਰੋਲ-ਘਚੋਲੇ ਦੀ ਕੋਈ ਗੁੰਜ਼ਾਇਸ਼ ਨਹੀਂ ਹੁੰਦੀ। ਇਸ ਦੇ ਉਲਟ ਨੇਮ-ਹੀਣ ਲਿਖਤ ਦੇ ਅਰਥਾਂ ਨੂੰ ਮਨ-ਮਰਜ਼ੀ ਨਾਲ ਮਰੋੜਿਆ-ਤਰੋੜਿਆ ਜਾ ਸਕਦਾ ਹੈ।

ਗੁਰਬਾਣੀ ਨੇ ਚੂੰਕਿ ਸੰਸਾਰ ਨੂੰ ਜੁਗੋ ਜੁਗ ਅਗਵਾਈ ਬਖ਼ਸ਼ਣੀ ਹੈ, ਇਸ ਲਈ ਇਸ ਦੀ ਲਿਖਾਈ ਵਿਚ ਗੁਰੂ ਪਾਤਿਸਾਹ ਜੀ ਵੱਲੋਂ ਬੱਝਵੀਂ ਨਿਯਮਾਵਲੀ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਗੁਰਬਾਣੀ ਦੇ ਰਸੀਆਂ ਅਤੇ ਸ਼ਰਧਾਲੂਆਂ ਦਾ ਇਹ ਪ੍ਰਮੁਖ ਫ਼ਰਜ਼ ਬਣਦਾ ਹੈ ਕਿ ਗੁਰਬਾਣੀ ਨੂੰ ਗਹੁ ਨਾਲ ਵਿਚਾਰ ਕੇ ਇਸ ਦੀ ਨਿਯਮਾਵਲੀ ਦੇ ਨੇਮਾਂ ਨੂੰ ਲੱਭਣ ਦਾ ਨਿਰੰਤਰ ਜਤਨ ਕਰਦੇ ਰਹਿਣ ਅਤੇ ਫਿਰ ਇਹਨਾਂ ਦਾ ਅੱਗੇ ਪ੍ਰਚਾਰ ਕਰਨ।

ਏਥੇ ਇਹ ਸਪੱਸ਼ਟ ਕੀਤਾ ਜਾਣਾ ਜ਼ਰੂਰੀ ਹੈ ਕਿ ਗੁਰਬਾਣੀ ਦੀ ਲਿਖਤ ਦੇ **ਇਹ ਨੇਮ ਗੁਰਬਾਣੀ ਵਿੱਚੋਂ ਹੀ ਲੱਭੇ ਹਨ ਅਤੇ ਹੋਰ ਲੱਭੇ ਜਾਣੇ ਹਨ, ਆਪਣੇ ਕੋਲੋਂ ਘੜੇ ਨਹੀਂ ਜਾਣੇ**। ਗੁਰਬਾਣੀ ਦੀ ਲਿਖਤ ਨੂੰ ਠੀਕ ਠੀਕ ਸਮਝਣ ਲਈ ਇਹਨਾਂ ਨੇਮਾਂ ਦੀ ਜਾਣਕਾਰੀ ਅਤੀ ਜ਼ਰੂਰੀ ਹੈ। ਜਦੋਂ ਸਾਨੂੰ ਇਹਨਾਂ ਨੇਮਾਂ ਬਾਰੇ ਜਾਣਕਾਰੀ ਪ੍ਰਾਪਤ ਹੋ ਜਾਵੇਗੀ ਤਾਂ ਅਸੀਂ ਅਨੁਭਵ ਕਰਾਂਗੇ ਕਿ ਗੁਰਬਾਣੀ ਦੀ ਲਿਖਤ ਦਾ ਨਿਯਮ-ਬੱਧ ਹੋਣਾ ਗੁਰਬਾਣੀ ਦੀ ਗੌਰਵਤਾ ਨੂੰ ਵਧਾਉਂਦਾ ਹੈ, ਘਟਾਉਂਦਾ ਹਰਗਿਜ਼ ਨਹੀਂ। ਇਸ ਲਿਖਣ-ਨਿਯਮਾਵਲੀ ਦੇ ਸਿਰ-ਸਦਕੇ ਅਸੀਂ ਅੱਜ ਤੋਂ ਕਈ ਸਦੀਆਂ ਪਹਿਲਾਂ ਉਚਾਰਣ ਹੋਈ ਅਤੇ ਅੰਕਿਤ ਕੀਤੀ ਗਈ ਗੁਰਬਾਣੀ ਦਾ ਭਾਵ, ਅੱਜ ਵੀ ਓਸੇ ਤਰ੍ਹਾਂ ਠੀਕ ਠੀਕ ਸਮਝ ਸਕਦੇ ਹਾਂ ਅਤੇ ਅੱਜ ਤੋਂ ਕਈ ਸਦੀਆਂ ਮਗਰੋਂ ਵੀ ਇਹਨਾਂ ਨਿਯਮਾਂ ਦੀ ਸਹਾਇਤਾ ਨਾਲ ਅਰਥ ਠੀਕ ਠੀਕ ਸਮਝੇ ਜਾ ਸਕਣਗੇ, ਭਾਵੇਂ ਓਦੋਂ ਤਕ ਬੋਲੀ ਕਾਫ਼ੀ ਬਦਲ ਚੁੱਕੀ ਹੋਵੇਗੀ।

ਅਸੀਂ ਦੇਖਦੇ ਹਾਂ ਕਿ ਥਾਂ-ਪਰ-ਥਾਂ ਪਰਪੰਚੀ ਬੰਦੇ ਆਪਣੀਆਂ ਗੱਦੀਆਂ ਕਾਇਮ ਕਰੀ ਬੈਠੇ ਹਨ ਅਤੇ ਭੋਲੇ ਭਾਲੇ ਜਗਿਆਸੂਆਂ ਨੂੰ ਗੁਰਬਾਣੀ ਦੇ ਅਰਥ ਮਨ-ਮਰਜ਼ੀ ਨਾਲ ਮੋੜ-ਤੋੜ ਕੇ ਪੇਸ਼ ਕਰਦੇ ਅਤੇ ਆਪਣੇ ਭ੍ਰਮ-ਜਾਲ ਵਿਚ ਫਸਾਂਦੇ ਹਨ। ਅਜਿਹੇ ਮਨ-ਮਰਜ਼ੀ ਅਨੁਸਾਰ ਗੁਰਬਾਣੀ ਦੇ ਗ਼ਲਤ ਅਰਥ ਕਰ ਕੇ ਆਪਣਾ ਸੁਆਰਥ ਸਿੱਧ ਕਰਨ ਵਾਲੇ ਮਨ-ਮਤੀ ਅਤੇ ਸੁਆਰਥੀ ਪੁਰਸ਼ਾਂ ਦੇ ਗ਼ਲਤ ਪ੍ਰਚਾਰ ਦਾ ਖੰਡਨ ਗੁਰਬਾਣੀ ਦੇ ਲਗ-ਮਾਤ੍ਰੀ ਨਿਯਮਾਂ ਦੀ ਸਹਾਇਤਾ ਨਾਲ ਹੀ ਕੀਤਾ ਜਾ ਸਕਦਾ ਹੈ। ਇਹਨਾਂ ਪਰਪੰਚੀ ਲੋਕਾਂ ਤੋਂ ਇਲਾਵਾ ਇਕ ਹੋਰ ਸਿਖ-ਵਿਰੋਧੀ ਅਨਸਰ ਹੈ, ਜੋ ਸਿਖ ਸਿਧਾਂਤ ਵਿਚ ਰਲਾ ਪਾਉਣ ਦੀ ਸਿਰ-ਤੋੜ ਕੋਸ਼ਿਸ਼ ਕਰ ਰਿਹਾ ਹੈ। ਉਹ ਅਨਸਰ ਵੀ ਗੁਰਬਾਣੀ ਦੇ ਅਰਥਾਂ ਦੀ ਮਰੋੜ-ਤਰੋੜ ਵਿਚ ਰੁੱਝਾ ਹੋਇਆ ਹੈ।

ਗੁਰਬਾਣੀ ਦੇ ਲਗ-ਮਾਤ੍ਰੀ ਨੇਮਾਂ ਦੀ ਗੌਰਵਤਾ ਅਤੇ ਇਹਨਾਂ ਦੀ ਜਾਣਕਾਰੀ ਦੀ ਮਹੱਤਤਾ ਨੂੰ ਦਰਸਾਉਣ ਲਈ ਕੁਝ ਇਤਿਹਾਸਕ ਤੱਥ ਪਾਠਕਾਂ ਦੀ ਦਿਲਚਸਪੀ ਲਈ ਥੱਲੇ ਅੰਕਿਤ ਕੀਤੇ ਜਾਂਦੇ ਹਨ।

## ਕੇਸੋ ਗੋਪਾਲ ਪੰਡਿਤ ਸਦਿਅਹੁ... ॥

'ਰਾਮਕਲੀ ਸਦੁ' ਵਿਚ ਇਕ ਤੁਕ ਆਉਂਦੀ ਹੈ:

**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥੫॥**

*(ਪੰਨਾ ੯੨੩)*

ਸਨਾਤਨ-ਪ੍ਰਭਾਵੀ ਪ੍ਰਚਾਰਕਾਂ ਅਤੇ ਗੁਰਮਤਿ ਦੇ ਵਿਰੋਧੀਆਂ ਨੇ ਇਸ ਪੰਗਤੀ ਦੇ ਮਨ-ਮਰਜ਼ੀ ਅਨੁਸਾਰ ਗ਼ਲਤ ਅਰਥ ਕਰ ਕੇ ਵੇਦਾਂ ਪੁਰਾਣਾਂ ਅਤੇ ਪੰਡਿਤਾਂ ਦੀ ਪੂਜਾ-ਪ੍ਰਤਿਸ਼ਟਾ ਦਾ ਕਾਫ਼ੀ ਦੇਰ ਤਕ ਪਰਪੰਚ ਰਚੀ ਰੱਖਿਆ। ਉਹ ਕਾਫ਼ੀ ਸਮਾਂ ਖੁਲ੍ਹ-ਮ-ਖੁਲ੍ਹਾ ਇਹ ਪ੍ਰਚਾਰ ਕਰਦੇ ਰਹੇ ਕਿ ਉਪਰੋਕਤ ਪੰਗਤੀ ਵਿਚ ਦਿੱਤੇ ਉਪਦੇਸ਼ ਰਾਹੀਂ ਸਤਿਗੁਰਾਂ ਨੇ ਆਪਣੇ ਨਿੱਜੀ ਅੰਤਿਮ-ਸੰਸਕਾਰ ਕਰਨ ਲਈ 'ਕੇਸੋ ਗੋਪਾਲ' ਨਾਮੀ ਪੰਡਿਤ ਨੂੰ ਬੁਲਾ ਕੇ ਪੁਰਾਣਾਂ ਦੇ ਪਾਠ ਕੀਤੇ ਜਾਣ ਦੀ ਹਿਦਾਇਤ ਕੀਤੀ।

ਗੁਰਮਤਿ ਨੂੰ ਸਮਝਣ ਵਾਲੇ ਸੱਜਣ ਜਾਣਦੇ ਹਨ ਕਿ ਉਪਰੋਕਤ ਵਿਚਾਰ ਗੁਰਮਤਿ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰਦੇ। ਸੋ, ਉਹਨਾਂ ਨੇ ਇਸ ਤੁਕ ਦੇ ਅਰਥਾਂ ਨੂੰ ਘੋਖਣਾ ਜਾਰੀ ਰੱਖਿਆ। ਆਖ਼ਰ ਜਦੋਂ ਇਸ ਪੰਗਤੀ ਵਿਚ ਆਏ ਇਕ ਇਕ ਸ਼ਬਦ ਨੂੰ ਉਸ ਦੀ

ਲਗ-ਮਾਤ੍ਰੀ ਬਣਤਰ ਦੇ ਆਧਾਰ 'ਤੇ ਵਿਚਾਰਿਆ ਗਿਆ ਤਾਂ ਗੁਰਬਾਣੀ ਦੀ ਲਿਖਣ-ਨਿਯਮਾਵਲੀ ਦੀ ਰੌਸ਼ਨੀ ਵਿਚ ਇਸ ਦੇ ਸਹੀ ਅਰਥ ਸਪੱਸ਼ਟ ਹੋ ਗਏ ਅਤੇ ਸਨਾਤਨੀ-ਪ੍ਰਚਾਰਕਾਂ ਦੀ ਪੋਪ-ਲੀਲ੍ਹਾ ਉੱਘੜ ਕੇ ਸਾਹਮਣੇ ਆ ਗਈ।

ਗੁਰਬਾਣੀ ਦੀ ਉਪਰੋਕਤ ਪੰਗਤੀ ਵਿਚ 'ਗੋਪਾਲ' ਅਤੇ 'ਪੰਡਿਤ' ਦੋਹਾਂ ਸ਼ਬਦਾਂ ਦਾ ਅੰਤਲਾ ਅੱਖਰ ਮੁਕਤਾ ਹੈ। ਜੇ 'ਕੇਸੋ ਗੋਪਾਲ' ਨਾਮੀ ਕਿਸੇ ਖ਼ਾਸ ਪੰਡਿਤ ਨੂੰ ਸੱਦੇ ਜਾਣ ਬਾਰੇ ਹਿਦਾਇਤ ਕੀਤੀ ਹੁੰਦੀ ਤਾਂ ਇਹਨਾਂ ਦੋਹਾਂ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਔਂਕੜ [ਗੋਪਾਲੁ ਪੰਡਿਤੁ] ਲੱਗਾ ਹੁੰਦਾ, ਪਰ ਅਜਿਹਾ ਨਹੀਂ ਹੈ। ਫਿਰ ਜੇ 'ਕੇਸੋ ਗੋਪਾਲ' ਨਾਮੀ ਕਿਸੇ ਖ਼ਾਸ ਪੰਡਿਤ ਵੱਲੋਂ 'ਪੁਰਾਣ' ਪੜ੍ਹੇ ਜਾਣ ਵੱਲ ਇਸ਼ਾਰਾ ਹੁੰਦਾ ਤਾਂ ਇਸ ਲਈ ਇਕ-ਵਚਨੀ ਕ੍ਰਿਆ (ਪੜ੍ਹੈ) ਹੋਣੀ ਚਾਹੀਦੀ ਸੀ, ਪਰ ਇਸ ਪੰਗਤੀ ਵਿਚ ਕ੍ਰਿਆ ਬਹੁ-ਵਚਨੀ 'ਪੜਹਿ' ਹੈ। ਇਹਨਾਂ ਤੱਥਾਂ ਤੋਂ ਸਪੱਸ਼ਟ ਹੋ ਗਿਆ ਕਿ ਵਿਰੋਧੀਆਂ ਵੱਲੋਂ ਕੀਤੇ ਮਨ-ਘੜਤ ਅਰਥ ਗ਼ਲਤ ਹਨ।

ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਇਸ ਪੰਗਤੀ ਦੇ ਅਰਥ, ਸ਼ਬਦਾਂ ਦੀ ਬਣਤਰ ਦੇ ਆਧਾਰ 'ਤੇ ਇਉਂ ਬਣਦੇ ਹਨ:

[1](ਕੇਸੋ) ਗੋਪਾਲ = ਕੇਸੋ (ਭਾਵ, ਕੇਸਵ) ਗੋਪਾਲ, ਭਾਵ, ਵਾਹਿਗੁਰੂ ਦੇ। [ਸੰਬੰਧ ਕਾਰਕ, ਇਕ-ਵਚਨ, ਪੁਲਿੰਗ ਨਾਂਵ।]
ਪੰਡਿਤ = ਪੰਡਿਤਾਂ ਨੂੰ। [ਕਰਮ ਕਾਰਕ, ਬਹੁ-ਵਚਨ, ਪੁਲਿੰਗ ਨਾਂਵ।]
ਪੜਹਿ = ਪੜ੍ਹਨ। [ਅਨ-ਪੁਰਖ, ਬਹੁ-ਵਚਨ, ਕ੍ਰਿਆ, ਸੰਭਾਵ ਭਵਿੱਖਤ ਕਾਲ।]

ਕੇਸੋ (ਕੇਸਵ) ਗੋਪਾਲ ਦੇ ਪੰਡਿਤਾਂ (ਆਤਮ-ਦਰਸੀ, ਗੁਰਸਿੱਖਾਂ) ਨੂੰ ਸੱਦਣਾ ਕਰਿਓ, ਤਾਂ ਜੁ ਉਹ ਹਰਿ ਹਰਿ ਕਥਾ ਪੜ੍ਹਨ (ਹਰਿ-ਜਸ ਕਰਨ), ਇਹ 'ਹਰਿ ਹਰਿ ਕਥਾ' ਹੀ ਪੁਰਾਣ-ਪਾਠ ਹੈ (ਭਾਵ, ਹੋਰ ਕਿਸੇ ਪੁਰਾਣ ਆਦਿ ਦੇ ਪੜ੍ਹੇ ਜਾਣ ਦੀ ਲੋੜ ਨਹੀਂ)।

ਇਸ ਤਰ੍ਹਾਂ ਉਪਰੋਕਤ ਪੰਗਤੀ ਦੇ ਗੁਰਮਤਿ-ਸਿਧਾਂਤ ਅਨੁਕੂਲ ਸਹੀ ਅਰਥ ਸਮਝਣ ਵਿਚ ਗੁਰਬਾਣੀ ਦੇ ਲਗ-ਮਾਤ੍ਰੀ ਨਿਯਮਾਂ ਨੇ ਅਗਵਾਈ ਕੀਤੀ, ਤਾਂ ਜਾ ਕੇ ਮਨ-ਮਤਿ ਨੂੰ ਠਲ੍ਹ ਪਈ।

## ਵਖਤੁ ਨ ਪਾਇਓ ਕਾਦੀਆ... ॥

ਜਪੁਜੀ ਸਾਹਿਬ ਵਿਚ ਇਕ ਤੁਕ ਹੈ:

**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥੨੧॥** *(ਪੰਨਾ ੪)*

ਕਾਦਿਆਨੀ ਮਿਰਜ਼ਈਆਂ ਨੇ ਇਸ ਤੁਕ ਦੇ ਗ਼ਲਤ ਅਰਥ ਕਰ ਕੇ ਸ਼ੋਸ਼ਾ ਖੜਾ ਕਰ ਦਿੱਤਾ ਕਿ ਇਸ ਤੁਕ ਰਾਹੀਂ ਅੱਜ ਤੋਂ ਪੰਜ ਸਦੀਆਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਸਾਦਰ ਕਰ ਦਿੱਤਾ ਸੀ ਕਿ "ਕਾਦਿਆਨੀ ਮਤ ਦੇ ਅਨੁਆਈਆਂ (ਕਾਦੀਆਂ) ਨੂੰ; ਜੇ ਉਹ ਕੁਰਾਨ ਦੇ ਲੇਖ ਲਿਖਣ, ਤਾਂ ਉਹਨਾਂ ਨੂੰ ਵਖਤਾਂ (ਤਕਲੀਫ਼ਾਂ) ਵਿਚ ਨਾ ਪਾਉਣਾ।"

---

੧. (ੳ) ਪਿੰਡੁ ਪਤਲਿ ਮੇਰੀ ਕੇਸਉ ਕਿਰਿਆ..... ॥੨॥੩੨॥ *(ਪੰਨਾ ੩੫੮)*
(ਅ) ਕਬੀਰ ਕੇਸੋ ਕੇਸੋ ਕੂਕੀਐ..... ॥੨੨੩॥ *(ਪੰਨਾ ੧੩੭੬)*

ਐਹੋ ਜਹੀ ਸ਼ੋਸ਼ਾ-ਬਾਜ਼ੀ ਧਰਮਾਂ ਦੇ ਕੁਢੱਬੇ ਅਤੇ ਹੋਛੇ ਪ੍ਰਚਾਰਕਾਂ ਵੱਲੋਂ ਸਮੇਂ ਸਮੇਂ ਹੁੰਦੀ ਹੀ ਰਹਿੰਦੀ ਹੈ। ਇਸ ਤਰ੍ਹਾਂ ਕਾਦਿਆਨੀ ਮਤ ਦੇ ਕੁਝ ਗੁਮਰਾਹ-ਕੁਨ ਪ੍ਰਚਾਰਕਾਂ ਨੇ ਆਪਣੇ ਮਤ ਦੇ ਪ੍ਰਚਾਰ ਲਈ ਗੁਰਬਾਣੀ ਨੂੰ ਇਸ ਦੇ ਅਰਥ ਮਰੋੜ-ਤਰੋੜ ਕੇ ਹੱਥ-ਠੋਕੇ ਦੇ ਤੌਰ 'ਤੇ ਵਰਤਣ ਦਾ ਖੜ-ਯੰਤਰ ਰਚਿਆ। ਓਹ ਭੁਲ ਗਏ ਕਿ ਝੂਠ ਦੀ ਕੋਈ ਪਾਂਇਆਂ ਨਹੀਂ ਹੁੰਦੀ।

ਸੋ, ਉਪਰੋਕਤ ਤੁਕ ਦੇ ਸਹੀ ਅਰਥ ਨਿਤਾਰਨ ਅਤੇ ਕਾਦਿਆਨੀ ਮਤ ਦੇ ਕੁਢੱਬੇ ਪ੍ਰਚਾਰਕਾਂ ਦੇ ਗਪੌੜ ਦਾ ਪਾਜ ਖੋਲ੍ਹਣ ਲਈ ਵੀ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਨੇ ਹੀ ਅਗਵਾਈ ਕੀਤੀ।

ਉਪਰੋਕਤ ਪੰਗਤੀ ਵਿਚ 'ਵਖਤੁ' ਸ਼ਬਦ ਦੇ ਅੰਤਲੇ ਅੱਖਰ ਨੂੰ (ੁ) ਲੱਗਾ ਹੋਇਆ ਹੈ, ਜਿਸ ਅਨੁਸਾਰ ਇਹ ਸ਼ਬਦ ਕਰਮ ਕਾਰਕ, ਇਕ-ਵਚਨ, ਪੁਲਿੰਗ ਨਾਂਵ ਹੈ ਅਤੇ ਇਸ ਦਾ ਅਰਥ ਹੈ—'ਸਮਾਂ' (ਵੇਲਾ, ਵਕਤ)। ਇਸ ਸ਼ਬਦ ਦਾ ਅਰਥ ਕਿਸੇ ਤਰ੍ਹਾਂ ਵੀ ਇਸ ਬਣਤਰ ਦੇ ਆਧਾਰ 'ਤੇ 'ਵਖਤਾਂ ਵਿਚ' ਨਹੀਂ ਬਣ ਸਕਦਾ। ਫਿਰ, ਇਸ ਤੁਕ ਦੀ ਕ੍ਰਿਆ 'ਪਾਇਓ' ਭੂਤ ਕਾਲ ਦੀ ਹੈ, ਜਿਸ ਦਾ ਅਰਥ ਬਣਦਾ ਹੈ 'ਨਹੀਂ ਪਾਇਆ'। ਜੇ ਗੁਰੂ ਪਾਤਿਸ਼ਾਹ ਵੱਲੋਂ ਕੋਈ ਹੁਕਮ-ਹਿਦਾਇਤ ਵਾਲੀ ਗੱਲ ਹੁੰਦੀ ਤਾਂ ਇਹ ਕ੍ਰਿਆ ਹੁਕਮੀ ਭਵਿੱਖਤ ਕਾਲ ਦੀ ਹੁੰਦੀ ਅਤੇ ਇਸ ਦਾ ਸਰੂਪ 'ਪਾਇਅਹੁ' ਹੁੰਦਾ; ਜਿਵੇਂ :

**ਨੇੜਾ ਹੈ ਦੂਰਿ ਨ 'ਜਾਣਿਅਹੁ' ਨਿਤ ਸਾਰੇ ਸੰਮ੍ਾਲੇ ॥੪॥੧॥** *(ਪੰਨਾ ੪੮੯)*

ਸੋ, ਇਸ ਤੁਕ ਵਿਚ ਆਏ ਨਾਂਵ ਸ਼ਬਦ 'ਵਖਤੁ' ਅਤੇ ਕ੍ਰਿਆ 'ਪਾਇਓ' ਦੀ ਬਣਤਰ ਦੇ ਆਧਾਰ 'ਤੇ ਅਤੇ ਗੁਰਬਾਣੀ ਦੀ ਲਿਖਣ-ਨਿਯਮਾਵਲੀ ਅਨੁਸਾਰ ਵਿਚਾਰਿਆਂ ਸ਼ੁਧ ਅਰਥ ਇਹ ਬਣਦੇ ਹਨ :

"ਕਾਦੀਆਂ[੧] ਅਥਵਾ ਕਾਜ਼ੀਆਂ ਮੁਲਾਣਿਆਂ ਨੇ ਵੀ ਉਸ ਵੇਲੇ (ਜਦੋਂ ਵਿਧਾਤਾ ਵੱਲੋਂ ਸ੍ਰਿਸ਼ਟੀ ਦੀ ਸਾਜਨਾ ਕੀਤੀ ਗਈ) ਬਾਰੇ ਗਿਆਨ ਨਹੀਂ ਪਾਇਆ।"

ਇਸ ਤਰ੍ਹਾਂ ਗੁਰਬਾਣੀ ਦੇ ਲਿਖਣ-ਨੇਮਾਂ ਦੀ ਰੌਸ਼ਨੀ ਵਿਚ ਅਸੀਂ ਗੁਰਬਾਣੀ ਦੇ

---

੧. ਸ਼ਬਦ 'ਕਾਦੀਆ' ਨੂੰ ਖ਼ਾਹ-ਮ-ਖ਼ਾਹ ਕਾਦਿਆਨੀ ਮਤ ਦੇ ਅਨੁਆਈਆਂ ਨਾਲ ਜੋੜਨ ਦਾ ਜਤਨ ਕੀਤਾ ਗਿਆ ਹੈ। 'ਕਾਦੀ' ਅਰਬੀ ਦਾ ਸ਼ਬਦ ਹੈ, ਜੋ ਫ਼ਾਰਸੀ ਅਤੇ ਉਰਦੂ ਵਿਚ 'ਕਾਜ਼ੀ' ਬਣ ਗਿਆ ਹੋਇਆ ਹੈ। ਗੁਰਬਾਣੀ ਵਿਚ ਇਸ ਦੀ ਵਰਤੋਂ 'ਕਾਜ਼ੀ' ਦੇ ਅਰਥਾਂ ਵਿਚ ਹੋਰਥੇ ਵੀ ਮਿਲਦੀ ਹੈ :

'ਕਾਦੀ' ਕੂੜੁ ਬੋਲਿ ਮਲੁ ਖਾਇ ॥.....੨॥੭॥ *(ਪੰਨਾ ੬੬੨)*

'ਜ਼' ਦੀ ਥਾਵੇਂ 'ਦ' ਦੀ ਵਰਤੋਂ ਪੁਰਾਣੀ ਪੰਜਾਬੀ ਵਿਚ ਅਤੇ ਗੁਰਬਾਣੀ ਵਿਚ ਹੋਰ ਥਾਵੇਂ ਵੀ ਮਿਲਦੀ ਹੈ :

'ਕਾਗਦਿ' ਕਲਮ ਨ ਲਿਖਣਹਾਰੁ ॥੧੨॥ *(ਪੰਨਾ ੩)*

[ਇਸ ਤੁਕ ਵਿਚ ਸ਼ਬਦ 'ਕਾਗਦਿ' ਆਇਆ ਹੈ, ਜੋ ਉਰਦੂ ਵਿਚ ਅਤੇ ਅਜੋਕੀ ਪੰਜਾਬੀ ਵਿਚ 'ਕਾਗ਼ਜ਼ਿ' ਵਿਚ ਬਦਲ ਗਿਆ ਹੈ।]

ਜਿਥੋਂ ਤਕ ਸ਼ਬਦ 'ਵਖਤੁ' ਦਾ ਸੰਬੰਧ ਹੈ, ਇਸ ਦੀ ਵਰਤੋਂ 'ਕਸਟ' ਦੇ ਅਰਥਾਂ ਵਿਚ ਗੁਰਬਾਣੀ ਵਿੱਚੋਂ ਕਿਧਰੇ ਨਹੀਂ ਮਿਲਦੀ, ਪਰ 'ਸਮੇਂ' 'ਵੇਲੇ' ਦੇ ਅਰਥਾਂ ਵਿਚ ਕਈ ਥਾਈਂ ਮਿਲਦੀ ਹੈ :

'ਵਖਤੁ' ਵੀਚਾਰੇ ਸੁ ਬੰਦਾ ਹੋਇ ॥.....੧॥੪॥ *(ਪੰਨਾ ੮੪)*

ਜੇ ਵੇਲਾ 'ਵਖਤੁ' ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥੧॥੫੫॥ *(ਪੰਨਾ ੩੫)*

ਸਹੀ ਅਰਥ ਨਿਖਾਰ ਸਕਦੇ ਹਾਂ ਅਤੇ ਸਵਾਰਥ-ਸਿਧੀ ਜਾਂ ਵਿਰੋਧ ਦੀ ਮਨਸ਼ਾ ਨਾਲ ਮਨ-ਮਰਜ਼ੀ ਦੇ ਅਰਥ ਕਰਨ ਵਾਲਿਆਂ ਦਾ ਪਾਜ ਉਘੇੜ ਸਕਦੇ ਹਾਂ।

ਗੁਰਬਾਣੀ ਦੀ ਲਿਖਣ-ਨਿਯਮਾਵਲੀ ਦੀ ਮਹੱਤਤਾ ਬਾਰੇ ਇਕ ਹੋਰ ਸਵਾਦਲੀ ਉਦਾਹਰਣ ਗੁਰਬਾਣੀ ਦੇ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਕੀਤੀ ਜਾਂਦੀ ਹੈ। ਭੈਰਉ ਰਾਗ ਵਿਚ ਸ੍ਰੀ ਕਬੀਰ ਜੀ ਦੇ ਸ਼ਬਦ ਦੀ ਅਖ਼ੀਰਲੀ ਦੁਪੰਗਤੀ ਹੈ:

**ਦਾਸੁ ਕਬੀਰੁ ਤੇਰੀ ਪਨਹ ਸਮਾਨਾਂ॥**
**ਭਿਸਤੁ ਨਜੀਕਿ ਰਾਖੁ ਰਹਮਾਨਾ॥੪॥੭॥੧੫॥** *(ਪੰਨਾ ੧੧੬੧)*

ਗੁਰਬਾਣੀ ਦੀ ਲਿਖਣ-ਨਿਯਮਾਵਲੀ ਤੋਂ ਅਨਜਾਣ ਲੋਕੀ ਇਹ ਆਖਦੇ ਸੁਣੀਦੇ ਹਨ ਕਿ ਸ੍ਰੀ ਕਬੀਰ ਜੀ ਦੀ ਕਿਸੇ ਵੇਲੇ ਇਹ ਮਾਨਸਿਕ ਅਵਸਥਾ ਸੀ ਕਿ ਉਹ ਬਹਿਸ਼ਤ (ਸ੍ਵਰਗ) ਵਿਚ ਨਿਵਾਸ ਰੱਖੇ ਜਾਣ ਦੇ ਚਾਹਵਾਨ ਸਨ, ਇਸ ਲਈ ਪ੍ਰਭੂ ਅੱਗੇ ਅਰਦਾਸ ਕਰਦੇ ਹਨ ਕਿ "ਹੇ ਕ੍ਰਿਪਾਲੂ ਪ੍ਰਭੂ! ਦਾਸ ਕਬੀਰ ਤੇਰੀ ਸ਼ਰਨ ਵਿਚ ਹੈ, ਇਸ ਦਾਸ ਨੂੰ ਕ੍ਰਿਪਾ ਕਰਕੇ ਬਹਿਸ਼ਤ ਦੇ ਨੇੜੇ ਰੱਖ।"

ਉਪਰੋਕਤ ਅਰਥ ਕਰਨ ਵਾਲੇ ਵੀਰ ਇਹ ਭੁੱਲ ਜਾਂਦੇ ਹਨ ਕਿ ਇਹ ਅਰਥ ਸ੍ਰੀ ਕਬੀਰ ਜੀ ਦੀ ਨਿੱਜੀ ਬਾਣੀ ਦੇ ਸਿਧਾਂਤ ਦੇ ਉਲਟ ਹਨ, ਕਿਉਂਜੁ ਆਪ ਜੀ ਦਾ ਕਥਨ ਹੈ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥੧੨੦॥**
*(ਪੰਨਾ ੧੩੭੦)*

ਨਿਸਚੇ ਹੀ, ਉਪਰੋਕਤ ਅਰਥ ਗ਼ਲਤ ਹਨ ਅਤੇ ਇਸ ਦਾ ਮੂਲ-ਕਾਰਨ ਇਹ ਹੈ ਕਿ ਉਪਰੋਕਤ ਅਰਥ ਕਰਨ ਲੱਗਿਆਂ ਗੁਰਬਾਣੀ ਦੇ ਲਗ-ਮਾਤ੍ਰੀ ਨੇਮਾਂ ਦਾ ਧਿਆਨ ਨਹੀਂ ਰੱਖਿਆ ਗਿਆ, ਐਵੇਂ ਅਟਕਲ-ਪੱਚੂ ਅਰਥ ਕੀਤੇ ਗਏ ਹਨ।

'ਭਿਸਤੁ' ਸ਼ਬਦ ਦੇ ਅੰਤਲੇ 'ਤ' ਅੱਖਰ ਨੂੰ ( ੁ ) ਲੱਗਾ ਹੋਇਆ ਹੈ, ਇਸ ਲਈ, ਇਸ ਦਾ ਸੰਬੰਧ 'ਨਜੀਕਿ' ਸੰਬੰਧਕੀ-ਪਦ ਨਾਲ ਨਹੀਂ ਹੋ ਸਕਦਾ।

ਜੇ 'ਭਿਸਤੁ' ਸ਼ਬਦ ਦਾ ਸੰਬੰਧ 'ਨਜੀਕਿ' ਸੰਬੰਧਕੀ-ਪਦ ਨਾਲ ਹੁੰਦਾ ਤਾਂ ਇਸ ਦਾ ਅੰਤਲਾ 'ਤ' ਅੱਖਰ ਮੁਕਤਾ ਹੋਣਾ ਚਾਹੀਦਾ ਸੀ, ਜਾਂ ਇਸ ਸ਼ਬਦ ਦੇ ਮੂਲ-ਰੂਪ ਦਾ ਫ਼ਾਰਸੀ ਦੇ ਹੋਰ ਸ਼ਬਦਾਂ ਦੇ ਸਰੂਪ ਦੇ ਆਧਾਰ 'ਤੇ ਅੰਤਲਾ 'ਤ' ਅੱਖਰ ਸਿਹਾਰੀ ਸਹਿਤ ਹੋਣਾ ਚਾਹੀਦਾ ਸੀ; ਜਿਹਾ ਕਿ:

**ਕਹਿ ਕਬੀਰ 'ਭਿਸਤਿ' ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥੪॥੪॥**
*(ਪੰਨਾ ੧੩੫੦)*

ਵਿਚਾਰ-ਅਧੀਨ ਤੁਕ ਦਾ ਬਿਸ੍ਰਾਮ-ਪ੍ਰਬੰਧ ਇਸ ਤਰ੍ਹਾਂ ਹੈ:

**ਭਿਸਤੁ, ਨਜੀਕਿ ਰਾਖੁ ਰਹਮਾਨਾ॥**

ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਧੀਨ ਉਪਰੋਕਤ ਦੋਹਾਂ ਤੁਕਾਂ ਦੇ ਅਰਥ ਇਹ ਬਣਦੇ ਹਨ:

"ਹੇ ਰਹੀਮ ਪ੍ਰਭੂ! ਦਾਸ ਕਬੀਰ ਤੇਰੀ ਸ਼ਰਨ ਵਿਚ ਹੈ, (ਇਸ ਦਾਸ ਨੂੰ ਆਪਣੇ) ਨੇੜੇ ਰੱਖ! ਇਹ (ਤੇਰੀ ਨੇੜਤਾ) ਹੀ ਮੇਰੇ ਲਈ ਬਹਿਸ਼ਤ-ਨਿਵਾਸ ਹੈ।"

ਉਪਰੋਕਤ ਤੱਥਾਂ ਤੋਂ ਭਲੀ ਪ੍ਰਕਾਰ ਸਪੱਸ਼ਟ ਹੁੰਦਾ ਹੈ ਕਿ ਗੁਰਬਾਣੀ ਵਿਚ ਸ਼ਬਦਾਂ

ਦੇ ਅੰਤਲੇ ਅੱਖਰਾਂ ਨੂੰ ਲੱਗੀਆਂ ਲਗਾਂ-ਮਾਤ੍ਰਾਂ ਬੱਝਵੇਂ ਨੇਮਾਂ ਅਨੁਸਾਰ ਲੱਗੀਆਂ ਹੋਈਆਂ ਹਨ ਅਤੇ ਇਹਨਾਂ ਦੀ ਅਰਥਾਂ ਨਾਲ ਗੂੜ੍ਹੀ ਸਾਂਝ ਹੈ।

ਕਈ ਵੀਰ, ਜਿਨ੍ਹਾਂ ਨੂੰ ਗੁਰਬਾਣੀ ਦੇ ਲਗ-ਮਾਤ੍ਰੀ ਨੇਮਾਂ ਬਾਰੇ ਕੋਈ ਜਾਣਕਾਰੀ ਨਹੀਂ, ਉਹਨਾਂ ਨੂੰ ਸ਼ਬਦਾਂ ਦੇ ਅੰਤਲੇ ਅੱਖਰਾਂ ਨਾਲ ਲੱਗੀਆਂ ਕਾਰਕੀ ਲਗਾਂ-ਮਾਤ੍ਰਾਂ (ਔਂਕੜ ਅਤੇ ਸਿਹਾਰੀ ਆਦਿ) ਬੇ-ਲੋੜਵੀਆਂ ਜਾਪਦੀਆਂ ਹਨ। ਗੁਰਬਾਣੀ ਦੇ ਅੱਜ ਤਕ ਕੀਤੇ ਗਏ ਟੀਕਿਆਂ ਵਿੱਚੋਂ ਬਹੁਤ ਥੋੜ੍ਹੇ ਅਜਿਹੇ ਟੀਕੇ ਹਨ, ਜਿਨ੍ਹਾਂ ਵਿਚ ਇਹਨਾਂ ਲਗਾਂ-ਮਾਤ੍ਰਾਂ ਦਾ ਪੂਰਾ ਪੂਰਾ ਧਿਆਨ ਰੱਖ ਕੇ ਅਰਥ ਕੀਤੇ ਗਏ ਹਨ। ਗੁਰਬਾਣੀ ਦੇ ਵਿਆਖਿਆਕਾਰਾਂ ਵਿੱਚੋਂ ਵੀ ਗੋਣਵੇਂ ਹੀ ਅਜਿਹੇ ਸੱਜਣ ਹਨ, ਜਿਹੜੇ ਲਗਾਂ-ਮਾਤ੍ਰਾਂ ਦੇ ਨੇਮਾਂ ਤੋਂ ਜਾਣੂ ਹਨ ਅਤੇ ਇਹਨਾਂ ਨੇਮਾਂ ਦੀ ਅਗਵਾਈ ਵਿਚ ਗੁਰਬਾਣੀ ਦੀ ਵਿਆਖਿਆ ਕਰਦੇ ਹਨ।

ਕੋਈ ਸਮਾਂ ਸੀ ਜਦੋਂ ਸਨਾਤਨ-ਪ੍ਰਭਾਵੀ ਕਥਾਕਾਰ ਗੁਰਬਾਣੀ ਦੀ ਕਥਾ ਕਰਦਿਆਂ ਆਪਣੀ ਪੰਡਿਤਾਈ ਜਤਲਾਉਣ ਲਈ ਇਕ ਇਕ ਤੁਕ ਦੇ ਕਈ ਕਈ ਅਰਥ ਕਰ ਕੇ ਸ੍ਰੋਤਿਆਂ ਨੂੰ ਭੰਬਲ-ਭੂਸਿਆਂ ਵਿਚ ਪਾਉਂਦੇ ਰਹੇ। ਇਸ ਪਰਿਪਾਟੀ ਨਾਲ ਕਾਫ਼ੀ ਰੋਲ-ਘਚੋਲਾ ਰਿਹਾ ਅਤੇ ਹਾਨੀ ਹੋਈ। ਗੁਰਮਤਿ ਦੀ ਸੋਝੀ ਰੱਖਣ ਵਾਲੇ ਸੱਜਣ ਮਨ-ਮਤੀ ਅਰਥ ਕਰਨ ਵਾਲੇ ਕਥਾਕਾਰਾਂ ਤੋਂ ਬਹੁਤ ਦੁਖੀ ਸਨ, ਇਸ ਲਈ ਉਹਨਾਂ ਨੇ ਘੋਖਵੀਂ ਬਿਬੇਕ ਬੁੱਧੀ ਨਾਲ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ। ਗੁਰਬਾਣੀ ਵਿਚ ਸ਼ਬਦਾਂ ਦੇ ਅੰਤਲੇ ਅੱਖਰਾਂ ਨੂੰ ਲੱਗੀਆਂ ਲਗਾਂ-ਮਾਤ੍ਰਾਂ ਨੇ ਉਹਨਾਂ ਦੀ ਅਗਵਾਈ ਕੀਤੀ। ਕਰੜੀ ਘਾਲਣਾ ਕਰ ਕੇ, ਸਮੱਗਰ ਬਾਣੀ ਦੇ ਕਈ ਕਈ ਵਾਰੀ ਪਾਠ ਕਰ ਕੇ ਉਹਨਾਂ ਨੇ ਗੁਰਬਾਣੀ ਦੇ ਲਗ-ਮਾਤ੍ਰੀ ਨੇਮ ਲੱਭੇ ਅਤੇ ਉਹਨਾਂ ਨੂੰ ਸਿਖ-ਜਗਤ ਦੇ ਸਾਹਮਣੇ ਰੱਖਿਆ, ਇਸ ਤਰ੍ਹਾਂ ਇਕ ਇਕ ਸ਼ਬਦ ਦੇ ਕਈ ਕਈ ਅਰਥ ਕੀਤੇ ਜਾਣ ਦੀ ਪਰਿਪਾਟੀ ਨੂੰ ਗ਼ਲਤ ਸਿੱਧ ਕਰ ਕੇ ਇਸ ਦੇ ਵਿਰੁੱਧ ਤਕੜੀ ਆਵਾਜ਼ ਉਠਾਈ। ਸ਼ੁਕਰ ਹੈ ਕਿ ਇਸ ਪਰਿਪਾਟੀ ਨੂੰ ਹੁਣ ਕੁਝ ਠਲ੍ਹ ਪੈ ਰਹੀ ਹੈ।

ਪਰ, ਲਗ-ਮਾਤ੍ਰੀ ਨੇਮਾਂ ਦਾ ਸਰਲ ਰੂਪ ਵਿਚ, ਬਣਾ ਸਵਾਰ ਕੇ ਅਜੇ ਤਕ ਪ੍ਰਚਾਰ ਨਹੀਂ ਹੋਇਆ, ਜਿਸ ਦੇ ਫਲਸਰੂਪ ਮਨ-ਮਤੀਏ ਗਿਆਨੀ ਅਜੇ ਵੀ ਆਪਣੀ ਪਰਪੰਚ-ਲੀਲ੍ਹਾ ਦੀ ਪੁਸ਼ਟੀ ਲਈ ਗੁਰਬਾਣੀ ਦੇ ਮਨ-ਮਰਜ਼ੀ ਅਨੁਸਾਰ ਅਰਥ ਕਰ ਕੇ ਸਾਦ-ਮੁਰਾਦੇ ਜਗਿਆਸੂਆਂ ਨੂੰ ਭੁਚਲਾਉਣ ਵਿਚ ਸਫਲ ਹੋ ਰਹੇ ਹਨ। ਇਹ ਠੱਗ-ਬਾਜ਼ੀ ਛੋਟੇ ਪੱਧਰ 'ਤੇ ਵੀ ਹੋ ਰਹੀ ਹੈ ਅਤੇ ਵੱਡੇ ਪੱਧਰ 'ਤੇ ਵੀ। ਪਤਾ ਲੱਗਾ ਹੈ ਕਿ ਰੂਸ ਵਰਗੇ ਨਾਸਤਕ ਦੇਸ਼ ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕਰਵਾਉਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਭਾਵੇਂ, ਅਜੇ ਤਕ ਸਪੱਸ਼ਟ ਤੌਰ 'ਤੇ ਇਸ ਸੰਬੰਧ ਵਿਚ ਕੁਝ ਸਾਹਮਣੇ ਨਹੀਂ ਆਇਆ, ਪਰ ਅੰਦੇਸ਼ਾ ਹੈ ਕਿ ਇਸ ਉਪਰਾਲੇ ਦੇ ਪਿੱਛੇ ਗੁਰਬਾਣੀ ਨੂੰ ਮਾਰਕਸਵਾਦੀ ਸਿਧਾਂਤ ਦੀ ਪੁਸ਼ਟੀ ਲਈ ਹੱਥ-ਠੋਕਾ ਬਣਾ ਕੇ ਵਰਤੇ ਜਾਣ ਦੀ ਭਾਵਨਾ ਕੰਮ ਕਰ ਰਹੀ ਹੈ। ਕੁਝ ਵੀ ਹੋਵੇ, ਅਸਲੀਅਤ ਨੂੰ ਪਛਾਣਨ ਅਤੇ ਪ੍ਰਚਾਰਨ ਦੀ ਅਤਿਅੰਤ ਲੋੜ ਹੈ। ਗੁਰਬਾਣੀ ਦੇ ਸਹੀ ਅਤੇ ਸ਼ੁਧ ਆਸ਼ੇ ਨੂੰ ਸਮਝਣ ਅਤੇ ਪ੍ਰਚਾਰਨ ਲਈ ਜ਼ਰੂਰੀ ਹੈ ਕਿ ਸ਼ਬਦਾਂਤਿਕ ਲਗ-ਮਾਤ੍ਰੀ ਨੇਮਾਂ ਬਾਰੇ ਜਾਣਕਾਰੀ ਸਰਲ ਅਤੇ ਸਪੱਸ਼ਟ ਸ਼ਬਦਾਂ ਵਿਚ ਛਾਪ ਕੇ ਸਮੂਹ ਗੁਰਬਾਣੀ-ਪ੍ਰੇਮੀਆਂ ਨੂੰ ਸੁਲੱਭ ਕੀਤੀ ਜਾਵੇ ਅਤੇ ਅਜਿਹਾ ਉਪਰਾਲਾ ਪੰਥਕ ਪੱਧਰ 'ਤੇ ਕੀਤੇ ਜਾਣ ਦੀ ਲੋੜ ਹੈ। ਸਤਿਗੁਰੂ ਮਿਹਰ ਕਰਨ! ਪੰਥ ਦੇ ਮੁਹਾਣਿਆਂ ਦਾ ਇਸ ਪੱਖ ਵੱਲ ਧਿਆਨ ਆਵੇ!

# ੨. ਭਾਸ਼ਾ

## ੨.੧. ਭਾਸ਼ਾ—ਪਰਿਭਾਸ਼ਾ

'ਭਾਸ਼ਾ' ਉਹ ਸਾਧਨ ਅਥਵਾ ਮਾਧਿਅਮ (Medium) ਹੈ, ਜਿਸ ਦੁਆਰਾ ਕੋਈ ਮਨੁੱਖ ਬੋਲ ਕੇ ਆਪਣੇ ਮਨੋ-ਭਾਵ ਦੂਜਿਆਂ ਪ੍ਰਤੀ ਪ੍ਰਗਟ ਕਰਦਾ ਹੈ।

## ੨.੨. ਭਾਸ਼ਾ ਦੀ ਸਿਰਜਨਾ ਅਤੇ ਵਿਕਾਸ

ਮਨੋ-ਭਾਵ ਪ੍ਰਗਟ ਕਰਨ ਲਈ ਵੱਖ ਵੱਖ ਧੁਨੀਆਂ; ਜੋ ਮਨੁੱਖੀ ਸਾਹ ਨੂੰ ਸੰਘ ਅਤੇ ਮੂੰਹ ਵਿਚਲੇ ਕੁਝ ਅੰਗਾਂ ਉੱਤੇ ਨਿਸਚਿਤ ਢੰਗ ਨਾਲ ਹਰਕਤ ਕਰਨ ਜਾਂ ਰੋਕ ਪਾਉਣ ਨਾਲ ਬਣਦੀਆਂ ਹਨ, ਨੂੰ ਵਿਧੀ-ਵਿਉਂਤ ਅਨੁਸਾਰ ਜੋੜ ਕੇ ਸਾਰਥਕ, ਧੁਨੀਆਤਮਕ-ਚਿੰਨ੍ਹਾਂ (ਸ਼ਬਦਾਂ) ਦੀ ਸਿਰਜਨਾ ਕੀਤੀ ਜਾਂਦੀ ਹੈ। ਫਿਰ ਇਹਨਾਂ ਸਾਰਥਕ ਧੁਨੀਆਤਮਕ-ਚਿੰਨ੍ਹਾਂ (ਸ਼ਬਦਾਂ) ਨੂੰ ਨੇਮ-ਬੱਧ ਢੰਗ ਨਾਲ ਤਰਤੀਬ ਦੇ ਕੇ ਵਾਕ ਬਣਾਏ ਜਾਂਦੇ ਹਨ। ਵਾਕਾਂ ਦੇ ਅਜਿਹੇ ਵਿਉਂਤ-ਬੱਧ ਸੰਗ੍ਰਹਿ; ਜਿਸ ਦੁਆਰਾ ਆਪਸੀ ਵਿਚਾਰ ਪਰਸਪਰ ਸਮਝੇ-ਸਮਝਾਏ ਜਾ ਸਕਣ, ਨੂੰ 'ਭਾਸ਼ਾ' ਕਹੀਦਾ ਹੈ।

ਦੇਸ਼ (Space) ਅਤੇ ਕਾਲ (Time) ਭਾਸ਼ਾ ਉੱਤੇ ਨਿਰੰਤਰ ਪ੍ਰਭਾਵ ਪਾਉਂਦੇ ਰਹਿੰਦੇ ਹਨ, ਇਸ ਦੇ ਫਲਸਰੂਪ ਸਮੇਂ ਦੀ ਗਤੀ ਅਤੇ ਇਲਾਕਿਆਂ ਦੀ ਵਿਭਿੰਨਤਾ ਕਾਰਨ ਭਾਸ਼ਾ ਵਿਚ ਨਿਰੰਤਰ ਤਬਦੀਲੀ ਵਾਪਰਦੀ ਰਹਿੰਦੀ ਹੈ।

## ੨.੩. (ੳ) ਪੰਜਾਬੀ-ਭਾਸ਼ਾ

ਪੰਜਾਬ ਦੇ ਵਾਸੀ ਜਿਹੜੀ ਭਾਸ਼ਾ ਆਪਣੇ ਆਮ ਵਰਤੋਂ-ਵਿਹਾਰ ਵਿਚ ਬੋਲਦੇ ਹਨ, ਉਸ ਨੂੰ 'ਪੰਜਾਬੀ ਭਾਸ਼ਾ' ਕਿਹਾ ਜਾਂਦਾ ਹੈ।

### (ਅ) ਪੰਜਾਬੀ ਦੀਆਂ ਉਪ-ਬੋਲੀਆਂ

ਪੰਜਾਬ ਪ੍ਰਾਂਤ ਦੀਆਂ ਇਲਾਕਾਈ ਬੋਲੀਆਂ ਦੇ ਭਿੰਨਤਾ ਦੇ ਆਧਾਰ 'ਤੇ ਸਾਹਿਤ-ਆਚਾਰੀਆਂ ਨੇ ਪੰਜਾਬੀ ਬੋਲੀ ਦੀਆਂ ਹੇਠ-ਲਿਖੀਆਂ ਉਪ-ਬੋਲੀਆਂ ਮੰਨੀਆਂ ਹਨ :

(ੳ) ਮਾਝੀ—ਪੂਰਾ ਜ਼ਿਲ੍ਹਾ ਅੰਮ੍ਰਿਤਸਰ, ਜ਼ਿਲ੍ਹਾ ਗੁਰਦਾਸਪੁਰ ਦੀਆਂ ਦੋ ਤਹਿਸੀਲਾਂ, ਬਟਾਲਾ ਅਤੇ ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਦਾ ਰਾਵੀ ਤੋਂ ਖੱਬੇ ਪਾਸੇ ਦੇ ਇਲਾਕੇ ਵਿਚ ਬੋਲੀ ਜਾਣ ਵਾਲੀ ਬੋਲੀ।

(ਅ) ਮਲਵਈ—ਜ਼ਿਲ੍ਹਾ ਫ਼ਿਰੋਜ਼ਪੁਰ, ਬਠਿੰਡਾ, ਲੁਧਿਆਣਾ, ਸੰਗਰੂਰ ਅਤੇ ਪਟਿਆਲੇ ਦੇ ਪੱਛਮੀ ਖੇਤਰ ਵਿਚ ਬੋਲੀ ਜਾਣ ਵਾਲੀ ਬੋਲੀ।

(ੲ) ਦੁਆਬੀ—ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਦੇ ਇਲਾਕੇ ਵਿਚ ਬੋਲੀ ਜਾਣ ਵਾਲੀ ਬੋਲੀ। ਭਾਸ਼ਾਚਾਰੀਆਂ ਵੱਲੋਂ ਇਸ ਨੂੰ ਵੀ ਮਲਵਈ ਬੋਲੀ ਦਾ ਭਾਗ ਹੀ ਮੰਨਿਆ ਜਾਂਦਾ ਹੈ।

(ਸ) ਪੁਆਧੀ—ਰੋਪੜ, ਪਟਿਆਲਾ, ਅੰਬਾਲਾ ਦੇ ਆਸ-ਪਾਸ ਬੋਲੀ ਜਾਣ ਵਾਲੀ ਬੋਲੀ।
(ਹ) ਲਹਿੰਦੀ—ਸਾਂਝੇ ਪੰਜਾਬ ਦੇ ਡੇਰਹਾ-ਜਾਤੀ, ਮੁਲਤਾਨ, ਬਹਾਵਲਪੁਰ ਦੇ ਇਲਾਕੇ ਵਿਚ (ਜੋ ਹੁਣ ਪਾਕਿਸਤਾਨ ਵਿਚ ਹੈ) ਬੋਲੀ ਜਾਣ ਵਾਲੀ ਬੋਲੀ।
(ਕ) ਪੋਠੋਹਾਰੀ—ਸਾਂਝੇ ਪੰਜਾਬ ਦੇ ਪੋਠੋਹਾਰ ਦੇ ਇਲਾਕੇ ਵਿਚ (ਜੋ ਹੁਣ ਪਾਕਿਸਤਾਨ ਵਿਚ ਹੈ) ਬੋਲੀ ਜਾਣ ਵਾਲੀ ਬੋਲੀ।
(ਖ) ਪਹਾੜੀ/ਡੋਗਰੀ—ਸਾਂਝੇ ਪੰਜਾਬ ਦੇ ਕਾਂਗੜੇ, ਜੰਮੂ ਅਤੇ ਪੁਣਛ ਆਦਿ ਦੇ ਇਲਾਕਿਆਂ ਵਿਚ ਬੋਲੀ ਜਾਣ ਵਾਲੀ ਬੋਲੀ।

## ੨.੪. (ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੀ ਗਈ ਨਾਨਾ-ਪ੍ਰਕਾਰੀ ਭਾਸ਼ਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੀ ਭਾਸ਼ਾ ਪੰਜ ਕੁ ਸੌ ਸਾਲ ਤੋਂ ਲੈ ਕੇ ਅੱਠ ਸੌ ਸਾਲ ਪੁਰਾਤਨ ਹੈ। ਇਹ ਪ੍ਰਮੁਖ ਤੌਰ 'ਤੇ ਸਾਧ-ਭਾਸ਼ਾ ਹੈ। ਸਾਧ-ਭਾਸ਼ਾ ਭਾਰਤ ਦੀਆਂ ਵੱਖ ਵੱਖ ਪ੍ਰਾਂਤਕ-ਬੋਲੀਆਂ ਦਾ ਸ੍ਰੇਸ਼ਟ ਮਿਸ਼ਰਣ ਹੈ। ਇਸ ਵਿਚ ਪੰਜਾਬੀ ਦੀਆਂ ਵੱਖ ਵੱਖ ਉਪ-ਭਾਸ਼ਾਵਾਂ ਤੋਂ ਇਲਾਵਾ ਬ੍ਰਜ ਭਾਸ਼ਾ, ਪ੍ਰਾਕ੍ਰਿਤ, ਅਪਭ੍ਰੰਸ਼, ਸਹਸਕ੍ਰਿਤੀ, ਗਾਥਾ, ਭੱਟ-ਭਾਸ਼ਾ, ਫ਼ਾਰਸੀ (ਰੇਖਤਾ) ਆਦਿ ਭਾਸ਼ਾਵਾਂ ਆਉਂਦੀਆਂ ਹਨ।

ਵੈਸੇ, ਗੁਰਬਾਣੀ ਵਿਚ ਕਈ ਹੋਰ ਬੋਲੀਆਂ; ਜਿਵੇਂ ਮਾਰਵਾੜੀ; ਮਰਾਠੀ, ਗੁਜਰਾਤੀ ਆਦਿ ਦੇ ਅਨੇਕਾਂ ਸ਼ਬਦ ਵਰਤੇ ਮਿਲਦੇ ਹਨ, ਜਿਨ੍ਹਾਂ ਦਾ ਵੰਨਗੀ-ਮਾਤ੍ਰ ਵਰਣਨ੍ਹ ਥੱਲੇ ਕੀਤਾ ਜਾਂਦਾ ਹੈ।

### (ਅ) ਗੁਰਬਾਣੀ ਵਿਚ ਪ੍ਰਾਂਤਕ ਬੋਲੀਆਂ ਦੀ ਵੰਨਗੀ

**ਬ੍ਰਜ-ਭਾਸ਼ਾ**

**ਕਹਾ ਮਨ ਬਿਖਿਆ ਸਿਉ ਲਪਟਾਹੀ ॥**
**ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥੧॥ਰਹਾਉ॥**
**ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ ॥**
**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥.....੨॥੨॥**

*(ਸਾਰੰਗ ਮਹਲਾ ੯, ਪੰਨਾ ੧੨੩੧)*

**ਅਪਭ੍ਰੰਸ਼**

**ਪਹਿਲ ਪੁਰੀਏ ਪੁੰਡਰਕ ਵਨਾ ॥**
**ਤਾ ਚੇ ਹੰਸਾ ਸਗਲੇ ਜਨਾਂ ॥**
**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥**
**ਪਹਿਲ ਪੁਰਸਾਬਿਰਾ ॥**
**ਅਥੋਨ ਪੁਰਸਾਦਮਰਾ ॥**
**ਅਸਗਾ ਅਸ ਉਸਗਾ ॥**
**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥.....੩॥੪॥**

*(ਧਨਾਸਰੀ ਨਾਮਦੇਵ ਜੀ, ਪੰਨਾ ੬੯੩)*

## ਸਹਸਕ੍ਰਿਤੀ

ਨਹ ਬਿਲੰਬ ਧਰਮੰ ਬਿਲੰਬ ਪਾਪੰ ॥
ਦ੍ਰਿੜੰਤ ਨਾਮੰ ਤਜੰਤ ਲੋਭੰ ॥
ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥
ਨਾਨਕ ਜਿਹ ਸੁਪ੍ਰਸੰਨ ਮਾਧਵਹ ॥੧੦॥ *(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੪)*

## ਗਾਥਾ

ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥
ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥ *(ਗਾਥਾ ਮ: ੫, ਪੰਨਾ ੧੩੬੧)*

## ਭੱਟ-ਭਾਸ਼ਾ

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥
ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥
*(ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੭)*

## ਫ਼ਾਰਸੀ (ਰੇਖ਼ਤਾ)

ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥
ਬੰਦੇ ਚਸਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ਰਹਾਉ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥੪॥੧॥
*(ਤਿਲੰਗ ਮਹਲਾ ੫ ਘਰੁ ੧, ਪੰਨਾ ੭੨੩)*

## ਰਾਜਸਥਾਨੀ

ਰਾਜਸਥਾਨੀ ਬੋਲੀ ਦੇ ਬਹੁਤੇ ਨਾਂਵ, ਵਿਸ਼ੇਸ਼ਣ ਅਤੇ ਕਿਰਦੰਤ ਓ—ਅੰਤਿਕ ਹੁੰਦੇ ਹਨ; ਜਿਵੇਂ ਦਾਸਰੋ, ਪਰਮੇਸਰੋ, ਠਾਕੁਰੋ, ਹਉਰੋ, ਗਉਰੋ, ਬਡੋ, ਊਚੋ, ਮੂਚੋ, ਪਾਇਓ, ਹੀਓ, ਆਦਿ। ਗੁਰਬਾਣੀ ਵਿੱਚੋਂ ਇਸ ਭਾਸ਼ਾ ਦਾ ਨਮੂਨਾ ਥੱਲੇ ਦਿੱਤਾ ਜਾਂਦਾ ਹੈ:

ਗਰਬਿ ਗਹਿਲੜੋ ਮੂੜੜੋ ਹੀਓ ਰੇ ॥
ਹੀਓ ਮਹਰਾਜ ਰੀ ਮਾਇਓ ॥
ਡੀਹਰ ਨਿਆਈ ਮੋਹਿ ਫਾਕਿਓ ਰੇ ॥ਰਹਾਉ॥
ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥
ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥੨॥੧੯॥
*(ਟੋਡੀ ਮ: ੫, ਪੰਨਾ ੭੧੫)*

## ਮਰਾਠੀ/ਉੜੀਆ

ਮਰਾਠੀ ਵਿਚ ਸੰਬੰਧਕੀ-ਪਦ ਕਾ, ਕੇ, ਕੀ ਦੀ ਥਾਵੇਂ ਬਹੁਤ ਕਰਕੇ ਚੋ, ਚੇ, ਚੀ ਦੀ ਵਰਤੋਂ ਕੀਤੀ ਜਾਂਦੀ ਹੈ। ਮਹਾਰਾਸ਼ਟਰ ਵਿਚ ਪੈਦਾ ਹੋਏ ਸ੍ਰੀ ਨਾਮਦੇਵ ਜੀ ਦੀ ਬਾਣੀ ਵਿਚ ਅਜਿਹੇ ਸੰਬੰਧਕੀ-ਪਦਾਂ ਦੀ ਵਰਤੋਂ ਆਮ ਮਿਲਦੀ ਹੈ:

**ਨਾਮੇ 'ਚੇ' ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥** *(ਪੰਨਾ ੭੨੭)*

**ਪ੍ਰਣਵੈ ਨਾਮਦੇਉ ਤਾਂ 'ਚੀ' ਆਣਿ ॥**
**ਸਗਲ ਭਗਤ ਜਾ 'ਚੈ' ਨੀਸਾਣਿ ॥੫॥੧॥** *(ਪੰਨਾ ੧੨੯੨)*

'ਉੜੀਆ' ਅਤੇ 'ਮਰਾਠੀ' ਵਿਚ ਕਈ ਭੂਤ-ਕਿਰਦੰਤ ਪਿਛੇਤਰ-ਚਿੰਨ੍ਹ 'ਲੇ' ਸੰਮਿਲਤ ਕਰ ਕੇ ਬਣਾਏ ਜਾਂਦੇ ਹਨ। ਗੁਰਬਾਣੀ ਵਿਚ ਅਜਿਹੇ ਭੂਤ-ਕਿਰਦੰਤਾਂ ਦੀ ਵਰਤੋਂ ਬਥੇਰੀ ਥਾਵੇਂ ਮਿਲਦੀ ਹੈ; ਜਿਵੇਂ:

**'ਆਨੀਲੇ' ਕਾਗਦੁ 'ਕਾਟੀਲੇ' ਗੂਡੀ ਆਕਾਸ ਮਧੇ 'ਭਰਮੀਅਲੇ' ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ 'ਰਾਖੀਅਲੇ' ॥੧॥**
**ਮਨੁ ਰਾਮ ਨਾਮਾ 'ਬੇਧੀਅਲੇ' ॥**
**ਜੈਸੇ ਕਨਿਕ ਕਲਾ ਚਿਤੁ 'ਮਾਂਡੀਅਲੇ' ॥੧॥ਰਹਾਉ॥੪॥੧॥** *(ਪੰਨਾ ੯੭੨)*

## ਪੰਜਾਬੀ

ਗੁਰਬਾਣੀ ਵਿਚ ਵਰਤੀ ਗਈ ਪੰਜਾਬੀ ਵੀ ਸਾਧ-ਭਾਸ਼ਾ ਦਾ ਹੀ ਹਿੱਸਾ ਹੈ। ਇਸ ਵਿਚ ਪੰਜਾਬੀ ਦੀਆਂ ਵੱਖ ਵੱਖ ਉਪ-ਭਾਖਾਵਾਂ ਦੀ ਵਰਤੋਂ ਦੇ ਵੀ ਭਰਪੂਰ ਦਰਸ਼ਨ ਹੁੰਦੇ ਹਨ, ਪਰ ਲਹਿੰਦੀ ਵਿਸ਼ੇਸ਼ ਕਰ ਕੇ ਉਜਾਗਰ ਹੁੰਦੀ ਹੈ। ਲਹਿੰਦੀ ਦੀਆਂ ਮੋਟੀਆਂ ਮੋਟੀਆਂ ਵਿਸ਼ੇਸ਼ਤਾਵਾਂ ਹੇਠ ਲਿਖੇ ਅਨੁਸਾਰ ਹਨ:

੧. ਸੰਜੋਗਾਤਮਿਕਤਾ ਇਸ ਦਾ ਵਿਸ਼ੇਸ਼ ਗੁਣ ਹੈ।
੨. 'ਦ' ਅੱਖਰ ਦੀ ਥਾਵੇਂ ਬਹੁਤ ਕਰਕੇ 'ਡ' ਅੱਖਰ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ, 'ਦੇਖ' ਦੀ ਥਾਵੇਂ 'ਡੇਖ', 'ਦੁਖ' ਦੀ ਥਾਵੇਂ 'ਡੁਖ' ਆਦਿ।
੩. 'ਏ' ਦੀ ਬਜਾਏ 'ਹ' ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ, 'ਇਕ' ਦੀ ਥਾਵੇਂ 'ਹਿਕ'।
੪. ਭਵਿੱਖਤ ਕਾਲ ਦੀਆਂ ਕ੍ਰਿਆਵਾਂ ਵਿਚ 'ਗ' ਪਿਛੇਤਰ ਦੀ ਬਜਾਏ 'ਸ' ਦੀ ਵਰਤੋਂ; ਜਿਵੇਂ, ਕਰਸਾਂ, ਕਰਸੇਂ, ਕਰਸੀ, ਕਰਸੋ, ਕਰਸਨਿ, ਆਦਿ।
੫. ਕਈ ਭੂਤ-ਕਿਰਦੰਤ ਸਾਧਾਰਨ-ਨੇਮ ਤੋਂ ਇਲਾਵਾ ਕਿਸੇ ਹੋਰ ਰੀਤਿ ਅਨੁਸਾਰ ਵੀ ਬਣਦੇ ਹਨ; ਜਿਵੇਂ, ਖਾਧਾ, ਡਿਠਾ, ਜਾਤਾ, ਫਾਥਾ, ਲਭਾ, ਆਦਿ।
੬. ਭੂਤ-ਕਾਲੀ ਕ੍ਰਿਆਵਾਂ ਨਾਲ ਪੜਨਾਂਵੀ-ਪਿਛੇਤਰਾਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ; ਜਿਵੇਂ, ਡਿਠਮੁ, ਲਧਮੁ, ਕੀਤੋਈ, ਸੁਧੋਸੁ, ਆਦਿ।
੭. ਕਈ ਪੜਨਾਂਵਾਂ ਵਿਚ ਲਿੰਗ-ਭੇਦ ਮਿਲਦਾ ਹੈ:

| *ਪੁਲਿੰਗ* | *ਇਸਤਰੀ-ਲਿੰਗ* |
|---|---|
| ਉਹੁ, ਉਹੋ | ਉਹ, ਉਹਾ |
| ਸੋ, ਸੋਈ | ਸਾ, ਸਾਈ |
| ਕੋ, ਕੋਈ | ਕਾ, ਕਾਈ |
| ਸਭੁ, ਸਭੋ | ਸਭ, ਸਭਾ |

ਸਮੱਗਰ ਗੁਰਬਾਣੀ ਵਿਚ ਹੀ ਭਾਵੇਂ ਲਹਿੰਦੀ ਦੇ ਸ਼ਬਦਾਂ ਦੀ ਵਰਤੋਂ ਕੀਤੀ ਮਿਲਦੀ ਹੈ, ਪਰ ਜੈਤਸਰੀ ਦੀ ਵਾਰ ਦੇ ਸਲੋਕਾਂ ਵਿੱਚੋਂ ਹਰ ਦੂਜਾ ਸਲੋਕ, ਵਾਰ ਮਾਰੂ ਡਖਣੇ ਦੇ ਸਾਰੇ ਸਲੋਕ ਅਤੇ ਸ਼ੇਖ਼ ਫ਼ਰੀਦ ਜੀ ਦੇ ਬਹੁਤੇ ਸਲੋਕ ਤਾਂ ਸ਼ੁਧ ਲਹਿੰਦੀ ਵਿਚ ਹਨ। ਕੁਝ ਵੰਨਗੀ-ਮਾਤ੍ਰ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ:

## ਵਾਰ ਜੈਤਸਰੀ

ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ॥
ਅਢੁ ਨ ਲਹੰਦੜੋ ਮੁਲੁ, ਨਾਨਕ ਸਾਥਿ ਨ ਜੁਲਈ ਮਾਇਆ॥ਸਲੋਕ ੨॥੧੦॥
*(ਪੰਨਾ ੭੦੮)*

ਮੁਖੁ ਡੇਖਾਊ ਪਲਕ, ਛਡਿ ਆਨ ਨ ਡੇਊ ਚਿਤੁ॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ॥ਸਲੋਕ ੨॥੧੨॥
*(ਪੰਨਾ ੭੦੮)*

## ਵਾਰ ਮਾਰੂ ਡਖਣੇ

ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ॥
ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ॥ਸਲੋਕੁ ੧॥੮॥
*(ਪੰਨਾ ੧੦੯੬)*

ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ॥
ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ॥ਸਲੋਕੁ ੨॥੧੨॥ *(ਪੰਨਾ ੧੦੯੮)*

ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ॥
ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ॥ਸਲੋਕੁ ੩॥੧੨॥ *(ਪੰਨਾ ੧੦੯੮)*

ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ॥
ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ॥ਸਲੋਕੁ ੨॥੧੫॥ *(ਪੰਨਾ ੧੦੯੯)*

ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ॥
ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ॥ਸਲੋਕੁ ੩॥੧੫॥ *(ਪੰਨਾ ੧੦੯੯)*

## ਸਲੋਕ ਸ਼ੇਖ਼ ਫ਼ਰੀਦ ਜੀ

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥
*(ਪੰਨਾ ੧੩੮੪)*

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥ *(ਪੰਨਾ ੧੩੮੪)*

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥੧੪॥ *(ਪੰਨਾ ੧੩੭੮)*

# ੩. ਧੁਨੀ

## ੩.੧. 'ਧੁਨੀ' ਦੀ ਪਰਿਭਾਸ਼ਾ ਅਤੇ ਧੁਨੀ-ਰਚਨਾ

'ਧੁਨੀ' ਦਾ ਅਰਥ ਹੈ—'ਆਵਾਜ਼' (Sound)। ਸਾਹ ਲੈਣਾ ਮਨੁੱਖ ਦੀ ਕੁਦਰਤੀ ਪ੍ਰਕ੍ਰਿਆ ਹੈ। ਬਾਹਰ ਆਉਂਦੇ ਸਾਹ ਦੇ ਪ੍ਰਵਾਹ ਵਿਚ ਜਦੋਂ ਕਿਧਰੇ ਕਿਸੇ ਕਿਸਮ ਦੀ ਰੁਕਾਵਟ ਪੈਂਦੀ ਹੈ ਤਾਂ ਇਸ ਨਾਲ ਧੁਨੀ ਪੈਦਾ ਹੁੰਦੀ ਹੈ। ਧੁਨੀ-ਰਚਨਾ ਵਿਚ ਵੱਖ ਵੱਖ ਉਚਾਰ-ਅੰਗਾਂ, ਜਿਵੇਂ ਕੰਠ-ਪੋਲ (ਗਲੇ ਵਿਚਲੀ ਖ਼ਾਲੀ ਥਾਂ), ਮੂੰਹ-ਪੋਲ (ਕੋਮਲ ਤਾਲੂ, ਖਰ੍ਹਵਾ ਤਾਲੂ, ਬੁੱਟ, ਦੰਦ, ਬੁਲ੍ਹ) ਆਦਿ ਅੰਗ ਕੰਮ ਕਰਦੇ ਹਨ। ਇਹਨਾਂ ਉਚਾਰ-ਅੰਗਾਂ ਦੀ ਨਿਸਚਿਤ ਹਰਕਤ ਦੁਆਰਾ ਸਾਹ ਦੇ ਪ੍ਰਵਾਹ ਵਿਚ ਜਿਸ ਜਿਸ ਅੰਗ ਉੱਤੇ ਅਤੇ ਜਿਸ ਜਿਸ ਢੰਗ ਨਾਲ ਰੁਕਾਵਟ ਪਾਈ ਜਾਂਦੀ ਹੈ, ਉਸ ਉਸ ਕਿਸਮ ਦੀ ਧੁਨੀ ਪੈਦਾ ਹੋ ਜਾਂਦੀ ਹੈ। ਸੋ, ਧੁਨੀ ਤੋਂ ਭਾਵ ਹੈ : ਭਾਸ਼ਾ ਦੇ ਉਚਾਰਣ ਦੀ ਛੋਟੀ ਤੋਂ ਛੋਟੀ ਨਿਖੜਵੀਂ ਇਕਾਈ।

## ੩.੨. ਧੁਨੀ-ਚਿਤ੍ਰਣ ਦੀ ਵਿਧੀ

'ਧੁਨੀ' ਦਾ ਸੰਬੰਧ ਉਚਾਰਣ ਨਾਲ ਹੈ। ਧੁਨੀ ਦੇ ਉਚਾਰਣਾਤਮਿਕ ਰੂਪ ਦਾ ਲਿਖਤ-ਰੂਪ ਨਿਰੂਪਣ ਕਰਨ ਵਾਲੇ ਚਿੰਨ੍ਹ ਨੂੰ 'ਵਰਣ' ਕਹੀਦਾ ਹੈ। ਇਹ 'ਵਰਣ' ਵੱਖ ਵੱਖ ਧੁਨੀਆਂ ਦੇ ਪ੍ਰਤੀਕ-ਚਿੰਨ੍ਹ ਹੁੰਦੇ ਹਨ। ਦੋਹਾਂ (ਧੁਨੀ ਅਤੇ ਵਰਣ) ਦੇ ਰੂਪ ਨੂੰ ਨਿਖੇੜਨ ਲਈ ਵੱਖ ਵੱਖ ਧੁਨੀਆਂ ਦੇ ਪ੍ਰਤੀਕ ਵਰਣਾਂ ਨੂੰ ਤਿਰਛੀਆਂ ਲਕੀਰਾਂ ਵਿਚਕਾਰ ਲਿਖਿਆ ਜਾਂਦਾ ਹੈ; ਜਿਵੇਂ :

/ੳ/, /ਅ/, /ੲ/, /ਸ/, /ਹ/, /ਕ/, ਆਦਿ।

ਇਸ ਅਨੁਸਾਰ ਚਿੰਨ੍ਹ 'ੳ', ਸਾਧਾਰਨ ਰੂਪ ਵਿਚ ਅੰਕਿਤ ਕੀਤਾ 'ਊੜੇ ਅੱਖਰ' ਦਾ ਪ੍ਰਤੀਕ ਹੈ, ਜਦ ਕਿ ਤਿਰਛੀਆਂ ਲਕੀਰਾਂ ਵਿਚਕਾਰ ਅੰਕਿਤ ਕੀਤਾ ਇਹੀ ਚਿੰਨ੍ਹ (/ੳ/) ਉਪਰੋਕਤ ਅੱਖਰ ਦੀ ਧੁਨੀ ਦਾ ਲਖਾਇਕ ਹੈ।

## ੩.੩. ਪੰਜਾਬੀ ਭਾਸ਼ਾ ਦੀਆਂ ਧੁਨੀਆਂ

ਪੰਜਾਬੀ ਭਾਸ਼ਾ ਵਿਚ ਸ਼ਬਦਾਂ ਦੀ ਸਿਰਜਨਾ ਲਈ ੪੨ ਮੂਲ-ਧੁਨੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹਨਾਂ ਵਿੱਚੋਂ ੩੨ ਵਿਅੰਜਨ-ਧੁਨੀਆਂ ਹਨ ਅਤੇ ੧੦ ਸੁਰ-ਧੁਨੀਆਂ।

ਇਹਨਾਂ ਤੋਂ ਛੁਟ 'ਸੁਰ', 'ਬਲ', 'ਨਾਸਿਕਤਾ' ਅੰਤੇ 'ਤਾਨ' ਇਹ ਚਾਰ ਅਖੰਡ-ਧੁਨੀਆਂ ਮੰਨੀਆਂ ਜਾਂਦੀਆਂ ਹਨ।

(ੳ) ਹ, ਘ, ਝ, ਢ, ਧ, ਭ ਅੱਖਰਾਂ ਦੇ ਉਚਾਰਣ ਸੰਬੰਧੀ ਪੰਜਾਬੀ ਦੇ ਅਜੋਕੇ ਵਿਦਵਾਨਾਂ ਨੇ ਪੰਜਾਬੀ ਵਿਚ ਤਿੰਨ ਸੁਰਾਂ ਮੰਨੀਆਂ ਹਨ; ਉੱਚੀ, ਨੀਵੀਂ ਅਤੇ ਸਾਵੀਂ। ਇਹਨਾਂ ਅੱਖਰਾਂ ਦੇ ਉਚਾਰਣ ਬਾਰੇ ਅੱਗੇ ਚੱਲ ਕੇ ਪੈਰਾ ੪.੩.੧.੩ (ੳ) ਅਤੇ ੪.੩.੧.੫. ਵਿਚ ਸਰਲ ਢੰਗ ਨਾਲ ਵਿਸਥਾਰ ਸਹਿਤ ਲਿਖਿਆ ਗਿਆ ਹੈ।

(ਅ) 'ਬਲ' ਧੁਨੀ ਕਿਸੇ ਸ਼ਬਦ ਵਿਚਲੇ ਕਿਸੇ ਨਿਸਚਿਤ ਅੱਖਰ/ਅੱਖਰਾਂ ਦੀ ਧੁਨੀ ਉੱਤੇ

ਵਿਸ਼ੇਸ਼ ਬਲ ਦੇਣ ਨਾਲ ਬਣਦੀ ਹੈ। ਇਸ ਦੇ ਪ੍ਰਗਟਾਅ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਮੱਗਰ ਗੁਰਬਾਣੀ ਵਿਚ ਕਿਸੇ ਵਿਸ਼ੇਸ਼ ਚਿੰਨ੍ਹ ਦੀ ਵਰਤੋਂ ਕੀਤੀ ਹੋਈ ਨਹੀਂ ਮਿਲਦੀ। ਪਰ ਅਜੋਕੀ ਲਿਖਤ ਵਿਚ ਇਸ ਦੇ ਪ੍ਰਗਟਾਅ ਲਈ ਅੱਧਕ ( ੱ ) ਦੀ ਵਰਤੋਂ ਕੀਤੀ ਜਾਂਦੀ ਹੈ। [ਵਿਸਥਾਰ ਲਈ ਵੇਖੋ ੪.੩.੩.੫. ਅਤੇ ੪.੩.੩.੬.]

(ੲ) ਸੁਰਾਂ ਦੀ 'ਨਾਸਿਕਤਾ' ਲਈ ਟਿੱਪੀ ( ੰ ) ਅਤੇ ਬਿੰਦੀ ( ਂ ) ਦੀ ਵਰਤੋਂ ਕੀਤੀ ਜਾਂਦੀ ਹੈ। [ਵਿਸਥਾਰ ਲਈ ਵੇਖੋ 'ਲਗਾਖਰ' ੪.੩.੩.]

(ਸ) ਜਿਥੋਂ ਤਕ 'ਤਾਨ' ਦਾ ਸੰਬੰਧ ਹੈ, ਇਹ ਧੁਨੀ ਲਿਖਤ ਵਿਚ ਨਹੀਂ ਆਉਂਦੀ। ਇਸ ਦਾ ਸੰਬੰਧ ਵਾਕ ਦੇ ਉਚਾਰਣ ਕਰਨ ਦੇ ਲਹਿਜੇ ਨਾਲ ਹੁੰਦਾ ਹੈ। ਕਿਸੇ ਵਾਕ ਦੇ ਉਚਾਰਣ ਕਰਨ ਦੇ ਸਾਧਾਰਨ ਲਹਿਜੇ ਨਾਲੋਂ ਵਿਅੰਗ-ਮਈ ਲਹਿਜਾ, ਪ੍ਰਸ਼ਨਾਤਮਿਕ ਲਹਿਜਾ ਜਾਂ ਵਿਸਮਿਕ ਲਹਿਜਾ ਅਵੱਸ਼ ਹੀ ਵੱਖਰਾ ਹੁੰਦਾ ਹੈ; ਜਿਵੇਂ ਹੇਠ ਲਿਖੇ ਵਾਕਾਂ ਤੋਂ ਸਪੱਸ਼ਟ ਹੈ:

ਅੰਮ੍ਰਿਤ ਛਕ ਲਿਆ ਏ। (ਸਾਧਾਰਨ ਲਹਿਜਾ)
ਅੰਮ੍ਰਿਤ ਛਕ ਲਿਆ ਏ! (ਵਿਸਮਿਕ ਲਹਿਜਾ)
ਅੰਮ੍ਰਿਤ ਛਕ ਲਿਆ ਏ ? (ਪ੍ਰਸ਼ਨਾਤਮਿਕ ਲਹਿਜਾ)

ਸੋ, ਇੱਕੋ ਰੂਪ ਵਾਲੇ ਵਾਕਾਂ ਨੂੰ ਉਚਾਰਣ ਦੇ ਵੱਖ ਵੱਖ ਲਹਿਜਿਆਂ ਨੂੰ ਪ੍ਰਗਟਾਉਣ ਵਾਲੀ ਧੁਨੀ ਨੂੰ 'ਤਾਨ' ਕਹੀਦਾ ਹੈ। ਵੱਖ ਵੱਖ ਲਹਿਜੇ ਵਿਚ ਕੀਤੀ ਇਕੋ ਹੀ ਗੱਲ ਦੇ ਵੱਖ ਵੱਖ ਅਰਥ-ਭਾਵ ਬਣਦੇ ਹਨ।

## ੩.੪. ਸੁਰ-ਧੁਨੀਆਂ

'ਸੁਰ-ਧੁਨੀਆਂ' ਤੋਂ ਭਾਵ ਹੈ, ਅਜਿਹੀਆਂ ਧੁਨੀਆਂ, ਜਿਨ੍ਹਾਂ ਦਾ ਉਚਾਰਣ ਕਰਨ ਲੱਗਿਆਂ ਬਾਹਰ ਆਉਂਦੇ ਮਨੁੱਖੀ ਸਾਹ ਦੇ ਰਸਤੇ ਵਿਚ ਸੰਘ ਅਤੇ ਮੂੰਹ ਵਿਚਲੇ ਉਚਾਰ-ਅੰਗਾਂ ਵਿੱਚੋਂ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਾ ਕਰਨ, ਸਗੋਂ ਸਾਹ ਕਿਸੇ ਰੁਕਾਵਟ ਤੋਂ ਬਗ਼ੈਰ ਪੂਰੇ ਵੇਗ ਨਾਲ ਬਾਹਰ ਲੰਘ ਜਾਵੇ। ਸੁਰ-ਧੁਨੀਆਂ ਸਾਹ ਦੇ ਬਾਹਰ ਜਾਣ ਸਮੇਂ ਜੀਭ ਦੇ ਵੱਖ ਵੱਖ ਭਾਗਾਂ (ਮੂਹਰਲਾ, ਵਿਚਲਾ ਅਤੇ ਪਿਛਲਾ) ਦੇ ਉੱਚੇ ਉਠਣ ਅਤੇ ਬੁਲ੍ਹਾਂ ਦੇ ਗੋਲ ਜਾਂ ਚੌੜੇ ਹੋਣ ਨਾਲ ਪੈਦਾ ਹੁੰਦੀਆਂ ਹਨ।

ਪੰਜਾਬੀ ਭਾਸ਼ਾ ਦੀਆਂ ਦਸ ਸੁਰ-ਧੁਨੀਆਂ ਦੇ ਰੂਪ ਇਸ ਪ੍ਰਕਾਰ ਹਨ:

/ਅ/, /ਆ/, /ਇ/, /ਈ/, /ਉ/, /ਊ/, /ਏ/, /ਐ/, /ਓ/, /ਔ/

'ਅ' 'ਇ' 'ਉ' ਹ੍ਰੱਸ੍ਵ (ਲਘੂ) ਸੁਰ ਅਤੇ ਬਾਕੀ ਸਤ ਦੀਰਘ ਸੁਰ ਹਨ।

*ਨੋਟ:* (੧) 'ਅ' ਅਤੇ 'ਆ'; ਇਹਨਾਂ ਦੋਹਾਂ ਸੁਰਾਂ ਦੇ ਉਚਾਰਣ ਵਿਚ ਜੀਭ ਦਾ ਵਿਚਕਾਰਲਾ ਭਾਗ ਉੱਚਾ ਉਠਦਾ ਹੈ, 'ਅ' ਦੇ ਉਚਾਰਣ ਵਿਚ ਕੁਝ ਥੋੜਾ ਅਤੇ 'ਆ' ਦੇ ਉਚਾਰਣ ਵਿਚ ਕੁਝ ਵਧੇਰੇ।

(੨) 'ਇ' ਅਤੇ 'ਈ'; ਇਹਨਾਂ ਦੋਹਾਂ ਸੁਰਾਂ ਦੇ ਉਚਾਰਣ ਵਿਚ ਜੀਭ ਦਾ ਮੂਹਰਲਾ ਭਾਗ ਉੱਚਾ ਉਠਦਾ ਹੈ, 'ਇ' ਦੇ ਉਚਾਰਣ ਵਿਚ ਕੁਝ ਥੋੜਾ ਅਤੇ 'ਈ' ਦੇ ਉਚਾਰਣ ਵਿਚ ਕੁਝ ਵਧੇਰੇ।

(੩) 'ੁ' ਅਤੇ 'ੂ'; ਇਹਨਾਂ ਦੋਹਾਂ ਸੁਰਾਂ ਦੇ ਉਚਾਰਣ ਵਿਚ ਜੀਭ ਦਾ ਪਿਛਲਾ ਹਿੱਸਾ ਉੱਚਾ ਉਠਦਾ ਹੈ, 'ੁ' ਦੇ ਉਚਾਰਣ ਵਿਚ ਕੁਝ ਥੋੜਾ ਅਤੇ 'ੂ' ਦੇ ਉਚਾਰਣ ਵਿਚ ਕੁਝ ਵਧੇਰੇ।

(੪) 'ੇ' ਅਤੇ 'ੈ' ਉਪਰੋਕਤ (੨) ਵਾਂਗ।

(੫) 'ੋ' ਅਤੇ 'ੌ' ਉਪਰੋਕਤ (੩) ਵਾਂਗ।

(੬) 'ੁ', 'ੂ', 'ੋ' ਅਤੇ 'ੌ'; ਇਹਨਾਂ ਸੁਰਾਂ ਦੇ ਉਚਾਰਣ ਵੇਲੇ ਬੁਲ੍ਹ ਕੁਝ ਗੋਲ ਕਰਨੇ ਪੈਂਦੇ ਹਨ।

## ੩.੫. ਵਿਅੰਜਨ-ਧੁਨੀਆਂ

'ਵਿਅੰਜਨ-ਧੁਨੀਆਂ' ਤੋਂ ਭਾਵ ਹੈ ਅਜਿਹੀਆਂ ਧੁਨੀਆਂ, ਜੋ ਸਾਹ ਦੇ ਰਸਤੇ ਵਿਚ ਸੰਘ ਅਤੇ ਮੂੰਹ ਵਿਚਲੇ ਵੱਖ ਵੱਖ ਉਚਾਰ-ਅੰਗਾਂ (ਜੀਭ, ਤਾਲੂ, ਬੁੱਟ, ਦੰਦ, ਬੁਲ੍ਹ, ਆਦਿ) ਉੱਤੇ ਨਿਸਚਿਤ ਢੰਗ ਨਾਲ ਰੁਕਾਵਟ ਪਾਉਣ ਨਾਲ (ਸਾਹ ਦਾ ਰਾਹ ਡੱਕ ਦੇਣ ਨਾਲ ਜਾਂ ਸਾਹ ਦਾ ਰਸਤਾ ਤੰਗ ਕਰ ਦੇਣ ਨਾਲ) ਉਚਾਰੀਆਂ ਜਾਂਦੀਆਂ ਹਨ। ਇਹਨਾਂ ਦਾ ਵੇਰਵਾ ਪੈਰਾ ੪.੩.੧.੨. ਵਿਚ ਦਿੱਤਾ ਗਿਆ ਹੈ।

# ੪. ਲਿੱਪੀ

## ੪.੧. ਲਿੱਪੀ—ਪਰਿਭਾਸ਼ਾ

ਭਾਸ਼ਾ ਦੇ ਬੋਲਾਂ ਨੂੰ ਲਿਖਤੀ ਰੂਪ ਦੇਣ ਲਈ ਜਿਨ੍ਹਾਂ ਮੂਲ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਉਹਨਾਂ (ਮੂਲ-ਚਿੰਨ੍ਹਾਂ) ਦੇ ਨਿਸਚਿਤ-ਸਮੂਹ ਦੇ ਬੋਧ ਦੀ ਸਹਾਇਤਾ ਅਤੇ ਨੇਮ-ਬਧ ਵਰਤੋਂ ਸਦਕਾ ਉਲੀਕੇ ਹੋਏ ਰੂਪ ਨੂੰ ਲਿੱਪੀ ਆਖਦੇ ਹਨ।

## ੪.੨. ਭਾਸ਼ਾ ਅਤੇ ਲਿੱਪੀ ਵਿਚ ਪਰਸਪਰ ਫ਼ਰਕ

ਭਾਸ਼ਾ ਉਹ ਸਾਧਨ ਹੈ, ਜਿਸ ਦੁਆਰਾ ਕੋਈ ਮਨੁੱਖ ਬੋਲ ਕੇ ਆਪਣੇ ਮਨੋ-ਭਾਵ ਦੂਜਿਆਂ ਪ੍ਰਤੀ ਪ੍ਰਗਟ ਕਰਦਾ ਹੈ। ਭਾਸ਼ਾ ਦੇ ਬੋਲਾਂ ਨੂੰ ਲਿਖਤੀ ਰੂਪ ਦੇਣ ਲਈ ਕੁਝ ਮੂਲ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਉਹਨਾਂ ਮੂਲ-ਚਿੰਨ੍ਹਾਂ ਦੇ ਨਿਸਚਿਤ-ਸਮੂਹ ਦੇ ਬੋਧ ਦੀ ਸਹਾਇਤਾ ਅਤੇ ਨੇਮ-ਬਧ ਵਰਤੋਂ ਸਦਕਾ ਉਲੀਕੇ ਹੋਏ ਰੂਪ ਨੂੰ ਲਿੱਪੀ ਆਖਦੇ ਹਨ।

## ੪.੩. ਪੰਜਾਬੀ ਭਾਸ਼ਾ ਦੀ ਪੈਂਤੀ-ਅੱਖਰੀ ਗੁਰਮੁਖੀ-ਲਿੱਪੀ ਦੇ ਮੂਲ-ਚਿੰਨ੍ਹ

ਪੰਜਾਬੀ ਭਾਸ਼ਾ ਨੂੰ ਲਿਖਤੀ ਰੂਪ ਦੇਣ ਲਈ ਇਸ ਦੀ ਗੁਰਮੁਖੀ-ਲਿੱਪੀ ਦੀਆਂ ਵੱਖ ਵੱਖ ਧੁਨੀਆਂ ਦੇ ਲਿਖਤੀ ਪ੍ਰਗਟਾਅ ਲਈ ਵੱਖ ਵੱਖ ਧੁਨੀ-ਚਿੰਨ੍ਹ ਮਿਥੇ ਗਏ ਹਨ। ਗੁਰਮੁਖੀ ਲਿੱਪੀ ਵਿਚ ਜਿਨ੍ਹਾਂ ਮੂਲ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਉਹ ਤਿੰਨ ਪ੍ਰਕਾਰ ਦੇ ਹਨ :

### ੪.੩.੧. ਵਰਣ (ਅੱਖਰ)

ਜੋ ਗਿਣਤੀ ਵਿਚ ੩੫ ਹਨ।

### ੪.੩.੨. ਲਗਾਂ

ਜੋ ਗਿਣਤੀ ਵਿਚ ੧੦ ਹਨ।

### ੪.੩.੩. ਲਗਾਖਰ

ਜੋ ਗਿਣਤੀ ਵਿਚ ੩ ਹਨ।

***ਨੋਟ :*** ਗੁਰਬਾਣੀ ਵਿਚਲੀ 'ਗਾਥਾ' ਨਾਮ ਦੀ ਬਾਣੀ ਵਿਚ ਇਕ ਵਿਲੱਖਣ ਚਿੰਨ੍ਹ (ਃ) ਦੀ ਵਰਤੋਂ ਕੀਤੀ ਮਿਲਦੀ ਹੈ, ਜਿਸਦੀ ਸੰਗਯਾ 'ਵਿਸਰਗ' ਹੈ।

ਉਪਰੋਕਤ ਮੂਲ-ਚਿੰਨ੍ਹਾਂ ਬਾਰੇ ਇਕ ਇਕ ਕਰਕੇ ਜਾਣਕਾਰੀ ਅੱਗੇ ਦਿੱਤੀ ਜਾਂਦੀ ਹੈ :

### ੪.੩.੧.੧. ਵਰਣ (ਅੱਖਰ)—ਪਰਿਭਾਸ਼ਾ

ਕਿਸੇ ਨਿਸਚਿਤ ਧੁਨੀ ਨੂੰ ਲਿਖਤ ਵਿਚ ਪ੍ਰਗਟਾਉਣ ਵਾਲੇ ਚਿੰਨ੍ਹ ਨੂੰ 'ਵਰਣ' ਅਥਵਾ 'ਅੱਖਰ' ਕਹੀਦਾ ਹੈ।

### ੪.੩.੧.੨. ਗੁਰਮੁਖੀ-ਲਿੱਪੀ ਦੇ ਅੱਖਰਾਂ ਦੀ ਗਿਣਤੀ, ਉਹਨਾਂ ਦੇ ਸਰੂਪ ਅਤੇ ਉਚਾਰਣ ਅਸਥਾਨ

ਗੁਰਮੁਖੀ-ਲਿੱਪੀ ਦੇ ੩੫ ਅੱਖਰ ਹਨ, ਇਸੇ ਲਈ ਇਸ ਨੂੰ 'ਪੈਂਤੀ-ਅੱਖਰੀ' ਕਿਹਾ ਜਾਂਦਾ ਹੈ। ਇਸ ਦੇ ਪੰਜ ਪੰਜ ਅੱਖਰਾਂ ਦੀਆਂ ਹੇਠ ਲਿਖੀਆਂ ਸੱਤ ਟੋਲੀਆਂ ਹਨ :

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

***ਉਚਾਰਣ***

| | | | | |
|---|---|---|---|---|
| ਊੜਾ | ਆਇੜਾ* / ਐੜਾ | ਈਵੜੀ* / ਈੜੀ | ਸੱਸਾ | ਹਾਹਾ |
| ਕੱਕਾ | ਖੱਖਾ | ਗੱਗਾ | ਘੱਘਾ | ਙੰਙਾ |
| ਚੱਚਾ | ਛੱਛਾ | ਜੱਜਾ | ਝੱਝਾ | ਞੰਞਾ |
| ਟੱਟਾ* / ਟੈਂਕਾ | ਠੱਠਾ | ਡੱਡਾ | ਢੱਢਾ | ਣਾਣਾ |

| | | | | |
|---|---|---|---|---|
| ਤੱਤਾ | ਥੱਥਾ | ਦੱਦਾ | ਧੱਧਾ | ਨੰਨਾ |
| ਪੱਪਾ | ਫੱਫਾ | ਬੱਬਾ | ਭੱਭਾ | ਮੰਮਾ |
| ਯੱਯਾ (ਯੱਈਆ) | ਰਾਰਾ | ਲੱਲਾ | ਵਾਵਾ (ਵੱਵਾ) | ੜਾੜਾ |

***ਨੋਟ :*** *ਲਾਈਨਾਂ ਦਾ ਉਪਰਲਾ ਰੂਪ ਗੁਰਬਾਣੀ ਵਿਚ ਆਏ ਸ਼ਬਦ-ਸਰੂਪ ਦੇ ਉਚਾਰਣ ਉੱਤੇ ਆਧਾਰਿਤ ਹੈ ਅਤੇ ਥੱਲੜਾ ਪ੍ਰਚਲਤ ਉਚਾਰਣ ਹੈ।

ਉਪਰੋਕਤ ਪੈਂਤੀ ਅੱਖਰਾਂ ਵਿੱਚੋਂ ਤਿੰਨ ਅੱਖਰ (ੳ, ਅ, ੲ) ਸੁਰ-ਧੁਨੀਆਂ ਦੇ ਲਿਖਣ ਲਈ ਵਰਤੇ ਜਾਂਦੇ ਹਨ। ਬਾਕੀ ਦੇ ੩੨ ਅੱਖਰ ਵਿਅੰਜਨ-ਧੁਨੀਆਂ ਦੇ ਉਲੇਖ ਲਈ ਵਰਤੇ ਜਾਂਦੇ ਹਨ। ਇਹਨਾਂ ਵਿੱਚੋਂ ਦੋ ਅੱਖਰ (ਯ, ਵ) ਵਿਅੰਜਨ ਧੁਨੀਆਂ ਤੋਂ ਇਲਾਵਾ ਅਰਧ-ਸੁਰ-ਧੁਨੀਆਂ ਨੂੰ ਨਿਰੂਪਣ ਕਰਨ ਲਈ ਵੀ ਵਰਤੇ ਜਾਂਦੇ ਹਨ। ਵਿਅੰਜਨ ਧੁਨੀਆਂ ਦੇ ਉਚਾਰਣ-ਅਸਥਾਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

| ***ਉਚਾਰਣ-ਅਸਥਾਨ*** | ***ਮੂਲ ਧੁਨੀ ਵਾਲੇ ਅੱਖਰ*** | ***ਵਿਸ਼ੇਸ਼-ਧੁਨੀ ਵਾਲੇ ਅੱਖਰ*** |
|---|---|---|
| ਕੋਮਲ-ਤਾਲੂ | ਕ, ਖ, ਗ, ਘ, ਙ | ਗ (ਗ਼), ਖ (ਖ਼) |
| ਤਾਲੂ | ਚ, ਛ, ਜ, ਝ, ਞ | ਸ (ਸ਼) |
| ਕੰਠ-ਦੁਆਰ | ਹ | — |
| ਖਰ੍ਹਵਾ-ਤਾਲੂ (ਉਲਟਵੀਂ ਜੀਭ ਨਾਲ) | ਟ, ਠ, ਡ, ਢ, ਣ, ੜ | ਲ (ਲ਼) |
| ਦੰਦ-ਬੁੱਟ | ਤ, ਥ, ਦ, ਧ | — |
| ਬੁੱਟ | ਨ, ਰ, ਸ, ਲ | ਜ (ਜ਼) |
| ਬੁੱਲ੍ਹ (ਦੋਵੇਂ) | ਪ, ਫ, ਬ, ਭ, ਮ | — |
| ਹੇਠਲਾ ਹੋਠ-ਉਪਰਲੇ ਦੰਦ | ਵ | ਫ (ਫ਼) |
| ਖਰ੍ਹਵਾ-ਤਾਲੂ | ਯ | — |

ਙ, ਞ, ਣ, ਨ ਅਤੇ ਮ ਨਾਸਕੀ ਵਿਅੰਜਨ ਕਹੀਦੇ ਹਨ, ਕਿਉਂਜੁ ਇਹਨਾਂ ਦੇ ਉਚਾਰਣ ਵਿਚ ਆਵਾਜ਼ ਦਾ ਕੁਝ ਅੰਸ਼ ਨੱਕ ਥਾਣੀਂ ਨਿਕਲਦਾ ਹੈ, ਜਿਸ ਨਾਲ ਨਾਸਕੀ ਗੂੰਜ ਪੈਦਾ ਹੁੰਦੀ ਹੈ।

### ੪.੩.੧.੩. ਗੁਰਮਖੀ ਲਿੱਪੀ ਦੇ ਦੂਹਰੀ ਧੁਨੀ ਵਾਲੇ ਵਿਅੰਜਨ

ਗੁਰਮੁਖੀ ਲਿੱਪੀ ਦੇ ਵਿਅੰਜਨ ਅੱਖਰਾਂ ਵਿੱਚੋਂ ਬਹੁਤੇ ਅੱਖਰ ਕੇਵਲ ਇਕੱਲੀ ਇਕੱਲੀ ਧੁਨੀ ਦੇ ਲਖਾਇਕ ਹਨ, ਪਰ ਕੁਝ ਅੱਖਰ ਅਜਿਹੇ ਵੀ ਹਨ, ਜਿਵੇਂ ਘ, ਝ, ਢ, ਧ, ਭ, ਸ, ਖ, ਗ, ਜ, ਫ ਅਤੇ ਲ, ਜਿਨ੍ਹਾਂ ਦੀਆਂ ਦੋ ਦੋ ਧੁਨੀਆਂ ਹਨ। ਆਰੰਭ-ਕਾਲ ਵਿਚ ਸ, ਖ, ਗ, ਜ, ਫ ਅਤੇ ਲ ਦੀਆਂ ਦੋਹਾਂ ਧੁਨੀਆਂ ਲਈ ਇਹਨਾਂ ਮੂਲ-ਅੱਖਰਾਂ ਦੀ ਵਰਤੋਂ ਹੀ ਕੀਤੀ ਜਾਂਦੀ ਸੀ ਅਤੇ ਗੁਰਬਾਣੀ ਵਿਚ ਏਵੇਂ ਹੀ ਕੀਤਾ ਮਿਲਦਾ ਹੈ, ਪਰ ਅੱਜ ਕੱਲ੍ਹ ਇਹਨਾਂ ਅੱਖਰਾਂ ਦੀ ਵਿਸ਼ੇਸ਼ ਧੁਨੀ ਦੇ ਪ੍ਰਗਟਾਅ ਲਈ ਇਹਨਾਂ ਦੇ ਥੱਲੇ ਬਿੰਦੂ ਲਾ ਲਿਆ ਜਾਂਦਾ ਹੈ (ਸ਼, ਖ਼, ਗ਼, ਜ਼, ਫ਼ ਅਤੇ ਲ਼)।

### *(ੳ) ਘ, ਝ, ਢ, ਧ ਅਤੇ ਭ ਦੀਆਂ ਦੋ ਦੋ ਧੁਨੀਆਂ*

ਪੰਜਾਬੀ ਲਿੱਪੀ ਦੇ ਅੱਖਰ ਘ, ਝ, ਢ, ਧ ਅਤੇ ਭ, ਇਹਨਾਂ ਸਾਰਿਆਂ ਦੀਆਂ ਦੋ ਦੋ ਧੁਨੀਆਂ ਹਨ। ਜਦੋਂ ਇਹ ਅੱਖਰ ਕਿਸੇ ਸ਼ਬਦ ਦੇ ਆਰੰਭ ਵਿਚ ਆਉਂਦੇ ਹਨ ਤਾਂ ਇਹ ਅਘੋਸ਼ ਅਲਪ-ਪ੍ਰਾਣ ਹੁੰਦੇ ਹਨ। ਇਹਨਾਂ ਦੀ ਧੁਨੀ ਉੱਤੇ ਇਹਨਾਂ ਅੱਖਰਾਂ ਦੀ ਸੰਬੰਧਿਤ ਟੋਲੀ ਦੇ ਸਭ ਤੋਂ ਪਹਿਲੇ ਅੱਖਰ ਦੀ ਧੁਨੀ ਦਾ ਪ੍ਰਭਾਵ ਹੁੰਦਾ ਹੈ; ਜਿਵੇਂ :

ਘਾਲ [ਆਰੰਭਕ 'ਘ' ਦੀ ਧੁਨੀ ਉੱਤੇ 'ਕ' ਦੀ ਧੁਨੀ ਦਾ ਪ੍ਰਭਾਵ ਹੈ]
ਝੋਲੀ [ਆਰੰਭਕ 'ਝ' ਦੀ ਧੁਨੀ ਉੱਤੇ 'ਚ' ਦੀ ਧੁਨੀ ਦਾ ਪ੍ਰਭਾਵ ਹੈ]
ਢਾਲ [ਆਰੰਭਕ 'ਢ' ਦੀ ਧੁਨੀ ਉੱਤੇ 'ਟ' ਦੀ ਧੁਨੀ ਦਾ ਪ੍ਰਭਾਵ ਹੈ]
ਧੇਨੁ [ਆਰੰਭਕ 'ਧ' ਦੀ ਧੁਨੀ ਉੱਤੇ 'ਤ' ਦੀ ਧੁਨੀ ਦਾ ਪ੍ਰਭਾਵ ਹੈ]
ਭਗਤ [ਆਰੰਭਕ 'ਭ' ਦੀ ਧੁਨੀ ਉੱਤੇ 'ਪ' ਦੀ ਧੁਨੀ ਦਾ ਪ੍ਰਭਾਵ ਹੈ]

ਜਦੋਂ ਘ, ਝ, ਢ, ਧ, ਭ ਕਿਸੇ ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਆਉਣ ਤਾਂ ਇਹ ਸਘੋਸ਼ ਅਲਪ-ਪ੍ਰਾਣ ਹੁੰਦੇ ਹਨ। ਇਹਨਾਂ ਦੀ ਧੁਨੀ ਉੱਤੇ ਸੰਬੰਧਿਤ ਟੋਲੀ ਦੇ ਤੀਜੇ ਅੱਖਰ ਦੀ ਧੁਨੀ ਦਾ ਪ੍ਰਭਾਵ ਹੁੰਦਾ ਹੈ; ਜਿਵੇਂ :

ਕੰਘਾ [ਅੰਤਲੇ 'ਘ' ਦੀ ਧੁਨੀ ਉੱਤੇ 'ਗ' ਦੀ ਧੁਨੀ ਦਾ ਪ੍ਰਭਾਵ ਹੈ]
ਬੁਝਲ [ਵਿਚਲੇ 'ਝ' ਦੀ ਧੁਨੀ ਉੱਤੇ 'ਜ' ਦੀ ਧੁਨੀ ਦਾ ਪ੍ਰਭਾਵ ਹੈ]
ਗੰਢ [ਅੰਤਲੇ 'ਢ' ਦੀ ਧੁਨੀ ਉੱਤੇ 'ਡ' ਦੀ ਧੁਨੀ ਦਾ ਪ੍ਰਭਾਵ ਹੈ]
ਲਧਾ [ਅੰਤਲੇ 'ਧ' ਦੀ ਧੁਨੀ ਉੱਤੇ 'ਦ' ਦੀ ਧੁਨੀ ਦਾ ਪ੍ਰਭਾਵ ਹੈ]
ਪ੍ਰਭ [ਅੰਤਲੇ 'ਭ' ਦੀ ਧੁਨੀ ਉੱਤੇ 'ਬ' ਦੀ ਧੁਨੀ ਦਾ ਪ੍ਰਭਾਵ ਹੈ]

ਕਿਸੇ ਸ਼ਬਦ ਵਿਚ ਜਦੋਂ ਇਹ ਅੱਖਰ ਇਕੱਠੇ ਆਉਣ, ਜਿਵੇਂ ਘੁਘ, ਝਝਰ, ਢੂੰਢ, ਧੰਧਾ, ਭੁਭਲ ਆਦਿ ਤਾਂ ਵੀ ਉਪਰੋਕਤ ਨੇਮ ਅਨੁਸਾਰ ਆਰੰਭ ਵਿਚ ਆਏ ਅੱਖਰ ਦੀ ਧੁਨੀ ਵਿਚਕਾਰਲੇ ਜਾਂ ਅੰਤਲੇ ਸਗਵੇਂ ਅੱਖਰ ਦੀ ਧੁਨੀ ਤੋਂ ਵਿਲੱਖਣ ਹੁੰਦੀ ਹੈ।

ਇਥੇ ਇਹ ਵਰਣਨ ਕਰਨਾ ਕੁ-ਥਾਂ ਨਹੀਂ ਹੋਵੇਗਾ ਕਿ ਘ, ਝ, ਢ, ਧ, ਭ ਦੀ ਦੂਜੇ ਨੰਬਰ ਵਾਲੀ ਧੁਨੀ ਤਾਂ ਹੋਰ ਬੋਲੀਆਂ ਵਿਚ ਮਿਲਦੀ ਹੈ, ਪਰ ਪਹਿਲੇ ਨੰਬਰ ਵਾਲੀ ਧੁਨੀ **ਪੰਜਾਬੀ ਦੀ ਖ਼ਾਸ ਵਿਸ਼ੇਸ਼ਤਾਈ ਹੈ**।

### *(ਅ) ਸ, ਖ, ਗ, ਜ, ਫ ਦੀ ਦੂਹਰੀ ਧੁਨੀ*

ਏਸੇ ਤਰ੍ਹਾਂ ਸ, ਖ, ਗ, ਜ ਅਤੇ ਫ ਅੱਖਰਾਂ ਦੀਆਂ ਵੀ ਦੂਹਰੀਆਂ ਧੁਨੀਆਂ ਹਨ; ਇਹ ਵੱਖਰੀ ਗੱਲ ਹੈ ਕਿ ਨਵੀਨ ਪੰਜਾਬੀ ਸਾਹਿਤਕਾਰਾਂ ਨੇ ਸਾਡੀ ਸੁਖ-ਰਹਿਣੀ ਬਿਰਤੀ ਨੂੰ ਮੁਖ ਰੱਖ ਕੇ ਪੰਜਾਬੀ ਪੈਂਤੀ ਵਿਚ ਮੂਲ-ਅੱਖਰਾਂ ਥੱਲੇ ਬਿੰਦੀ ਲਾ ਕੇ ਸ਼, ਖ਼, ਗ਼, ਜ਼, ਫ਼ ਪੰਜ ਹੋਰ ਅੱਖਰਾਂ ਦਾ ਵਾਧਾ ਕਰ ਲਿਆ ਹੈ।

ਪੰਜਾਬ ਉੱਤੇ ਮੁਸਲਮਾਨ ਹਮਲਾ-ਆਵਰ ਬਾਰ ਬਾਰ ਚੜ੍ਹ ਕੇ ਆਉਂਦੇ ਰਹੇ। ਇਸ ਦੇ ਫਲਸਰੂਪ ਏਥੋਂ ਦੀ ਕਾਫ਼ੀ ਵੱਸੋਂ ਇਸਲਾਮ ਧਰਮ ਦੀ ਧਾਰਨੀ ਹੋ ਚੁੱਕੀ ਸੀ। ਹਮਲਾ-ਆਵਰਾਂ ਅਤੇ ਮਗਰੋਂ ਜਾ ਕੇ ਬਣੇ ਹਾਕਮਾਂ ਦੀ ਬੋਲੀ ਦਾ ਪ੍ਰਭਾਵ ਪੰਜਾਬੀ ਬੋਲੀ 'ਤੇ ਅਵੱਸ਼ ਪਿਆ ਅਤੇ ਉਰਦੂ, ਫ਼ਾਰਸੀ ਦੇ ਅੱਖਰਾਂ ਸ਼ੀਨ, ਖ਼ੇ, ਜ਼ੇ, ਜ਼ਾਲ, ਜ਼ੁਏ, ਜ਼ੁਆਦ, ਗ਼ੈਨ ਅਤੇ ਫ਼ੇ ਦੀਆਂ ਧੁਨੀਆਂ ਵੀ ਓਦੋਂ ਪੰਜਾਬੀਆਂ ਵਿਚ ਆਮ ਪ੍ਰਚਲਤ ਹੋ ਗਈਆਂ

ਹੋਣਗੀਆਂ। ਬਿਲਾ-ਸ਼ੱਕ (ਨਿਰਸੰਦੇਹ), ਪੰਜਾਬੀ ਅਥਵਾ ਗੁਰਮੁਖੀ ਲਿੱਪੀ ਦੇ ਨਿਰਮਾਣ ਕਰਨ ਵਾਲੇ ਸੁਜਾਨ ਸਤਿਪੁਰਸ਼ਾਂ ਨੇ ਬੋਲੀ ਦੀ ਸੰਜੋਗਾਤਮਿਕ ਰੁਚੀ ਅਨੁਸਾਰ, ਮਿਲਦੀਆਂ-ਜੁਲਦੀਆਂ ਧੁਨੀਆਂ ਲਈ ਕੇਵਲ ਇਕ ਇਕ ਅੱਖਰ ਦੀ ਹੀ ਰਚਨਾ ਕੀਤੀ।

ਜੇ ਉਰਦੂ ਲਿੱਪੀ ਵਿਚ ਲਿਖੀਆਂ ਪੁਰਾਤਨ ਪੰਜਾਬੀ ਹੱਥ-ਲਿਖਤਾਂ ਨੂੰ ਵਾਚਿਆ ਜਾਵੇ ਤਾਂ ਉਹਨਾਂ ਵਿਚ ਉਪਰੋਕਤ ਅੱਖਰਾਂ ਸ, ਖ, ਗ, ਜ ਅਤੇ ਫ ਦੀਆਂ ਦੋਹਾਂ ਧੁਨੀਆਂ ਦਾ ਪ੍ਰਯੋਗ ਮਿਲਦਾ ਹੈ।

'ਜ਼ਫ਼ਰਨਾਮਾ' ਫ਼ਾਰਸੀ ਭਾਸ਼ਾ ਅਤੇ ਇਸ ਦੀ ਉਰਦੂ ਲਿੱਪੀ ਵਿਚ ਲਿਖ ਕੇ ਭੇਜਿਆ ਗਿਆ, ਜਿਸ ਵਿਚ ਸ਼ੀਨ, ਖ਼ੇ, ਜ਼ੇ, ਜ਼ਾਲ, ਜ਼ੁਏ, ਜ਼ੁਆਦ, ਗ਼ੈਨ, ਫ਼ੇ ਆਦਿ ਅੱਖਰਾਂ ਦੀ ਵਰਤੋਂ ਕੀਤੀ ਗਈ। ਮਗਰੋਂ ਜਦੋਂ ਇਹ ਪੰਜਾਬੀ ਲਿਖਤ ਵਿਚ *ਦਸਮ ਗ੍ਰੰਥ* ਅੰਦਰ ਸੰਚਿਤ ਕੀਤਾ ਗਿਆ ਤਾਂ ਉਪਰੋਕਤ ਧੁਨੀਆਂ ਵਿਚ ਪੰਜਾਬੀ ਅੱਖਰਾਂ ਸ, ਖ, ਗ, ਜ ਅਤੇ ਫ ਦੀ ਵਰਤੋਂ ਕੀਤੀ ਗਈ। ਪਰ ਫ਼ਾਰਸੀ ਅੱਖਰਾਂ ਦੀਆਂ ਧੁਨੀਆਂ ਤਾਂ ਨਹੀਂ ਬਦਲੀਆਂ।

ਏਥੇ ਇਹ ਵਰਣਨਯੋਗ ਹੈ ਕਿ ਦਸਮ ਗ੍ਰੰਥ ਦੀਆਂ ਕੁਝ ਕੁ ਪੁਰਾਤਨ ਹੱਥ-ਲਿਖਤ ਬੀੜਾਂ ਵਿਚ, ਜਿਥੇ 'ਸ' ਅੱਖਰ 'ਸ਼ੀਨ' ਦੀ ਧੁਨੀ ਲਈ ਵਰਤਿਆ ਹੋਇਆ ਹੈ, ਉਸ ਦੀ ਸੱਜੀ ਲੱਤ ਮਰੋੜੀ ਹੋਈ ਹੈ।

ਇਕ ਹੋਰ ਨਿਗਰ ਤੱਥ ਵਰਣਨਯੋਗ ਹੈ ਕਿ ਅੱਠਵੇਂ ਸਤਿਗੁਰੂ ਜੀ ਦਾ ਮੁਬਾਰਿਕ ਨਾਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਹੈ। ਇਸ ਨਾਮ ਵਿਚਲਾ 'ਸ' ਅੱਖਰ /ਸ਼/ ਦੀ ਧੁਨੀ ਦਾ ਸੂਚਕ ਹੈ।

ਗੁਰਬਾਣੀ ਦੀ ਸ਼ਬਦਾਵਲੀ ਉੱਤੇ ਜਿਥੇ ਹੋਰ ਦੇਸੀ ਬੋਲੀਆਂ ਦਾ ਪ੍ਰਭਾਵ ਦਿਸ ਆਉਂਦਾ ਹੈ, ਓਥੇ ਅਰਬੀ, ਫ਼ਾਰਸੀ ਦਾ ਪ੍ਰਭਾਵ ਵੀ ਪਰਤੱਖ ਦਿੱਸਦਾ ਹੈ। ਕੁਝ ਸ਼ਬਦਾਂ ਵਿਚ ਤਾਂ ਫ਼ਾਰਸੀ (ਰੇਖਤਾ) ਹੀ ਪ੍ਰਧਾਨ ਹੈ; ਜਿਵੇਂ :

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥**
**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥**
**ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥**
**ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ਰਹਾਉ॥**
**ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥**
**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥**
**ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥**
**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥**
**ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥**
**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥**

*(ਤਿਲੰਗ ਮਹਲਾ ੧ ਘਰੁ ੧, ਪੰਨਾ ੭੨੧)*

ਉਪਰੋਕਤ ਚਉਪਦੇ ਦੇ ਉਚਾਰਣ ਵਿਚ ਹੇਠ ਲਿਖੇ ਸ਼ਬਦਾਂ ਨੂੰ ਸ, ਖ, ਗ, ਜ ਅਤੇ ਫ ਅੱਖਰਾਂ ਦੀ ਮੂਲ-ਧੁਨੀ ਦੀ ਬਜਾਏ ਇਹਨਾਂ ਦੀ ਵਿਸ਼ੇਸ਼ ਧੁਨੀ ਅਨੁਸਾਰ ਉਚਾਰਣ ਕਰਨਾ ਹੀ ਸ਼ੁੱਧ ਬਣਦਾ ਹੈ :

| | | | |
|---|---|---|---|
| ਅਰਜ | (ਅਰਜ਼ ਵਾਂਗ) | ਗੋਸ | (ਗੋਸ਼ ਵਾਂਗ) |
| ਗੁਫਤਮ | (ਗੁਫ਼ਤਮ ,, ) | ਫਾਨੀ | (ਫ਼ਾਨੀ ,, ) |
| ਪੇਸਿ | (ਪੇਸ਼ਿ ,, ) | ਗਿਰਫਤਹ | (ਗਿਰਫ਼ਤਹ ,, ) |

| | | | | | |
|---|---|---|---|---|---|
| ਬਿਅਫਤਮ | (ਬਿਅਫ਼ਤਮ ਵਾਂਗ) | | ਜਨ | (ਜ਼ਨ | ਵਾਂਗ) |
| ਸਵਦ | (ਸ਼ਵੱਦ | ,, ) | ਬਦ ਬਖਤ | (ਬਦ ਬਖ਼ਤ | ,, ) |
| ਸਬ | (ਸ਼ਬ | ,, ) | ਬਖੀਲ | (ਬਖ਼ੀਲ | ,, ) |
| ਰੋਜ | (ਰੋਜ਼ | ,, ) | ਗਾਫਿਲ | (ਗ਼ਾਫ਼ਿਲ | ,, ) |
| ਗਸਤਮ | (ਗਸ਼ਤਮ | ,, ) | ਬੇਨਜਰ | (ਬੇਨਜ਼ਰ | ,, ) |
| ਖਿਆਲ | (ਖ਼ਿਆਲ | ,, ) | ਖਾਕ | (ਖ਼ਾਕ | ,, ) |

ਉਪਰੋਕਤ ਸ਼ਬਦਾਂ ਦੇ ਉਚਾਰਣ ਵਿਚ ਅਗਵਾਈ ਸੰਬੰਧਤ ਸ਼ਬਦ ਦੇ ਮੂਲ-ਧਾਤੂ ਤੋਂ ਲੈਣੀ ਬਣਦੀ ਹੈ। ਉਪਰੋਕਤ ਅੱਖਰਾਂ ਵਿਚ ਸਭ ਤੋਂ ਜ਼ਿਆਦਾ ਵਾਦ-ਗ੍ਰਸਤ ਅੱਖਰ 'ਸ' ਹੈ, ਕਿਉਂਜੁ ਇਸ ਅੱਖਰ ਦਾ ਉਚਾਰਣ ਕੁਝ ਸ਼ਬਦਾਂ ਵਿਚ ਜੇ ਇਸ ਦੀ ਵਿਸ਼ੇਸ਼ ਸੰਬੰਧਤ ਧੁਨੀ ਨਾਲ ਨਾ ਕੀਤਾ ਜਾਵੇ ਤਾਂ ਉਚਾਰਣ ਬੇਸੁਆਦਾ ਅਤੇ ਨਿਰਾਰਥਕ ਬਣ ਜਾਂਦਾ ਹੈ ਅਤੇ ਕਈ ਹਾਲਤਾਂ ਵਿਚ ਸ਼ਬਦ ਦਾ ਅਰਥ ਹੀ ਬਦਲ ਜਾਂਦਾ ਹੈ; ਜਿਵੇਂ :

੧. **ਤੀਨਿ 'ਸੇਰ' ਕਾ ਦਿਹਾੜੀ ਮਿਹਮਾਨੁ ॥**
**ਅਵਰ ਵਸਤੁ ਤੁਝ ਪਾਹਿ ਅਮਾਨ ॥੨॥੧੪॥** *(ਪੰਨਾ ੩੭੪)*
ਸੇਰ—੧੬ ਛਟਾਕਾਂ ਦੇ ਤੋਲ ਦਾ ਵੱਟਾ ['ਸ' ਦਾ ਉਚਾਰਣ ਬੁੱਟੀ ਧੁਨੀ ਨਾਲ।]

੨. **ਚੰਗਿਆਈ ਆਲਕੁ ਕਰੇ ਬੁਰਿਆਈ ਹੋਇ 'ਸੇਰੁ' ॥ ਸਲੋਕ, ੧॥੩॥** *(ਪੰਨਾ ੫੧੮)*
ਸੇਰੁ—ਜੰਗਲੀ ਜਾਨਵਰ (ਜੰਗਲ ਦਾ ਬਾਦਸ਼ਾਹ) ['ਸ' ਦਾ ਉਚਾਰਣ ਤਾਲਵੀ ਧੁਨੀ ਨਾਲ।]

੩. **ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ 'ਸਾਹੁ' ॥੩॥੩॥** *(ਪੰਨਾ ੭੨੪)*
ਸਾਹੁ—ਸਵਾਸ ['ਸ' ਦਾ ਉਚਾਰਣ ਬੁੱਟੀ ਧੁਨੀ ਸਹਿਤ।]

੪. **ਸਜਣੁ ਸਚਾ ਪਾਤਿਸਾਹੁ ਸਿਰਿ 'ਸਾਹਾਂ' ਦੈ 'ਸਾਹੁ' ॥੨੨॥** *(ਪੰਨਾ ੧੪੨੬)*
ਸਾਹੁ—ਧਨ ਸੰਪਤੀ ਦਾ ਸੁਆਮੀ ['ਸ' ਦਾ ਉਚਾਰਣ ਤਾਲਵੀ ਧੁਨੀ ਸਹਿਤ।]
ਸਾਹਾਂ—ਧਨ-ਸੰਪਤੀ ਦੇ ਸੁਆਮੀਆਂ।

### *(ਏ) 'ਲ' ਅੱਖਰ ਦੀ ਦੂਹਰੀ ਧੁਨੀ*

'ਲ' ਅੱਖਰ ਦੀਆਂ ਵੀ ਦੋ ਧੁਨੀਆਂ ਹਨ। ਇਕ ਧੁਨੀ ਦਾ ਉਚਾਰਣ ਬੁੱਟ ਉੱਤੇ ਹੁੰਦਾ ਹੈ ਅਤੇ ਦੂਜੀ ਦਾ ਕਠੋਰ ਤਾਲੂ ਉੱਤੇ। ਅਜੋਕੇ ਵਿਦਵਾਨਾਂ ਦੇ 'ਲ' ਅੱਖਰ ਦੀ ਦੂਜੀ ਧੁਨੀ ਦੇ ਪ੍ਰਗਟਾਅ ਲਈ ਵੀ ਮੂਲ-ਅੱਖਰ ਥੱਲੇ ਬਿੰਦੀ ਲਾ ਕੇ 'ਲ਼' ਨਵਾਂ ਚਿੰਨ੍ਹ ਬਣਾ ਲਿਆ ਹੈ। ਗੁਰਬਾਣੀ ਵਿਚ ਦੋਹਾਂ ਧੁਨੀਆਂ ਲਈ 'ਲ' ਅੱਖਰ ਹੀ ਵਰਤਿਆ ਹੋਇਆ ਹੈ, ਪਰ ਇਸ ਦਾ ਉਚਾਰਣ ਸ਼ਬਦ ਦੇ ਅਰਥ-ਭਾਵ ਅਧੀਨ ਬਣਦੀ ਸੰਬੰਧਤ ਧੁਨੀ ਅਨੁਸਾਰ ਕਰਨਾ ਹੀ ਠੀਕ ਬਣਦਾ ਹੈ; ਜਿਵੇਂ :

੧. **ਇਕ ਆਪੀਨੈ੍ ਪਤਲੀ ਸਹ ਕੇਰੇ 'ਬੋਲਾ' ॥੨॥੨॥** *(ਪੰਨਾ ੭੯੪)*
ਬੋਲਾ—ਬੋਲ ਬਚਨ ['ਲ' ਦਾ ਉਚਾਰਣ ਬੁੱਟੀ ਧੁਨੀ ਨਾਲ।]

੨. **ਮਾਇਆਧਾਰੀ ਅਤਿ ਅੰਨਾ 'ਬੋਲਾ' ॥ਸਲੋਕ ੨॥੨੪॥** *(ਪੰਨਾ ੩੧੩)*
ਬੋਲਾ—ਡੋਰਾ ['ਲ' ਦਾ ਉਚਾਰਣ ਤਾਲਵੀ ਧੁਨੀ ਨਾਲ।]

੩. **ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ 'ਗਲ' ਮੰਨੀ ॥**
*(ਪਉੜੀ ੧੨, ਪੰਨਾ ੫੯੧)*
ਗਲ—ਬਾਤ ['ਲ' ਦਾ ਉਚਾਰਣ ਬੁੱਟੀ ਧੁਨੀ ਨਾਲ।]

੪. **ਦੂਜੈ ਭਾਇ ਵਿਗੁਚੀਐ 'ਗਲਿ' ਪਈਸੁ ਜਮ ਕੀ ਫਾਸ ॥੫॥** *(ਬਾਰਾਮਾਹਾ, ਪੰਨਾ ੧੩੪)*
ਗਲਿ—ਗਰਦਨ ਵਿਚ ['ਲ' ਦਾ ਉਚਾਰਣ ਤਾਲਵੀ ਧੁਨੀ ਨਾਲ।]

੫. **'ਖਲ' ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ ॥੩॥੨॥** *(ਪੰਨਾ ੧੨੫੨)*
ਖਲ—ਮੂਰਖ ['ਲ' ਦਾ ਉਚਾਰਣ ਬੁੱਟੀ ਧੁਨੀ ਨਾਲ।]

੬. **ਕਾਚੀ ਸਰਸਉਂ ਪੇਲਿ ਕੈ ਨਾ 'ਖਲਿ' ਭਈ ਨ ਤੇਲੁ ॥੨੪੦॥** *(ਪੰਨਾ ੧੩੭੭)*
ਖਲਿ—ਤੇਲ ਕੱਢਣ ਮਗਰੋਂ ਬਚਿਆ ਫੋਗ ['ਲ' ਦਾ ਉਚਾਰਣ ਤਾਲਵੀ ਧੁਨੀ ਨਾਲ।]

## ੪.੩.੧.੪. ਦੁੱਤ ਅਥਵਾ ਸੰਜੋਗੀ-ਅੱਖਰਾਂ ਦੀ ਪਰਿਭਾਸ਼ਾ, ਨਿਸ਼ਾਨ-ਦੇਹੀ ਅਤੇ ਉਚਾਰਣ-ਨੇਮ

### *(ੳ) 'ਦੁੱਤ' ਅਥਵਾ 'ਸੰਜੋਗੀ-ਅੱਖਰ' ਦੀ ਪਰਿਭਾਸ਼ਾ*

ਲਿਖਤ ਵਿਚ ਉਪਰ-ਥਲੇ ਆਏ ਦੋ ਅੱਖਰਾਂ ਦੇ ਸੁਮੇਲ ਤੋਂ ਬਣੇ ਜੁੱਟ ਨੂੰ 'ਦੁੱਤ' ਅਥਵਾ 'ਸੰਜੋਗੀ-ਅੱਖਰ' ਆਖੀਦਾ ਹੈ। ਜਿਵੇਂ : 'ਪ੍ਰਭ', 'ਜੜ੍ਹ', 'ਸ੍ਵਾਮੀ', 'ਗ੍ਯਾਨ' ਸ਼ਬਦਾਂ ਵਿਚ 'ਪ੍ਰ', 'ੜ੍ਹ', 'ਸ੍ਵ' ਅਤੇ 'ਗ੍ਯ' ਦੁੱਤ ਅੱਖਰ ਹਨ।

### *(ਅ) ਦੁੱਤ ਕੀਤੇ ਜਾ ਸਕਣ ਵਾਲੇ ਅੱਖਰ*

ਗੁਰਬਾਣੀ ਅੰਦਰ ਉਪਰ-ਥਲੇ ਰੂਪ ਵਿਚ ਵਧੇਰੇ ਕਰਕੇ 'ਹ', 'ਰ', 'ਵ' ਅਤੇ 'ਯ' ਹੀ ਦੁੱਤ ਕੀਤੇ ਮਿਲਦੇ ਹਨ, ਪਰ, ਕਿਧਰੇ ਕਿਧਰੇ ਅਤੇ ਖ਼ਾਸ ਕਰਕੇ 'ਸਹਸਕ੍ਰਿਤੀ ਸਲੋਕਾਂ' ਅਤੇ 'ਗਾਥਾ' ਵਿਚ ਕੁਝ ਹੋਰ ਅੱਖਰ ਵੀ ਦੁੱਤ ਕੀਤੇ ਮਿਲਦੇ ਹਨ। ਇਹਨਾਂ ਸਾਰੇ ਪ੍ਰਕਾਰ ਦੇ ਦੁੱਤ-ਅੱਖਰਾਂ ਦਾ ਸੰਖੇਪ ਵੇਰਵਾ ਅੱਗੇ ਦਿੱਤਾ ਜਾਂਦਾ ਹੈ।

### *(ੲ) ਉਪਰ-ਥਲੇ ਅੰਕਿਤ ਦੁੱਤ-ਅੱਖਰਾਂ ਦੇ ਸਰੂਪ*

'ਹ'—ਅਨ੍ਹੇਰਾ, ਅੰਨ੍ਹਾ, ਕਾਨ੍ਹ, ਗੜ੍ਹ, ਪੜ੍ਹ, ਥੰਮ੍ਹ, ਬਾਮ੍ਹਣ ਆਦਿ।

***ਨੋਟ :*** ਦੁੱਤ ਕੀਤੇ 'ਹ' ਦੀ ਧੁਨੀ ਉਪਰਲੇ ਅੱਖਰ ਦੀ ਧੁਨੀ ਨੂੰ ਭਾਰਾ (aspirate) ਕਰਦੀ ਹੈ, ਇਸ ਲਈ ਆਮ ਬੋਲ-ਚਾਲ ਵਿਚ ਇਸ ਨੂੰ 'ਭਾਰ-ਚਿੰਨ੍ਹ' ਵੀ ਆਖਦੇ ਹਨ।

'ਰ'—ਪ੍ਰਭ, ਪ੍ਰਾਣ, ਕ੍ਰਿਪਾ, ਪ੍ਰੀਤਿ, ਪ੍ਰੇਮ, ਕ੍ਰੂਰ, ਕ੍ਰੋਧ, ਗ੍ਰੰਥ, ਆਦਿ।
'ਗ'—ਜਗਦ੍ਗੁਰੋ।
'ਚ'—ਅਸ੍ਚਰਜ।
'ਟ'—ਗਰਿਸ੍ਟ।
'ਤ'—ਅਸ੍ਤੁ, ਹਸ੍ਤ, ਪੁਸ੍ਤਕ, ਦਸ੍ਤਗੀਰੀ, ਮਸ੍ਤਕ, ਬਿਗ੍ਯਾਪ੍ਤਿ, ਆਦਿ।
'ਨ'—ਕ੍ਰਿਸ੍ਨੰ, ਸ੍ਨੇਹੰ, ਬੈਸ੍ਨਵਹ, ਆਦਿ।
'ਯ'—ਗ੍ਯਾਨ, ਨਖ੍ਯਤ੍ਰ, ਬਾਕ੍ਯ, ਗੁਣਗ੍ਯ, ਅਨਿਤ੍ਯ, ਆਦਿ।
'ਵ'—ਸ੍ਵਾਮੀ, ਸ੍ਵਾਨ, ਦ੍ਵਾਰਿਕਾ, ਆਦਿ।

***ਨੋਟ :*** 'ਯ' ਅਤੇ 'ਵ' ਜਦੋਂ ਕਿਸੇ ਅੱਖਰ ਦੇ ਪੈਰ-ਚਿੰਨ੍ਹ ਰੂਪ ਵਿਚ ਆਉਂਦੇ ਹਨ ਤਾਂ ਇਹਨਾਂ ਦੀ ਧੁਨੀ ਸੁਰ-ਧੁਨੀ ਹੁੰਦੀ ਹੈ। ਇਹਨਾਂ ਪੈਰ-ਚਿੰਨ੍ਹਾਂ ਦੀ ਸੁਰ-ਧੁਨੀ ਦਾ ਬਦਲਵਾਂ ਲਗ-ਮਾਤ੍ਰੀ ਰੂਪ ਇਸ ਪ੍ਰਕਾਰ ਹੈ :

| *ਪੈਰ-ਚਿੰਨ੍ਹ* | *ਪੈਰ-ਚਿੰਨ੍ਹ ਦੀ ਸੁਰੀ-ਧੁਨੀ ਦਾ ਲਗ-ਮਾਤ੍ਰੀ ਬਦਲ* | *ਉਦਾਹਰਣਾਂ* |
|---|---|---|
| ਵ | ੳੁ + ਅ | ਤ੍ਵ = ਤੁਅ<br>ਸ੍ਵਾਮੀ = ਸੁਆਮੀ<br>ਸ੍ਵਾਨ = ਸੁਆਨ<br>ਦ੍ਵਾਰਿਕਾ = ਦੁਆਰਿਕਾ |
| ਯ | ਇ + ਅ | ਗ੍ਯਾਨ = ਗਿਆਨ<br>ਨਖ੍ਯਤ੍ਰ = ਨਖਿਅਤ੍ਰ<br>ਬਾਕ੍ਯ = ਬਾਕਿਅ |

***ਨੋਟ :*** (੧) ਸੂਰ 'ਯ' ਦੀਆਂ ਸੂਰੀ ਧੁਨੀਆਂ ਇਕ ਤੋਂ ਵਧੇਰੇ ਬਣਦੀਆਂ ਹਨ। ਵਿਸਥਾਰ ਲਈ ਵੇਖੋ ੪.੩.੧.੬.।

(੨) ਪੈਰ-ਚਿੰਨ੍ਹ ਰੂਪ ਵਿਚ ਆਏ 'ਹ' ਅਤੇ 'ਯ' ਦੇ ਸਹੀ ਚਿੰਨ੍ਹ-ਰੂਪ ਕ੍ਰਮਵਾਰ ( ੍ਹ ) ਅਤੇ ( ੍ਯ ) ਹਨ। ਛਾਪੇ ਦੀਆਂ ਬੀੜਾਂ ਵਿਚ ਇਹਨਾਂ ਚਿੰਨ੍ਹ-ਰੂਪਾਂ ਨੂੰ ਰਲ-ਗਡ ਕੀਤਾ ਹੋਇਆ ਹੈ। **ਪੈਰ-ਚਿੰਨ੍ਹ 'ਹ' ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਲੜੀਵਾਰ ਬੀੜ ਵਿਚਲੀ ਸਮੱਗਰ ਬਾਣੀ ਵਿਚ ਇਕ ਬਿੰਦੂ (.) ਜਿਹੇ ਚਿੰਨ੍ਹ ਦੀ ਵਰਤੋਂ ਕੀਤੀ ਹੋਈ ਹੈ, ਜਦ ਕਿ ਨਿਖੜਵੇਂ ਪਦਾਂ ਵਾਲੇ ਸਰੂਪ ਵਿਚ ਹਰ ਥਾਵੇਂ ਪੁੱਠੀ ਲਾਂ ( ) ਵਰਗਾ ਚਿੰਨ੍ਹ ਛਪ ਰਿਹਾ ਹੈ। ਦੋਹੀਂ ਥਾਈਂ ਇਹਨਾਂ ਚਿੰਨ੍ਹਾਂ ਦੀ ਗ਼ਲਤ ਛਪਾਈ ਹੋ ਰਹੀ ਹੈ। ਇਸ ਪੱਖ ਵਲ ਵਿਸ਼ੇਸ਼ ਧਿਆਨ ਦੇ ਕੇ ਇਹਨਾਂ ਦੇ ਸਹੀ ਚਿੰਨ੍ਹ-ਰੂਪਾਂ ਦੀ ਛਪਾਈ ਨੂੰ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ।**

### *(ਸ) ਦੁੱਤ ਅਥਵਾ ਸੰਜੋਗੀ-ਅੱਖਰਾਂ ਦੇ ਉਚਾਰਣ-ਨੇਮ*

(i) 'ਦੁੱਤ' ਦੇ ਦੋਹਾਂ ਅੱਖਰਾਂ ਵਿਚਕਾਰ ਕੋਈ ਸੂਰ ਨਹੀਂ ਹੁੰਦਾ। ਇਸ ਲਈ ਦੋਹਾਂ ਦਾ ਉਚਾਰਣ ਮਿਲਵਾਂ ਹੁੰਦਾ ਹੈ। ਇਸ ਉਚਾਰਣ-ਸੁਮੇਲ ਵਿਚ ਦੋਹਾਂ ਅੱਖਰਾਂ ਦੀ ਧੁਨੀ ਸਾਧਾਰਨ ਨਾਲੋਂ ਕੁਝ ਛੁਟੇਰੀ ਅਤੇ ਕੋਮਲ ਹੋ ਕੇ ਮਿਲਵੀਂ ਬੋਲਦੀ ਹੈ।

(ii) ਜੇਕਰ ਥੱਲੜੇ ਅੱਖਰ ਦੀ ਵਿਅੰਜਨ-ਧੁਨੀ ਹੋਵੇ ਤਾਂ 'ਦੁੱਤ' ਦਾ ਉਪਰਲਾ ਅੱਖਰ ਸਦਾ ਲਗ-ਰਹਿਤ ਬੋਲਦਾ ਹੈ। ਇਸ ਹਾਲਤ ਵਿਚ 'ਦੁੱਤ' ਨੂੰ ਲੱਗੀ ਲਗ ਹਮੇਸ਼ਾ ਪੈਰ ਵਿਚ ਆਏ ਵਿਅੰਜਨ ਅੱਖਰ ਦੀ ਧੁਨੀ ਨਾਲ਼ ਹੀ ਬੋਲਦੀ ਹੈ; ਜਿਵੇਂ :

ਕ੍ਰਿਪਾ—ਕਰਿਪਾ ਵਾਂਗ।
ਕ੍ਰੋਧ—ਕਰੋਧ ਵਾਂਗ।
ਪ੍ਰੀਤਿ—ਪਰੀਤਿ ਵਾਂਗ।

***ਨੋਟ :*** 'ਕਰਿਪਾ', 'ਕਰੋਧ' ਅਤੇ 'ਪਰੀਤਿ' ਸ਼ਬਦਾਂ ਦਾ ਵਿਚਕਾਰਲਾ 'ਰ' ਪੈਰ-ਚਿੰਨ੍ਹ ਦਾ ਸੂਚਕ ਹੈ। ਲੱਗੇ ਸੂਰਾਂ ਸਹਿਤ ਇਸ ਦਾ ਉਚਾਰਣ ਆਰੰਭਕ ਅੱਖਰ ਦੀ ਧੁਨੀ ਨਾਲ ਮਿਲਵੇਂ ਰੂਪ ਕਰਨਾ ਬਣਦਾ ਹੈ।

(iii) ਸੰਜੋਗੀ-ਅੱਖਰਾਂ ਦੇ ਪੈਰ-ਚਿੰਨ੍ਹ ਰੂਪ ਵਿਚ ਆਏ ਅਰਧ-ਸ੍ਵਰ 'ਵ' ਅਤੇ 'ਯ' ਦੀ ਸ੍ਵਰ-ਧੁਨੀ ਦਾ ਸੂਚਕ ਲਗ-ਮਾਤ੍ਰੀ ਰੂਪ ਇਸ ਪ੍ਰਕਾਰ ਬਣਦਾ ਹੈ:

ਪੈਰ-ਚਿੰਨ੍ਹ—ਵ = ਉ + ਅ
ਪੈਰ-ਚਿੰਨ੍ਹ—ਯ = ਇ + ਅ

ਸੋ, ਪੈਰ-ਚਿੰਨ੍ਹ ਰੂਪ ਵਿਚ ਆਏ ਉਪਰੋਕਤ ਅਰਧ-ਸ੍ਵਰਾਂ ਦੀ ਸ੍ਵਰ-ਧੁਨੀ ਦੇ ਉਪਰੋਕਤ ਬਦਲਵੇਂ ਲਗ-ਮਾਤ੍ਰੀ ਜੁੱਟ ਦਾ ਪਹਿਲਾ ਸ੍ਵਰ-ਚਿੰਨ੍ਹ ('ਉ' ਜਾਂ 'ਇ') 'ਦੁੱਤ' ਦੇ ਉਪਰਲੇ ਅੱਖਰ ਨੂੰ ਲੱਗਦਾ ਹੈ, ਜਦ ਕਿ 'ਦੁੱਤ' ਨੂੰ ਲੱਗੀ ਲਗ ਪੈਰ-ਚਿੰਨ੍ਹ ਦੇ ਬਦਲਵੇਂ ਲਗ-ਮਾਤ੍ਰੀ ਜੁੱਟ ਦੇ ਦੂਜੇ ਚਿੰਨ੍ਹ (ਅ) ਨੂੰ ਲੱਗਦੀ ਹੈ; ਜਿਵੇਂ:

ਵ — ਸ੍ਵਾਮੀ = ਸੁਆਮੀ, ਸ੍ਵਾਨ = ਸੁਆਨ।
ਦ੍ਵਾਰਿਕਾ = ਦੁਆਰਿਕਾ, ਛ੍ਵੈ = ਛੁਐ।
ਯ — ਗ੍ਯਾਨ = ਗਿਆਨ, ਧ੍ਯਾਨ = ਧਿਆਨ।
ਸਿਖ੍ਯਾ = ਸਿਖਿਆ, ਲਖ੍ਯਾ = ਲਖਿਆ, ਬ੍ਯਾਸ = ਬਿਆਸ।
ਭਬ੍ਯੰ = ਭਬਿਅੰ, ਆਦਿ।

(iv) ਕਿਸੇ ਅੱਖਰ ਦੇ ਪੈਰ-ਚਿੰਨ੍ਹ ਰੂਪ ਵਿਚ ਆਇਆ 'ਹ' ਅੱਖਰ ਉਸ ਉਪਰਲੇ ਅੱਖਰ ਦੀ ਧੁਨੀ ਨੂੰ ਕੇਵਲ ਪ੍ਰਾਣਤਾ ਸਹਿਤ (aspirate) ਕਰਦਾ ਹੈ, ਇਸ ਦਾ ਕੇਵਲ ਇਹੀ ਕਾਰਜ (function) ਹੈ। ਇਸ ਹਾਲਤ ਵਿਚ ਪੈਰ-ਚਿੰਨ੍ਹ 'ਹ' ਵਾਲੇ 'ਦੁੱਤ' ਨੂੰ ਲੱਗੀ ਹੋਈ ਲਗ ਦੀ ਧੁਨੀ ਉਪਰਲੇ ਅੱਖਰ ਦੀ ਪ੍ਰਾਣਤਾ ਸਹਿਤ ਹੋਈ ਧੁਨੀ ਨਾਲ ਬੋਲਦੀ ਹੈ।

***ਨੋਟ:*** 'ਨ੍ਹਾਤਾ' ਦਾ ਉਚਾਰਣ 'ਨਹਾਤਾ' ਵਾਂਗ ਅਥਵਾ 'ਹ' ਦੀ ਧੁਨੀ ਨੂੰ 'ਨ' ਦੀ ਧੁਨੀ ਤੋਂ ਵੱਖ ਕਰਕੇ ਕਰਨਾ ਦਰੁਸਤ ਨਹੀਂ।

ਗੁਰਬਾਣੀ ਵਿਚ ਭਾਰ-ਚਿੰਨ੍ਹ 'ਹ' ਦੀ ਕੀਤੀ ਹੋਈ ਵਰਤੋਂ ਸੰਕੋਚਵੀਂ ਅਤੇ ਸੰਕੇਤਕ ਹੈ। ਅਜਿਹੇ ਸ਼ਬਦ ਗੁਰਬਾਣੀ ਵਿਚ ਕਿਤੇ ਤਾਂ ਭਾਰ-ਚਿੰਨ੍ਹ ਸਹਿਤ ਅੰਕਿਤ ਮਿਲਦੇ ਹਨ ਅਤੇ ਕਿਤੇ ਇਸ ਤੋਂ ਬਗ਼ੈਰ। ਅਜਿਹੇ ਸ਼ਬਦਾਂ ਦੇ ਸੰਬੰਧਤ ਅੱਖਰ, ਜੇ ਪ੍ਰਾਣਤਾ ਸਹਿਤ ਉਚਾਰੇ ਜਾਣ ਤਾਂ ਅਰਥ ਠੀਕ ਨਿਕਲਦਾ ਹੈ, ਪਰ ਭਾਰ-ਚਿੰਨ੍ਹ ਤੋਂ ਬਗ਼ੈਰ ਉਚਾਰੇ ਜਾਣ ਨਾਲ ਅਰਥ ਵਿਚ ਫ਼ਰਕ ਪੈ ਜਾਂਦਾ ਹੈ; ਜਿਵੇਂ:

| | |
|---|---|
| ਕਾਨ —ਕਾਨੇ। | ਕਾਨ੍ਹ —ਸ੍ਰੀ ਕ੍ਰਿਸ਼ਨ ਜੀ। |
| ਜੜ —(ੳ) ਮੋਤੀ ਆਦਿ ਜੜਤ ਕਰਨ ਦੀ ਕਿਰਿਆ। (ਅ) 'ਚੇਤਨ' ਦਾ ਵਿਰੋਧ-ਅਰਥਕ ਸ਼ਬਦ। | ਜੜ੍ਹ —ਕਿਸੇ ਬ੍ਰਿਛ ਦਾ ਮੁੱਢ। |
| ਪੜ —ਪੈਣ ਦੀ ਕਿਰਿਆ। | ਪੜ੍ਹ —ਪੁਸਤਕ ਆਦਿ ਦਾ ਪਠਨ-ਪਾਠਨ। |
| ਚਰਨਾ—ਪਸ਼ੂਆਂ ਦੇ ਘਾਹ-ਪੱਠੇ ਖਾਣ ਦੀ ਕਿਰਿਆ | ਚਰ੍ਹਨਾ—ਚੜ੍ਹਾਈ ਚੜ੍ਹਨ ਦੀ ਕਿਰਿਆ। |

| | | | |
|---|---|---|---|
| ਗਲ | —ਬਾਤ। | ਗਲ੍ਹ | —ਕਪੋਲ। |
| ਬਨ | —(ੳ) ਖੇਤੀ ਦੀ ਵੱਟ (ਬੰਨ)।<br>(ਅ) ਜੰਗਲ। | ਬੰਨ੍ਹ | —ਜਕੜਨ ਦੀ ਕਿਰਿਆ। |
| ਗੜ | —ਫੋੜਾ। | ਗੜ੍ਹ | —ਕਿਲ੍ਹਾ। |
| ਸਨ | —'ਹੋ' ਧਾਤੂ ਤੋਂ ਬਣੀ ਭੂਤ-ਕਾਲ, ਬਹੁ-ਵਚਨ ਦੀ ਸੰਸਰਗੀ ਕ੍ਰਿਆ। | ਸੰਨ੍ਹ | —ਚੋਰੀ ਕਰਨ ਲਈ ਲਾਇਆ ਪਾੜ। |

ਕੁਝ ਅਜਿਹੇ ਸ਼ਬਦ ਥੱਲੇ ਦਿੱਤੇ ਜਾਂਦੇ ਹਨ, ਜਿਨ੍ਹਾਂ ਵਿਚਲਾ ਨਿਸਚਿਤ ਅੱਖਰ ਗੁਰਬਾਣੀ ਵਿਚ ਕਿਧਰੇ ਭਾਰ-ਚਿੰਨ੍ਹ ਸਹਿਤ ਅੰਕਿਤ ਹੈ ਅਤੇ ਕਿਧਰੇ ਭਾਰ-ਚਿੰਨ੍ਹ ਰਹਿਤ। ਇਹਨਾਂ ਅਤੇ ਇਹਨਾਂ ਤੋਂ ਬਣੇ ਸਾਰੇ ਸ਼ਬਦਾਂ ਦਾ ਉਚਾਰਣ ਭਾਰ-ਸਹਿਤ ਕੀਤਾ ਜਾਣਾ ਹੀ ਦਰੁਸਤ ਹੁੰਦਾ ਹੈ।

**ਨਾਂਵ ਸ਼ਬਦ**

| *ਸ਼ਬਦ* | *ਅਰਥ* | *ਸ਼ਬਦ* | *ਅਰਥ* |
|---|---|---|---|
| ਓਲ੍ਹਾ | — ਓਟ। | ਉਲਾਮ੍ਹਾ | — ਗਿਲਾ-ਸ਼ਿਕਵਾ। |
| ਚੁਲ੍ਹਾ | — ਜਿਸ ਵਿਚ ਅੱਗ ਬਾਲੀਦੀ ਹੈ। | ਚੋਲ੍ਹਾ | — ਸਨਿਗਧ ਪਦਾਰਥ। |
| ਜੜ੍ਹ | — ਬ੍ਰਿਛ ਆਦਿ ਦਾ ਮੁੱਢ। | ਕੰਨ੍ਹ | — ਕੰਧਾ। |
| ਕਾਨ੍ਹ | — ਸ੍ਰੀ ਕ੍ਰਿਸ਼ਨ ਜੀ। | ਕੁਮ੍ਹਿਆਰ (ਕੁਮ੍ਹਾਰ) | — ਭਾਂਡੇ ਘੜਨ ਵਾਲਾ। |
| ਗਲ੍ਹ | — ਕਪੋਲ। | ਗੜ੍ਹ | — ਕਿਲ੍ਹਾ। |
| ਗਾਰ੍ਹੀ / ਗਾਲ | ਦੁਸ਼ਨਾਮ-ਦਹੀ (ਫ਼ਾਰਸੀ), ਨਾਂ ਦੂਸ਼ਤ ਕਰਨ ਦੀ ਕ੍ਰਿਆ, ਭਾਵ ਗਾਲ੍ਹ ਦੇਣੀ। | ਕਾਰਾ (ਕਾੜ੍ਹਾ) | — ਝੋਰਾ। |
| | | ਥੰਮ੍ਹ | — ਥਮ੍ਹਲਾ, ਸਤੂਨ। |
| ਪਨ੍ਹੀਆ | — ਜੁੱਤੀ। | ਬਰ੍ਹਮਾ | — ਉਤਪਤੀ ਕਰਨ ਵਾਲਾ ਦੇਵਤਾ। |
| ਬਾਮ੍ਹਣ | — ਇਕ ਜਾਤੀ। | ਲੀਲ੍ਹਾ | — ਅਸਚਰਜ ਕੌਤਕ। |
| ਵਰ੍ਹਾ | — ਸਾਲ। | ਅਨ੍ਹੇਰਾ | — ਅੰਧਿਆਰਾ। |
| ਕੋਲ੍ਹੂ | — ਤੇਲ ਕੱਢਣ ਵਾਲਾ ਜੰਤਰ। | ਗਾੜ੍ਹਾ | — ਸੰਘਣਾ। |

**ਵਿਸ਼ੇਸ਼ਣ**

| | | | |
|---|---|---|---|
| ਅੰਨ੍ਹਾ | — ਨੇਤਰ-ਹੀਣ। | ਕੋੜ੍ਹਾ | — ਕੁਸ਼ਟੀ। |
| ਗੂੜ੍ਹਾ | — ਪੱਕਾ। | ਮੂੜ੍ਹ (ਮੂੜ੍ਹਾ) | — ਮੂਰਖ। |

**ਪੜਨਾਂਵ**

ਕੇਰ੍ਹੇ — ਕਿਹੜੇ।

**ਕ੍ਰਿਆ ਵਿਸ਼ੇਸ਼ਣ**

ਸਾਮ੍ਹਣੇ — ਸਨਮੁਖ।

## ਭਾਰ-ਚਿੰਨ੍ਹ ਵਾਲੇ ਧਾਤੂ ਅਤੇ ਉਹਨਾਂ ਤੋਂ ਬਣੀਆਂ ਵੱਖ ਵੱਖ ਰੂਪਾਂ ਵਾਲੀਆਂ ਕ੍ਰਿਆਵਾਂ ਜਾਂ ਕਿਰਦੰਤ

ਖੁਲ੍ਹ — ਖੁਲਾ, ਖੁਲੇ, ਖੁਲਾਇਆ, ਖੁਲਾਨਾ, ਖੁਲਿਆ, ਖੁਲਈਆ, ਖੋਲਿ।

ਚੜ੍ਹ (ਚਰ੍ਹ) — ਚੜੈ, ਚੜਾ, ਚਾੜਸਿ, ਚਰਿਓ, ਚਰਾਇਹੁ, ਚਰਿ, ਚਾਰਿਓ, ਚਰਾਵਉ।

ਥਮ੍ਹ — ਥਮਿਆ, ਥਾਮੈ।

ਦ੍ਰਿੜ੍ਹ — ਦ੍ਰਿੜਿਆ, ਦਿੜਾਇਆ, ਦਿੜਤਾ, ਦਿੜਾਵੈ, ਦ੍ਰਿੜਈਆ, ਦ੍ਰਿੜਹੁ, ਦ੍ਰਿੜੰਤ।

ਨ੍ਹਾ — ਨਾਤਾ, ਨਾਇ, ਨਾਪੈ, ਨਾਵੰਤਾ, ਨਾਵਾਰੇ, ਨਾਵਾਈਐ, ਨਾਵੈ, ਨਾਵਉ, ਨਾਵਹੁ, ਸਿਰ ਨਾਵਣੀ।

ਪਲ੍ਹਰ — ਪਲਰਨਿ।

ਪੜ੍ਹ — ਪੜਿਓ, ਪੜਈਆ, ਪੜਾਈਐ, ਪੜਹਿ, ਪੜਹੁ, ਪੜਤਾ, ਪੜੰਤਾ, ਪੜਨਿ, ਪੜਨਸਾਲ, ਪੜਾਵਤ, ਪੜਿ।

ਪੈਨ੍ਹ — ਪੈਨਣੁ, ਪੈਨਣਾ, ਪੈਨੰਦਿਆ, ਪੈਨਾਇਆ, ਪੈਨਣਹਾਰ।

ਬੰਨ੍ਹ — ਬਨਾਇਆ।

ਵੇੜ੍ਹ — ਵੇੜਿਆ, ਵੇੜੀ, ਵੇੜ।

ਰਿੰਨ੍ਹ — ਰਿੰਨਿ।

ਰੁੜ੍ਹ — ਰੁੜਾਈ।

ਸਮ੍ਹਾਲਿ, ਸਮ੍ਹਾਰਿ — ਸਮਾਲਹੁ, ਸਮਾਰਿਆ, ਸਮਾਲਹਿ।

ਕੜ੍ਹ — ਕੜਿ, ਕੜਿਆ, ਕਰਿ, ਕਰੈ।

## ੪.੩.੧.੫. ਸ਼ਬਦਾਂ ਦੇ ਵਿਚਕਾਰਲੇ ਅਤੇ ਅੰਤਲੇ 'ਹ' ਅੱਖਰ ਨਾਲ ਸੰਬੰਧਿਤ ਹ੍ਰਸ੍ਵ ਸੁਰਾਂ (ਮੁਕਤਾ, ਔਂਕੜ ਅਤੇ ਸਿਹਾਰੀ) ਦਾ ਸ਼ੁੱਧ ਉਚਾਰਣ

***(ੳ) 'ਹ' ਅੱਖਰ ਦੀ ਧੁਨੀ***

**'ਹ' ਸੁਰ-ਯੰਤਰੀ ਵਿਅੰਜਨ ਹੈ।** ਉਚਾਰਣ-ਤਲ ਤੋਂ ਇਸ ਦੀ **ਕੰਠ-ਦੁਆਰੀ** ਧੁਨੀ ਹੈ।

ਵੱਖ ਵੱਖ ਵਿਅੰਜਨ ਧੁਨੀਆਂ ਸਾਹ ਦੇ ਰਸਤੇ ਵਿਚ ਸੰਘ ਜਾਂ ਮੂੰਹ ਦੇ ਕਿਸੇ ਅੰਗ ਦੀ ਨਿਸਚਿਤ ਹਰਕਤ ਨਾਲ ਵੱਖ ਵੱਖ ਥਾਈਂ (ਕੰਠ, ਤਾਲੂ, ਬੁੱਟ, ਦੰਦ, ਬੁਲ੍ਹ ਆਦਿ ਉੱਤੇ) ਲੋੜੀਂਦੀ ਰੋਕ ਪਾਉਣ ਨਾਲ ਬਣਦੀਆਂ ਹਨ। 'ਹ' ਬੇਸ਼ਕ ਵਿਅੰਜਨ ਅੱਖਰਾਂ ਦੀ ਸ਼੍ਰੇਣੀ ਵਿਚ ਆਉਂਦਾ ਹੈ, ਪਰ ਇਸ ਨੂੰ ਉਚਾਰਣ ਕਰਦਿਆਂ ਸਾਹ ਦੇ ਰਸਤੇ ਵਿਚ ਕਿਧਰੇ

ਰੁਕਾਵਟ ਨਹੀਂ ਪੈਂਦੀ, ਅਤੇ ਨਾ ਹੀ ਸੰਘ ਜਾਂ ਮੂੰਹ ਵਿਚਲੇ ਕੋਈ ਦੋ ਅੰਗ ਆਪਸ ਵਿਚ ਸਪਰਸ਼ ਕਰਦੇ ਹਨ। ਦਰ-ਅਸਲ, 'ਹ' ਦੇ ਉਚਾਰਣ ਵਿਚ ਸੁਰ-ਜੰਤਰ ਇਕ ਦੂਜੇ ਦੇ ਏਨਾ ਨੇੜੇ ਆ ਜਾਂਦੇ ਹਨ ਕਿ ਵਿਚਾਲੇ ਤੰਗ ਜਿਹੀ ਝੀਤ ਰਹਿ ਜਾਂਦੀ ਹੈ। ਸਾਹ ਇਸ ਤੰਗ ਝੀਤ ਵਿੱਚੋਂ ਰਗੜ ਖਾ ਕੇ ਬਾਹਰ ਜਾਂਦਾ ਹੈ, ਜਿਸ ਨਾਲ ਇਹ ਸੁਰ-ਜੰਤਰੀ ਧੁਨੀ ਪੈਦਾ ਹੁੰਦੀ ਹੈ। ਸੋ, ਵਿਅੰਜਨ ਹੋਣ ਦੇ ਬਾਵਜੂਦ 'ਹ' ਅੱਖਰ ਵਿਚ ਕਿਸੇ ਹੱਦ ਤਕ ਸ੍ਵਰਾਂ ਵਾਲੇ ਗੁਣ ਵੀ ਮੌਜੂਦ ਹਨ।

### *(ਅ) ਸ਼ਬਦ-ਬਣਤਰ ਵਿਚ 'ਹ' ਦੀ ਵੱਖ ਵੱਖ ਹਾਲਤਾਂ ਵਿਚ ਵਰਤੋਂ*

ਗੁਰਬਾਣੀ ਅੰਦਰ 'ਹ' ਅੱਖਰ ਸ਼ਬਦਾਂ ਦੇ ਆਰੰਭ ਵਿਚ ਵੀ ਆਉਂਦਾ ਹੈ, ਵਿਚਕਾਰ ਵੀ ਅਤੇ ਅੰਤ ਵਿਚ ਵੀ; ਮੁਕਤਾ ਰੂਪ ਵਿਚ ਵੀ ਆਉਂਦਾ ਹੈ ਅਤੇ ਸ੍ਵਰਾਂ ਸਹਿਤ ਵੀ। ਕਿਸੇ ਸ਼ਬਦ ਦੇ ਆਰੰਭ ਵਿਚ ਆਏ 'ਹ' ਅੱਖਰ ਦੇ ਉਚਾਰਣ ਸੰਬੰਧੀ ਕੋਈ ਵਿਵਾਦ ਨਹੀਂ, ਭਾਵੇਂ ਇਹ ਮੁਕਤਾ ਰੂਪ ਵਿਚ ਹੋਵੇ ਜਾਂ ਕਿਸੇ ਸ੍ਵਰ ਸਹਿਤ। ਕਿਸੇ ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਦੀਰਘ ਸ੍ਵਰ ਸਹਿਤ ਆਏ 'ਹ' ਅੱਖਰ [ਗਹੀਰਾ, ਸਹਾਰਾ, ਨਿਹੋਰਾ, ਮਹੂਰਤ—ਬਾਲਹਾ, ਸਾਹਾ, ਮੇਹਾ, ਕੇਹਾ] ਦੇ ਉਚਾਰਣ ਬਾਰੇ ਵੀ ਕੋਈ ਸਮੱਸਿਆ ਨਹੀਂ।

ਉਚਾਰਣ ਸੰਬੰਧੀ ਮਤਭੇਦ ਸ਼ਬਦਾਂ ਦੇ ਵਿਚਕਾਰਲੇ ਜਾਂ ਅੰਤਲੇ 'ਹ' ਬਾਰੇ ਹੁੰਦਾ ਹੈ, ਜਦੋਂ ਇਹ ਮੁਕਤਾ ਰੂਪ ਵਿਚ ਜਾਂ ਕਿਸੇ ਹ੍ਰਸ੍ਵ-ਸ੍ਵਰ ਸਹਿਤ ਹੋਵੇ ਅਤੇ ਇਸ ਤੋਂ ਪਹਿਲੇ ਅੱਖਰ ਨਾਲ ਕੋਈ ਦੀਰਘ ਸ੍ਵਰ ਨਾ ਹੋਵੇ; ਜਿਵੇਂ :

ਪਹਿਲਾ, ਸਹਿਲਾ, ਗਹਿਲਾ, ਨਹਿ, ਕਹਿ, ਆਦਿ।

### *(ੲ) ਸ਼ਬਦਾਂ ਦੇ ਵਿਚਕਾਰਲੇ ਅਤੇ ਅੰਤਲੇ 'ਹ' ਅੱਖਰ ਨੂੰ ਲੱਗੇ ਹ੍ਰਸ੍ਵ ਸ੍ਵਰਾਂ ਦਾ ਉਚਾਰਣ*

ਉਪਰੋਕਤ ਵਰਣਿਤ ਸ਼ਬਦ ਪਹਿਲਾ, ਸਹਿਲਾ, ਗਹਿਲਾ, ਨਹਿ, ਕਹਿ ਆਦਿ ਦੂਹਰੇ (ਦੋ-ਸੰਧੀ) ਸ੍ਵਰਾਂ ਵਾਲੇ ਹਨ, ਪਰ ਕਈ ਅਣ-ਸਿਖਿਅਤ ਪਾਠੀਆਂ ਵੱਲੋਂ ਇਹਨਾਂ ਦਾ ਉਚਾਰਣ ਅਜੋਕੇ ਸਾਧਾਰਨ ਇਕਹਿਰੇ ਸ੍ਵਰ ਵਾਂਗ ਪੈਹਲਾ, ਸੈਹਲਾ, ਗੈਹਲਾ, ਨੈਹ, ਕੈਹ ਕੀਤਾ ਜਾਂਦਾ ਹੈ ਅਤੇ ਇੰਜ 'ਹ' ਅੱਖਰ ਦਾ ਉਚਾਰਣ ਵੀ ਇਸ ਦੀ ਵਿਅੰਜਨ-ਧੁਨੀ ਦੀ ਬਜਾਏ ਸੁਰ-ਧੁਨੀ ਵਿਚ ਕੀਤਾ ਜਾਂਦਾ ਹੈ। ਇਕਹਿਰੇ ਅਤੇ ਦੋਹਰੇ ਸ੍ਵਰਾਂ ਵਾਲੇ ਉਚਾਰਣ ਦਾ ਫ਼ਰਕ ਥੱਲੇ ਦਿੱਤੇ ਧੁਨੀ-ਚਿੱਤਰ ਰਾਹੀਂ ਦਰਸਾਇਆ ਜਾਂਦਾ ਹੈ :

| *ਮੂਲ ਸ਼ਬਦ* | *ਦੋ-ਸੰਧੀ ਸ੍ਵਰਾਂ ਦੇ ਉਚਾਰਣ ਵਾਲਾ ਧੁਨੀ-ਚਿੱਤਰ* | *ਦੋ-ਸੰਧੀ ਸ੍ਵਰ* | *ਇਕਹਿਰੇ ਸ੍ਵਰ ਦੇ ਉਚਾਰਣ ਵਾਲਾ ਧੁਨੀ-ਚਿੱਤਰ* | *ਇਕਹਿਰਾ ਸ੍ਵਰ* |
|---|---|---|---|---|
| ਪਹਿਲਾ | /ਪ ਅ ਹ ਇ ਲ ਆ/ | /ਅ ਇ/ | /ਪ ਐ ਹ ਲ ਆ/ | /ਐ/ |
| ਸਹਿਲਾ | /ਸ ਅ ਹ ਇ ਲ ਆ/ | /ਅ ਇ/ | /ਸ ਐ ਹ ਲ ਆ/ | /ਐ/ |
| ਗਹਿਲਾ | /ਗ ਅ ਹ ਇ ਲ ਆ/ | /ਅ ਇ/ | /ਗ ਐ ਹ ਲ ਆ/ | /ਐ/ |
| ਮਹਿ | /ਮ ਅ ਹ ਇ/ | /ਅ ਇ/ | /ਮ ਐ ਹ/ | /ਐ/ |
| ਨਹਿ | /ਨ ਅ ਹ ਇ/ | /ਅ ਇ/ | /ਨ ਐ ਹ/ | /ਐ/ |
| ਕਹਿ | /ਕ ਅ ਹ ਇ/ | /ਅ ਇ/ | /ਕ ਐ ਹ/ | /ਐ/ |

### *(ਸ) ਸ਼ਬਦਾਂ ਦੇ ਅੰਤਲੇ 'ਹ' ਅੱਖਰ ਨੂੰ ਲੱਗੇ ਹ੍ਰਸ੍ਵ ਸੁਰਾਂ ਦਾ ਉਚਾਰਣ*

ਸਾਹੁ, ਨੇਹੁ, ਮੀਹੁ। ਸਾਹਿ, ਉਲਾਹਿ, ਮੋਹਿ।

ਉਪਰੋਕਤ ਸ਼ਬਦਾਂ ਦੇ ਉਚਾਰਣ ਵਿਚ 'ਹ' ਅੱਖਰ ਨੂੰ ਲੱਗੇ ਹ੍ਰਸ੍ਵ ਸੁਰ ਔਂਕੜ ( ੁ ) ਦੀ ਧੁਨੀ ਸਾਧਾਰਨ ਨਾਲੋਂ ਲੰਮੇਰੀ ਹੋ ਜਾਣੀ ਕੁਦਰਤੀ ਗੱਲ ਹੈ। ਇਸ ਦਾ ਕਾਰਨ ਇਹ ਹੈ ਕਿ 'ਹ' ਦਾ ਉਚਾਰਣ-ਤਲ (ਕੰਠ-ਦੁਆਰ), ਬਾਕੀ ਵਿਅੰਜਨਾਂ ਦੇ ਉਚਾਰਣ-ਤਲ ਨਾਲੋਂ ਵਧੇਰੇ ਡੂੰਘਾ ਹੈ, ਜਿਸ ਕਰਕੇ ਇਸ ਦੇ ਉਚਾਰਣ ਵਿਚ ਸਾਧਾਰਨ ਨਾਲੋਂ ਵਧੇਰੇ ਜ਼ੋਰ ਲੱਗਦਾ ਹੈ। ਫਿਰ, ਇਸ ਦੇ ਉਚਾਰਣ ਵਿਚ ਗਲੇ ਜਾਂ ਮੂੰਹ ਵਿਚਲੇ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਹੀਂ ਕਰਦੇ ਅਤੇ ਕਿਧਰੇ ਕਿਸੇ ਕਿਸਮ ਦੀ ਕੋਈ ਰੁਕਾਵਟ ਨਹੀਂ ਪੈਂਦੀ, ਅਤੇ ਪ੍ਰਾਣਤਾ ਦੇ ਦਬਾਅ ਕਾਰਨ ਸਾਹ ਪੂਰੇ ਵੇਗ ਨਾਲ ਬਾਹਰ ਨਿਕਲਦਾ ਹੈ। ਇਸ ਸਾਰੇ ਘਟਨਾ-ਕ੍ਰਮ ਦੇ ਫਲ-ਸਰੂਪ ਇਸ ਨੂੰ ਲੱਗੇ ਹ੍ਰਸ੍ਵ ਸੁਰ ਦੀ ਜ਼ੋਰ ਨਾਲ ਨਿਕਲੀ ਧੁਨੀ ਦੀਰਘ-ਧੁਨੀ ਵੱਲ ਕੁਝ ਉਲਾਰ ਹੋ ਜਾਂਦੀ ਹੈ; ਔਂਕੜ ( ੁ ) ਦੀ ਧੁਨੀ ਹੋੜੇ ( ੋ ) ਵੱਲ ਅਤੇ ਸਿਹਾਰੀ ( ਿ ) ਦੀ ਧੁਨੀ ਲਾਂ ( ੇ ) ਵੱਲ। ਸੋ, ਇਸ ਉਲਾਰ ਨੂੰ ਨਿਯੰਤ੍ਰਣ (ਕਾਬੂ) ਵਿਚ ਰੱਖਣ ਲਈ ਸਾਵਧਾਨੀ ਵਰਤੇ ਜਾਣ ਦੀ ਲੋੜ ਹੁੰਦੀ ਹੈ। ਇਸ ਦਾ ਇਕ ਉਪਾਅ ਇਹ ਹੈ ਕਿ 'ਹ' ਤੋਂ ਆਏ ਪਹਿਲੇ ਅੱਖਰ ਨੂੰ ਲੱਗੇ ਦੀਰਘ ਸੁਰ ਦੀ ਧੁਨੀ ਨੂੰ ਜ਼ਰਾ ਲੰਮੇਰਾ ਕਰ ਦਿੱਤਾ ਜਾਵੇ ਅਤੇ 'ਹ' ਦੀ ਹ੍ਰਸ੍ਵ-ਸੁਰ ਸਹਿਤ ਮਿਲਵੀਂ ਪ੍ਰਾਣਤਾ ਨੂੰ ਕੱਸ ਕੇ ਛੱਡਿਆ ਜਾਵੇ।

### *(ਹ) ਸ਼ਬਦਾਂ ਦੇ ਵਿਚਕਾਰਲੇ ਅਤੇ ਅੰਤਲੇ 'ਹ' (ਮੁਕਤਾ) ਦਾ ਉਚਾਰਣ*

ਜਦੋਂ ਵਿਅੰਜਨ 'ਹ' ਮੁਕਤਾ-ਰੂਪ ਵਿਚ ਕਿਸੇ ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਆਵੇ ਅਤੇ ਇਸ ਤੋਂ ਪਹਿਲਾ ਵਿਅੰਜਨ ਵੀ ਮੁਕਤਾ-ਰੂਪ ਵਿਚ ਹੋਵੇ; ਜਿਵੇਂ : ਸਹਜ, ਸਹਸਾ, ਪਹਰ, ਟਹਲ, ਜਹਰ, ਦਰਗਹ, ਸੰਤਹ, ਲੋਕਹ ਆਦਿ ਤਾਂ 'ਹ' ਦੀ ਧੁਨੀ ਖੜੀ-ਤੜੀ (ਮੁਕਤਾ) ਹੁੰਦੀ ਹੈ; ਇਸ ਦਾ 'ਹਿ' ਉਚਾਰਣ ਕੀਤਾ ਜਾਣਾ, ਜਿਵੇਂ ਪ੍ਰਚਲਤ ਹੈ, ਦਰੁਸਤ ਨਹੀਂ ਹੁੰਦਾ।

### *(ਕ) ਪੈਰ-ਚਿੰਨ੍ਹ ਰੂਪ 'ਹ' ਦਾ ਉਚਾਰਣ*

ਕਿਸੇ ਸ਼ਬਦ ਵਿਚਲੇ ਕਿਸੇ ਅੱਖਰ ਨੂੰ ਪੈਰ-ਚਿੰਨ੍ਹ ਰੂਪ ( ੍ਹ ) ਵਿਚ ਲੱਗਾ 'ਹ' ਅੱਖਰ (ਜੜ੍ਹ, ਪੜ੍ਹ, ਸਮ੍ਹਾਲ, ਵਰ੍ਹਿਐ, ਕਾਨ੍ਹ, ਸੰਨ੍ਹ, ਆਦਿ) ਕੇਵਲ ਉਸ ਅੱਖਰ ਦੀ ਧੁਨੀ ਨੂੰ ਭਾਰਾ (aspirate) ਕਰਦਾ ਹੈ। [ਵਿਸ਼ੇਸ਼ ਜਾਣਕਾਰੀ ਲਈ ਵੇਖੋ ੪.੩.੧.੪. (iv)]

### *(ਖ) 'ਹ' ਅੱਖਰ ਦੀ ਉਤੋੜਤੀ ਦੋ ਵਾਰੀ ਵਰਤੋਂ ਵਿਚ ਇਸ ਦਾ ਉਚਾਰਣ*

ਗੁਰਬਾਣੀ ਵਿਚ ਕਿਧਰੇ ਕਿਧਰੇ ਕਿਸੇ ਕ੍ਰਿਆਵੀ-ਸ਼ਬਦਾਂ ਵਿਚ 'ਹ' ਦੀ ਵਰਤੋਂ ਉਤੋੜਤੀ ਦੋ ਵਾਰੀ ਕੀਤੀ ਹੋਈ ਮਿਲਦੀ ਹੈ (ਰਹਹੁ, ਬਹਹੁ, ਕਹਹੁ, ਰਹਹਿ, ਕਹਹਿ, ਬਹਹਿ)। ਅਜਿਹੇ ਸ਼ਬਦਾਂ ਵਿਚ ਅੰਤਲੇ, ਲਗ-ਸਹਿਤ 'ਹ' ਦੀ ਧੁਨੀ ਸੁਰ-ਧੁਨੀ ਹੁੰਦੀ ਹੈ, ਜੋ ਵਿਚਕਾਰਲੇ ਵਿਅੰਜਨ 'ਹ' ਦੀ ਧੁਨੀ ਵਿਚ ਲੀਨ ਹੋ ਕੇ ਉਸ ਨੂੰ ਪ੍ਰਬਲ ਅਤੇ ਗੰਭੀਰ ਕਰਦੀ ਹੈ।

[ਵਧੇਰੇ ਜਾਣਕਾਰੀ ਲਈ ਵੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ, ਭਾਗ-੨,* ਗੁਰਬਾਣੀ ਦਾ ਸ਼ੁੱਧ ਉਚਾਰਣ ੪.੩.੩.]

## ੪.੩.੧.੬. ਸ਼ਬਦ-ਬਣਤਰ ਵਿਚ 'ਯ' ਅੱਖਰ ਦੀ ਵੱਖ ਵੱਖ ਹਾਲਤਾਂ ਵਿਚ ਵਰਤੋਂ ਅਤੇ ਸੂਰ 'ਯ' ਦੀਆਂ ਬਦਲਵੀਆਂ ਸੁਰ-ਧੁਨੀਆਂ

### *(ੳ) ਸ਼ਬਦਾਂ ਦੇ ਆਰੰਭ ਵਿਚਲੇ ਵਿਅੰਜਨ 'ਯ' ਦੀ ਧੁਨੀ*

'ਯ' ਅੱਖਰ ਵਿਅੰਜਨ ਵੀ ਹੈ ਅਤੇ ਅਰਧ-ਸੂਰ (Semi-Vovel) ਵੀ। ਜਦੋਂ 'ਯ' ਅੱਖਰ ਕਿਸੇ ਸ਼ਬਦ ਦੇ ਆਰੰਭ ਵਿਚ ਆਵੇ ਤਾਂ ਇਹ ਕਠੋਰ ਤਾਲੂ ਤੋਂ ਬੋਲੀ ਜਾਣ ਵਾਲੀ ਵਿਅੰਜਨ-ਧੁਨੀ ਦਾ ਲਖਾਇਕ ਹੁੰਦਾ ਹੈ; ਜਿਵੇਂ :

ਯਕ, ਯਹ, ਯਹੈ, ਯਕੀਨਾ, ਯਯਾ, ਯਾ, ਯਾਸੁ, ਯਾਹਿ, ਯਾਦਿ, ਯਾਰ, ਆਦਿ।

### *(ਅ) ਸ਼ਬਦਾਂ ਦੇ ਵਿਚਕਾਰ ਜਾਂ ਅੰਤ ਵਿਚ ਜਾਂ ਪੈਰ-ਚਿੰਨ੍ਹ ਰੂਪ ਵਿਚ 'ਯ' ਦੀ ਧੁਨੀ*

ਜਦੋਂ 'ਯ' ਸੰਪੂਰਨ ਜਾਂ ਅੱਧੇ ਰੂਪ ਵਿਚ ਕਿਸੇ ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਆਵੇ ਜਾਂ ਚਿੰਨ੍ਹ-ਰੂਪ ਵਿਚ ਕਿਸੇ ਅੱਖਰ ਦੇ ਪੈਰ ਵਿਚ ਆਵੇ ਤਾਂ ਇਹ ਸੂਰੀ-ਧੁਨੀ ਦਾ ਲਖਾਇਕ ਹੁੰਦਾ ਹੈ।

ਗੁਰਬਾਣੀ ਵਿਚ ਸ਼ਬਦਾਂ ਦੇ ਵਿਚਕਾਰ ਜਾਂ ਅੰਤ ਵਿਚ ਜਾਂ ਕਿਸੇ ਅੱਖਰ ਦੇ ਪੈਰ ਵਿਚ ਵਰਤਿਆ 'ਯ' ਕਿਸੇ ਇਕੱਲੀ ਸੂਰੀ-ਧੁਨੀ ਦਾ ਲਖਾਇਕ ਨਹੀਂ, ਸਗੋਂ ਇਸ ਦੀਆਂ ਇਕ ਤੋਂ ਵਧੇਰੇ ਧੁਨੀਆਂ ਬਣਦੀਆਂ ਹਨ। ਗੁਰਬਾਣੀ ਵਿਚਲੇ ਸ਼ਬਦਾਂ ਦੇ ਆਧਾਰ 'ਤੇ 'ਯ' ਦੀਆਂ ਵੱਖ ਵੱਖ ਸੂਰੀ-ਧੁਨੀਆਂ ਥੱਲੇ ਨਿਰੂਪਣ ਕੀਤੀਆਂ ਜਾਂਦੀਆਂ ਹਨ :

| *'ਯ' ਦੀ ਸੂਰੀ ਵਰਤੋਂ ਵਾਲਾ ਸ਼ਬਦ (ਪੰਨੇ ਸਹਿਤ)* | | *ਸੂਰ 'ਯ' ਦੇ ਲਗ-ਮਾਤ੍ਰੀ ਬਦਲ ਸਹਿਤ ਸ਼ਬਦ ਦਾ ਰੂਪ* | *ਸੂਰ 'ਯ' ਦਾ ਲਗ-ਮਾਤ੍ਰੀ ਬਦਲ* |
|---|---|---|---|
| ੧. ਗੁਨੀਯ | (੪੮੭) | ਗੁਨੀਅ | /ਯ/=/ਅ/ |
| ਰਮਣੀਯ | (੧੩੫੬) | ਰਮਣੀਅ | /ਯ/=/ਅ/ |
| ਆਗ੍ਯਿ | (੭੦੧) | ਆਗਿਅ | ਪੈਰ-ਚਿੰਨ੍ਹ/'੍ਯ'/=/ਅ/ |
| ੨. ਭਯਾ | (੧੩੯੬) | ਭਇਆ | /ਯ/=/ਇ + ਅ/ |
| ਗ੍ਯਾਨ | (੩੩੧) | ਗਿਆਨ | ਪੈਰ-ਚਿੰਨ੍ਹ/'੍ਯ'/=/ਇ + ਅ/ |
| ਲਖ੍ਯਾ | (੧੪੦੧) | ਲਖਿਆ | ਪੈਰ-ਚਿੰਨ੍ਹ/'੍ਯ'/=/ਇ + ਅ/ |
| ੩. ਚਾਯ | (੧੩੯੩) | ਚਾਇ | /ਯ/=/ਇ/ |
| ਭਯ | (੧੪੦੭) | ਭਇ | /ਯ/=/ਇ/, ਧੁਨੀ-ਚਿਤ੍ਰਣ/ਭ ਅ ਇ/ |
| ਬਯਣਿ | (੧੩੯੪) | ਬਇਣ | /ਯ/=/ਇ/, ਧੁਨੀ-ਚਿਤ੍ਰਣ/ਬ ਅ ਇ ਣ/ |
| ੪. ਦਯ | (੨੦੩) | ਦਈ | /ਯ/=/ਈ/ |
| ੫. ਰਯਤਿ | (੧੪੧) | ਰਈਅਤਿ | /ਯ/=/ਈ + ਅ/ |
| ਭਯਾ | (੧੩੭) | ਭਈਆ | /ਯ/=/ਈ + ਅ/ |

### *(ਏ) ਇਕੋ ਜਿਹੀ ਬਣਤਰ ਵਾਲੇ ਸ਼ਬਦਾਂ ਵਿਚ 'ਯ' ਦੀ ਧੁਨੀ ਦਾ ਪ੍ਰਸੰਗਕ-ਅਰਥ ਕਰਕੇ ਫ਼ਰਕ*

ਸੋ, ਗੁਰਬਾਣੀ ਵਿਚਲੇ 'ਯ' ਦੀ ਵਰਤੋਂ ਵਾਲੇ ਸ਼ਬਦਾਂ ਦੀ ਅਗਵਾਈ ਵਿਚ ਅਧਿਐਨ ਕਰਨ 'ਤੇ 'ਯ' ਦੀਆਂ ਉਪਰੋਕਤ ਪੰਜ ਸੂਰੀ ਧੁਨੀਆਂ ਉਜਾਗਰ ਹੁੰਦੀਆਂ ਹਨ। ਏਥੇ ਇਹ ਵਰਣਨ ਕਰਨਾ ਵੀ ਉਚਿਤ ਹੈ ਕਿ ਇੱਕੋ ਜਿਹੀ ਬਣਤਰ ਵਾਲੇ ਸ਼ਬਦਾਂ ਵਿਚ ਵੀ ਪ੍ਰਸੰਗਕ ਅਰਥ-ਭਾਵ ਦੇ ਆਧਾਰ 'ਤੇ 'ਯ' ਦੀ ਸੂਰੀ-ਧੁਨੀ ਫ਼ਰਕੋ ਫ਼ਰਕੀ ਬਣਦੀ ਹੈ, ਜਿਵੇਂ ਥੱਲੇ ਦਿੱਤੇ ਕੁਝ ਸ਼ਬਦਾਂ ਤੋਂ ਵਿਦਤ ਹੁੰਦਾ ਹੈ :

| *'ਯ' ਦੀ ਵਰਤੋਂ ਵਾਲਾ ਸ਼ਬਦ (ਪੰਨੇ ਸਹਿਤ)* | *'ਯ' ਦੇ ਬਦਲਵੇਂ ਲਗ-ਮਾਤ੍ਰੀ ਰੂਪ ਸਹਿਤ ਸ਼ਬਦ* | *ਸ਼ਬਦ ਦਾ ਪ੍ਰਸੰਗਕ ਅਰਥ* |
|---|---|---|
| ੧. ਭਯਾ (੧੩੯੬) (ਕਈ ਵਾਰੀ) | ਭਇਆ (੧੯) | ਹੋ ਗਿਆ। |
| ਭਯਾ (੧੩੭) | ਭਈਆ (੬੫੪) | ਭਰਾਤਾ। |
| ੨. ਦਯ (੨੦੩) | ਦਈ (੧੧੫੨) | ਪ੍ਰੇਰਕ ਵਾਹਿਗੁਰੂ। |
| ਭਯ (੧੪੦੭) | ਭਇ (੧੫੭) ਧੁਨੀ-ਚਿਤ੍ਰਣ /ਭ ਅ ਇ/ | ਸ਼ਬਦ ਦੀ ਅਜੋਕੀ ਬਣਤਰ, 'ਭੈ'। |
| ਜਯ (੧੪੦੫) | ਜਇ, ਧੁਨੀ-ਚਿਤ੍ਰਣ /ਜ ਅ ਇ/ | ਸ਼ਬਦ ਦੀ ਅਜੋਕੀ ਬਣਤਰ, 'ਜੈ'। |
| ਸਯ (੧੩੯੪) | ਸਇ, ਧੁਨੀ-ਚਿਤ੍ਰਣ /ਸ ਅ ਇ/ | ਸ਼ਬਦ ਦੀ ਅਜੋਕੀ ਬਣਤਰ, 'ਸੈ'। |
| ੩. ਅਯੋ (੪੩੪) | ਅਈਓ | ਨਾਗਰੀ-ਮੁਹਾਰਨੀ ਦਾ ਬੋਲ। |
| ਭਯੋ (੧੩੯੯) | ਭਇਓ (੧੭੬ ਵਾਰੀ) | ਹੋ ਗਿਆ। |
| ੪. ਰਯਨਿ (੧੪੦੮) | ਰਇਨਿ, ਧੁਨੀ-ਚਿਤ੍ਰਣ /ਰ ਅ ਇ ਨਿ/ | ਰਾਤ (ਅਜੋਕੀ ਬਣਤਰ 'ਰੈਨਿ')। |
| ਰਯਤਿ (੧੪੧) | ਰਈਅਤਿ (੭੯੩) | ਪਰਜਾ। |

[ਵਧੇਰੇ ਜਾਣਕਾਰੀ ਲਈ ਵੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ, ਭਾਗ ੨, ਗੁਰਬਾਣੀ ਉਚਾਰਣ,* ਪੰਨਾ ੨੬-੩੮] [੪.੨.੪. ਤੋਂ ੪.੨.੫.੪. ਤਕ]

## ੪.੩.੧.੭. ਗੁਰਬਾਣੀ ਵਿਚ ਕੁਝ ਸ਼ਬਦਾਂ ਦੇ ਅੰਤ ਵਿਚ ਆਏ ਵਿਲੱਖਣ-ਚਿੰਨ੍ਹ 'ঃ' ਦੀ ਸੰਗਯਾ ਅਤੇ ਧੁਨੀ

ਗੁਰਬਾਣੀ ਅੰਦਰ 'ਗਾਥਾ' ਨਾਮ ਦੀ ਬਾਣੀ ਅੰਦਰ ਕੁਝ ਸ਼ਬਦਾਂ ਦੇ ਅੰਤ ਵਿਚ ਉਪਰ-ਥੱਲੇ ਛੋਟੇ ਛੋਟੇ ਦੋ ਚੱਕਰਾਂ ਵਾਲੇ ਚਿੰਨ੍ਹ (ঃ) ਦੀ ਵਰਤੋਂ ਕੀਤੀ ਮਿਲਦੀ ਹੈ; ਜਿਵੇਂ :

**ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣঃ ॥**
**ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਯਣঃ ॥੨੨॥** *(ਪੰਨਾ ੧੩੬੧)*

ਨਾਗਰੀ ਲਿੱਪੀ ਦੇ ਇਸ ਚਿੰਨ੍ਹ (ঃ) ਨੂੰ 'ਵਿਸਰਗ' ਕਹੀਦਾ ਹੈ ਅਤੇ ਇਸ ਦਾ ਉਚਾਰਣ ਕੋਮਲ ਹਾਹੇ ਦੀ ਧੁਨੀ ਸਮਾਨ ਹੁੰਦਾ ਹੈ।

ਉਪਰੋਕਤ ਵਰਗੇ ਹੀ ਚਿੰਨ੍ਹ ਦੀ ਵਰਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਅੰਦਰ ਸਲੋਕਾਂ ਦੇ ਸਿਰਲੇਖਾਂ ਵਿਚ ਵੀ ਕੀਤੀ ਮਿਲਦੀ ਹੈ। ਕਿਧਰੇ ਕਿਧਰੇ ਰਾਗਾਂ ਵਿਚਲੇ ਚਉਪਦਿਆਂ ਦੇ ਸਿਰਲੇਖਾਂ ਵਿਚ ਵੀ ਇਸ ਦੀ ਵਰਤੋਂ ਮਿਲਦੀ ਹੈ। ਓਥੇ 'ਮਃ' 'ਮਹਲਾ' ਦਾ ਹੀ ਚਿੰਨ੍ਹ-ਰੂਪ ਹੈ ਅਤੇ ਉਚਾਰਣ 'ਮਹੱਲਾ' ਵਾਂਗ ਕੀਤੇ ਜਾਣ ਦਾ ਹੀ ਵਿਧਾਨ ਹੈ।

### ੪.੩.੨. ਲਗਾਂ

### ੪.੩.੨.੧. ਲਗਾਂ—ਪਰਿਭਾਸ਼ਾ ਅਤੇ ਗਿਣਤੀ

ਅੱਖਰਾਂ ਦੇ ਉਚਾਰਣ ਦੀ ਸਹਾਇਤਾ ਲਈ ਇਹਨਾਂ ਨਾਲ ਜੋ ਚਿੰਨ੍ਹ ਸੰਮਿਲਤ ਕੀਤੇ ਜਾਂਦੇ ਹਨ, ਉਹਨਾਂ ਨੂੰ ਲਗਾਂ ਆਖਦੇ ਹਨ।

ਪੰਜਾਬੀ ਦੀ ਗੁਰਮੁਖੀ ਲਿੱਪੀ ਦੀਆਂ ਦਸ ਲਗਾਂ ਹਨ।

### ੪.੩.੨.੨. ਲਗਾਂ ਦੀ ਸਹਾਇਤਾ ਨਾਲ ਸੂਰਾਂ ਦੀ ਬਣਤਰ

ਗੁਰਮੁਖੀ ਲਿੱਪੀ ਦੇ ਤਿੰਨ ਸੂਰੀ-ਅੱਖਰਾਂ (ੳ, ਅ, ੲ) ਨਾਲ, ਇਹਨਾਂ ਦੇ ਸਰੂਪ ਨਾਲ ਢੁਕਵੀਆਂ ਲਗਾਂ ਸੰਮਿਲਤ ਕਰ ਕੇ ਦਸ ਸੂਰ ਬਣਦੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

| *ਕ੍ਰਮ ਨੰ:* | *ਲਗ ਦਾ ਨਾਂ* | *ਲਗ ਦਾ ਚਿੰਨ੍ਹ* | *ਲਗ ਦਾ ਅਨੁਸਾਰੀ ਸੂਰੀ-ਅੱਖਰ* | *ਦੋਹਾਂ ਦੇ ਸੁਮੇਲ ਤੋਂ ਬਣੇ ਸੂਰ ਦਾ ਸਰੂਪ* |
|---|---|---|---|---|
| ੧. | ਮੁਕਤਾ | ਵਿਸ਼ੇਸ਼ ਚਿੰਨ੍ਹ-ਰਹਿਤ | ਅ | ਅ |
| ੨. | ਕੰਨਾ | ਾ | ਅ | ਆ |
| ੩. | ਸਿਹਾਰੀ | ਿ | ੲ | ਇ |
| ੪. | ਬਿਹਾਰੀ | ੀ | ੲ | ਈ |
| ੫. | ਔਂਕੜ | ੁ | ੳ | ਉ |
| ੬. | ਦੁਲੈਂਕੜੇ | ੂ | ੳ | ਊ |
| ੭. | ਲਾਂ | ੇ | ੲ | ਏ |
| ੮. | ਦੋਲਾਵਾਂ | ੈ | ਅ | ਐ |
| ੯. | ਹੋੜਾ | ੋ | ੳ | ਓ |
| ੧੦. | ਕਨੌੜਾ | ੌ | ਅ | ਔ |

***ਨੋਟ:*** ਉਪਰੋਕਤ ਸਾਰਣੀ (ਚਿੱਤਰ) ਦੇ ਕਾਲਮ ਨੰ: ੩ ਵਿਚ ਆਏ ਚਿੰਨ੍ਹਾਂ ਨੂੰ 'ਲਗਾਂ' ਇਸ ਲਈ ਆਖਿਆ ਜਾਂਦਾ ਹੈ, ਕਿਉਂਜੁ ਇਹ ਅੱਖਰਾਂ ਨਾਲ ਲੱਗ ਕੇ ਉਹਨਾਂ ਦੇ ਉਚਾਰਣ ਵਿਚ ਸਹਾਇਤਾ ਕਰਦੇ ਹਨ ਅਤੇ ਇਨ੍ਹਾਂ ਚਿੰਨ੍ਹਾਂ ਨੂੰ 'ਮਾਤ੍ਰਾ' ਇਸ ਲਈ ਕਹੀਦਾ ਹੈ ਕਿ ਇਹ ਸੰਬੰਧਤ ਸੂਰਾਂ ਦੇ ਉਚਾਰਣ ਵਿਚ ਲੱਗਣ ਵਾਲੇ ਸਮੇਂ ਦਾ ਮਾਪ ਅਥਵਾ ਅੰਦਾਜ਼ਾ ਦੱਸਦੇ ਹਨ।

### ੪.੩.੨.੩. ਹ੍ਰਸ੍ਵ-ਸੂਰ, ਭਾਵ, 'ਲਘੂ-ਸੂਰ' ਅਤੇ ਦੀਰਘ ਸੂਰ ਦਾ ਪਰਸਪਰ ਫ਼ਰਕ

ਜਿਸ ਸੂਰ ਦੇ ਉਚਾਰਣ ਦਾ ਸਮਾਂ ਇਕ ਮਾਤ੍ਰਾ ਜਿੰਨਾ ਹੋਵੇ, ਉਸ ਨੂੰ ਹ੍ਰਸ੍ਵ-ਸੂਰ

ਆਖੀਦਾ ਹੈ ਅਤੇ ਉਚਾਰਣ ਵਿਚ ਦੋ ਮਾਤ੍ਰਾਂ ਦਾ ਸਮਾਂ ਲੈਣ ਵਾਲਾ ਸ੍ਵਰ ਦੀਰਘ-ਸ੍ਵਰ ਹੁੰਦਾ ਹੈ। ਇਸ ਅਨੁਸਾਰ ਅ, ਇ ਅਤੇ ਉ; ਇਹ ਤਿੰਨ ਹ੍ਰਸ੍ਵ-ਸ੍ਵਰ ਹਨ ਅਤੇ ਬਾਕੀ ਦੇ ਸੱਤ (ਆ, ਈ, ਏ, ਐ, ਊ, ਓ, ਔ) ਦੀਰਘ-ਸ੍ਵਰ। ਹ੍ਰਸ੍ਵ-ਸ੍ਵਰ ਲਈ ਪਿੰਗਲ ਵਿਚ ( ʃ ) ਚਿੰਨ੍ਹ ਵਰਤਿਆ ਜਾਂਦਾ ਹੈ ਅਤੇ ਦੀਰਘ-ਸ੍ਵਰ ਲਈ (ऽ)।

## ੪.੩.੨.੪. ਸ੍ਵਰ-ਅੱਖਰਾਂ ਅਤੇ ਲਗਾਂ ਦੀ ਪਰਸਪਰ ਅਨੁਸਾਰਤਾ

ਉਪਰੋਕਤ ਸ੍ਵਰਾਂ ਵਿੱਚੋਂ 'ਅ' (ਐੜਾ ਮੁਕਤਾ) ਸ੍ਵਰ ਤੋਂ ਛੁਟ ਬਾਕੀ ਸਾਰੇ ਸ੍ਵਰ ਇਕ ਇਕ ਸ੍ਵਰੀ-ਅੱਖਰ ਅਤੇ ਇਕ ਇਕ ਲਗ ਦੇ ਸੁਮੇਲ ਤੋਂ ਬਣੇ ਹਨ, ਪਰ ਹਰੇਕ ਜੁੱਟ ਇਕੱਲੀ ਇਕੱਲੀ ਧੁਨੀ ਦਾ ਲਖਾਇਕ ਹੈ। ਸ੍ਵਰੀ ਅੱਖਰ 'ੳ' ਲਿਖਤ ਅੰਦਰ ਲਗ-ਰਹਿਤ ਸਰੂਪ ਵਿਚ ਕਦੀ ਨਹੀਂ ਆਉਂਦਾ। ਇਸ ਨਾਲ ਸੰਬੰਧਤ ਤਿੰਨ ਲਗਾਂ ਹਨ; ਔਂਕੜ ( ੁ ), ਦੁਲੈਂਕੜ ( ੂ ) ਅਤੇ ਹੋੜਾ ( ੋ )। ਸੋ, 'ੳ' ਲਿਖਤ ਵਿਚ ਇਹਨਾਂ ਤਿੰਨਾਂ ਲਗਾਂ ਵਿੱਚੋਂ ਕਿਸੇ ਨਾ ਕਿਸੇ ਲਗ ਸਹਿਤ ਹੀ ਆਉਂਦਾ ਹੈ। ਔਂਕੜ ਅਤੇ ਦੁਲੈਂਕੜ ਵੱਖਰੇ ਰੂਪ ਵਿਚ 'ੳ' ਦੇ ਥੱਲੇ ਲਾਏ ਜਾਂਦੇ ਹਨ, ਪਰ ਇਸ ਦੀ ਬਣਤਰ ਅਜਿਹੀ ਹੈ ਕਿ ਹੋੜੇ ( ੋ ) ਦਾ ਵੱਖਰੇ ਰੂਪ ਵਿਚ ਇਸ ਨੂੰ ਲਾਇਆ ਜਾਣਾ ਸੰਭਵ ਨਹੀਂ। ਜੇ ਕਿਧਰੇ ਅੜੁੰਗ ਵੀ ਦਿੱਤਾ ਜਾਏ ਤਾਂ ਓਪਰਾ ਲੱਗਦਾ ਹੈ। ਇਸ ਲਈ ਹੋੜੇ ਦੀ ਧੁਨੀ ਦੇ ਪ੍ਰਗਟਾਅ ਲਈ ਇਸ ਦਾ ਉਪਰਲਾ ਮੂੰਹ ਖੁੱਲ੍ਹਾ (ਓ) ਰੱਖਿਆ ਜਾਂਦਾ ਹੈ। 'ਉ' ਜਦੋਂ ਕਿਸੇ ਸ਼ਬਦ ਦੇ ਅੰਤ ਵਿਚ ਵਰਤਿਆ ਜਾਵੇ, ਅਤੇ ਉਸ ਤੋਂ ਪਹਿਲਾ ਅੱਖਰ ਮੁਕਤਾ ਹੋਵੇ ਤਾਂ ਪਹਿਲੇ ਮੁਕਤਾ ਅੱਖਰ ਦੀ ਧੁਨੀ ਨਾਲ ਸੰਮਿਲਤ ਹੋ ਕੇ 'ਉ' ਦੀ ਧੁਨੀ ਕਨੌੜੇ ਦੀ ਧੁਨੀ ਵਿਚ ਵਟੀਜ ਜਾਂਦੀ ਹੈ; ਜਿਵੇਂ : 'ਭਉ' ਦਾ ਧੁਨੀ-ਚਿੱਤਰ /ਭ ਅ ਉ/ ਅਤੇ ਉਚਾਰਣ 'ਭੌ' ਅਤੇ 'ਕਉਣ' ਦਾ ਧੁਨੀ-ਚਿੱਤਰ /ਕ ਅ ਉ ਣ/ ਅਤੇ ਉਚਾਰਣ 'ਕੌਣ' ਹੈ।

ਸ੍ਵਰੀ ਅੱਖਰ 'ਅ' ਮੁਕਤਾ (ਵਿਸ਼ੇਸ਼ ਚਿੰਨ੍ਹ-ਰਹਿਤ) ਕੰਨਾ ( ਾ ), ਦੋਲਾਵਾਂ ( ੈ ) ਅਤੇ ਕਨੌੜਾ ( ੌ ) ਵਿੱਚੋਂ ਕਿਸੇ ਨਾ ਕਿਸੇ ਲਗ ਸਹਿਤ ਲਿਖਤ ਰੂਪ ਵਿਚ ਆਉਂਦਾ ਹੈ; ਜਿਵੇਂ : ਆ, ਐ, ਔ।

ਗੁਰਬਾਣੀ ਦੀ ਲਿਖਤ ਵਿਚ 'ਅ' ਅੱਖਰ ਨਾਲ ਕਨੌੜੇ ਦੀ ਵਰਤੋਂ ਮੂਲੋਂ ਹੀ ਨਹੀਂ ਮਿਲਦੀ। 'ਔ' ਦੀ ਧੁਨੀ ਲਈ 'ਅਉ' ਸ੍ਵਰ ਦੀ ਵਰਤੋਂ ਕੀਤੀ ਮਿਲਦੀ ਹੈ; ਜਿਵੇਂ : ਅਉਧ, ਅਉਸਰ, ਅਉਖਧ, ਆਦਿ।

ਉਂਜ ਗੁਰਬਾਣੀ ਦੀ ਲਿਖਤ ਵਿਚ ਵਿਅੰਜਨ ਅੱਖਰਾਂ ਨਾਲ ਕਨੌੜੇ ਦੀ ਵਰਤੋਂ ਕੀਤੀ ਮਿਲਦੀ ਤਾਂ ਹੈ, ਪਰ ਬਹੁਤ ਘੱਟ। ਵਧੇਰੇ ਕਰਕੇ ਇਸ ਦੀ ਥਾਵੇਂ 'ਅਉ' ਸ੍ਵਰ ਦੀ ਵਰਤੋਂ ਹੀ ਮਿਲਦੀ ਹੈ। ਉਦਾਹਰਣ ਵਜੋਂ ਕਨੌੜੇ ਸਹਿਤ 'ਕੌਣੁ' ਸ਼ਬਦ-ਸਰੂਪ ਕਿਧਰੇ ਕਿਧਰੇ ਹੀ ਅੰਕਿਤ ਮਿਲਦਾ ਹੈ, ਜਦ ਕਿ 'ਕਉਣੁ' ਸ਼ਬਦ-ਸਰੂਪ ਬਹੁਤ ਮਿਲਦਾ ਹੈ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ-ਕਾਲ ਵਿਚ ਇਸ ਸ੍ਵਰ ਦੇ ਦੋਵੇਂ ਰੂਪ ਪ੍ਰਚਲਤ ਸਨ, ਪਰ 'ਅਉ' ਵਧੇਰੇ ਵਰਤਿਆ ਜਾਂਦਾ ਸੀ।

ਸ੍ਵਰ-ਅੱਖਰ 'ੲ' ਨਾਲ ਲਿਖਤ ਵਿਚ ਸਿਹਾਰੀ ( ਿ ), ਬਿਹਾਰੀ ( ੀ ) ਅਤੇ ਲਾਂ ( ੇ ); ਇਹਨਾਂ ਤਿੰਨਾਂ ਲਗਾਂ ਵਿੱਚੋਂ ਕਿਸੇ ਨਾ ਕਿਸੇ ਦੀ ਵਰਤੋਂ ਕੀਤੀ ਜਾਂਦੀ ਹੈ, ਇਹ ਅੱਖਰ ਵੀ ਲਗ-ਰਹਿਤ ਰੂਪ ਵਿਚ ਕਦੀ ਨਹੀਂ ਆਉਂਦਾ।

### ੪.੩.੨.੫. ਵਿਅੰਜਨ-ਅੱਖਰਾਂ ਨਾਲ ਸੁਰਾਂ ਦੀ ਵਰਤੋਂ ਸਮੇਂ ਸੁਰ-ਅੱਖਰਾਂ (ੳ, ਅ, ੲ) ਦਾ ਲੋਪ

ਵਿਅੰਜਨ ਧੁਨੀਆਂ ਦਾ ਉਚਾਰਣ ਆਪਣੇ ਆਪ ਤੋਂ ਹੋ ਸਕਣਾ ਸੰਭਵ ਨਹੀਂ ਹੁੰਦਾ। ਇਹਨਾਂ ਦੇ ਉਚਾਰਣ ਲਈ ਸੁਰਾਂ ਦੀ ਸਹਾਇਤਾ ਲਈ ਜਾਂਦੀ ਹੈ। ਸੋ, ਭਾਸ਼ਾ ਨੂੰ ਲਿਖਤ ਦਾ ਰੂਪ ਦੇਣ ਵੇਲੇ ਕਈ ਸ਼ਬਦਾਂ ਵਿਚ ਵਿਅੰਜਨ-ਅੱਖਰਾਂ ਨਾਲ ਸੁਰ ਸੰਮਿਲਤ ਕੀਤੇ ਜਾਂਦੇ ਹਨ। ਅਜਿਹਾ ਕਰਨ ਵੇਲੇ ਵਿਅੰਜਨ-ਅੱਖਰਾਂ ਨੂੰ ਕੇਵਲ ਲਗਾਂ ਹੀ ਲੱਗਦੀਆਂ ਹਨ, ਸੁਰੀ-ਅੱਖਰਾਂ (ੳ, ਅ, ੲ) ਦਾ ਲੋਪ ਹੋ ਜਾਂਦਾ ਹੈ; ਜਿਵੇਂ :

| *ਧੁਨੀ-ਚਿੱਤਰ* | | *ਸ਼ਬਦਾਂ ਦਾ ਸਰੂਪ* |
|---|---|---|
| /ਕ + ਆ + ਲ/ | = | ਕਾਲ |
| /ਕ + ਈ + ਟ + ਈ/ | = | ਕੀਟੀ |
| /ਕ + ਉ + ਖ/ | = | ਕੁਖ |
| /ਕ + ਊ + ਪ/ | = | ਕੂਪ |
| /ਕ + ਏ + ਸ/ | = | ਕੇਸ |
| /ਕ + ਐ + ਰਵ/ | = | ਕੈਰਵ |
| /ਕ + ਓ + ਸ/ | = | ਕੋਸ (ਕੋਹ) |

ਹਾਂ, ਜੇ ਕਿਸੇ ਸ਼ਬਦ ਦੇ ਆਰੰਭ ਵਿਚ ਆਏ ਕਿਸੇ ਸੁਰ ਦੀ ਧੁਨੀ, ਵਿਅੰਜਨ-ਅੱਖਰ ਦੀ ਧੁਨੀ ਤੋਂ ਨਿਖੜਵੇਂ ਰੂਪ ਵਿਚ ਹੋਵੇ, ਤਾਂ ਇਹ ਆਪਣੇ ਮੂਲ-ਰੂਪ ਵਿਚ (ਸੁਰੀ ਅੱਖਰਾਂ ਸਹਿਤ) ਹੀ ਆਉਂਦੇ ਹਨ; ਜਿਵੇਂ :

ਅਖ, ਆਸ, ਇਛ, ਈਸਰ, ਉਦਮ, ਊਚ, ਏਕਮ, ਓਨਮ, ਐਬ, ਅੰਬ, ਅਉਧ, ਆਦਿ।

### ੪.੩.੨.੬. ਦੋ-ਸੰਧੀ ਸੁਰ—ਪਰਿਭਾਸ਼ਾ

ਕਿਸੇ ਸ਼ਬਦ ਵਿਚ ਅੱਗੜ-ਪਿੱਛੜ ਆਉਣ ਵਾਲੇ ਅਜਿਹੇ ਸੁਰ, ਜਿਨ੍ਹਾਂ ਦੀ ਧੁਨੀ ਦਾ ਮਿਲਵਾਂ ਉਚਾਰਣ ਇੱਕੋ ਹੀ ਸੁਰ ਜਾਪੇ, ਦੋ-ਸੰਧੀ ਸੁਰ ਕਹੀਦੇ ਹਨ।

### ੪.੩.੨.੭. ਦੋ-ਸੰਧੀ ਸੁਰਾਂ ਅਤੇ ਇਕਹਿਰੀ ਧੁਨੀ ਵਾਲੇ ਸੁਰਾਂ ਦੇ ਸਰੂਪ ਅਤੇ ਉਹਨਾਂ ਦੇ ਉਚਾਰਣ ਵਿਚ ਪਰਸਪਰ ਫ਼ਰਕ

ਗੁਰਬਾਣੀ ਵਿਚ ਆਏ ਸੰਜੋਗੀ (ਦੋ-ਸੰਧੀ) ਸੁਰ ਵਾਲੇ ਕੁਝ ਸ਼ਬਦ ਥੱਲੇ ਦਿੱਤੇ ਜਾਂਦੇ ਹਨ। ਨਾਲ ਹੀ ਉਹਨਾਂ ਦੇ ਸਾਹਮਣੇ ਅਜੋਕੇ ਇਕਹਿਰੇ ਸੁਰ ਵਾਲੇ ਰੂਪ ਵੀ ਅੰਕਿਤ ਕੀਤੇ ਜਾਂਦੇ ਹਨ :

| *ਗੁਰਬਾਣੀ ਦਾ ਸੰਜੋਗੀ-ਸੁਰ ਵਾਲਾ ਸ਼ਬਦ* | *ਸਮੁੱਚੇ ਸ਼ਬਦ ਦਾ ਧੁਨੀ-ਚਿੱਤਰ* | *ਸੰਜੋਗੀ ਸੁਰ ਦਾ ਧੁਨੀ-ਚਿੱਤਰ* | *ਇਕਹਿਰੇ ਸੁਰ ਦੀ ਵਰਤੋਂ ਵਾਲਾ ਅਜੋਕਾ ਸ਼ਬਦ-ਰੂਪ* |
|---|---|---|---|
| ਧਉਲ | /ਧ ਅ ਉ ਲ/ | /ਅ ਉ/ | ਧੌਲ |
| ਪਉਣ | /ਪ ਅ ਉ ਣ/ | /ਅ ਉ/ | ਪੌਣ |
| ਸਉ | /ਸ ਅ ਉ/ | /ਅ ਉ/ | ਸੌ |

| ਗੁਰਬਾਣੀ ਦਾ ਸੰਜੋਗੀ-ਸੁਰ ਵਾਲਾ ਸ਼ਬਦ | ਸਮੁੱਚੇ ਸ਼ਬਦ ਦਾ ਧੁਨੀ-ਚਿੱਤਰ | ਸੰਜੋਗੀ ਸੁਰ ਦਾ ਧੁਨੀ-ਚਿੱਤਰ | ਇਕਹਿਰੇ ਸੁਰ ਦੀ ਵਰਤੋਂ ਵਾਲਾ ਅਜੋਕਾ ਸ਼ਬਦ-ਰੂਪ |
|---|---|---|---|
| ਬਸਇ | /ਬ ਸ ਅ ਇ/ | /ਅ ਇ/ | ਬਸੈ |
| ਜਇ | /ਜ ਅ ਇ/ | /ਅ ਇ/ | ਜੈ |
| ਸਇ | /ਸ ਅ ਇ/ | /ਅ ਇ/ | ਸੈ |
| (ਕਰੁਣਾ) ਮਯ<br>(ਕਰੁਣਾ) ਮਇ | /(ਕ ਰ ਉ ਣ ਆ) ਮ ਅ ਇ/ | /ਅ ਇ/ | (ਕਰੁਣਾ-) ਮੈ |

ਨਿਰਸੰਦੇਹ, ਅਜੋਕੀ ਪੰਜਾਬੀ ਵਿਚ ਵੀ ਸੰਜੋਗੀ-ਸੁਰਾਂ ਵਾਲੇ ਸ਼ਬਦ ਮਿਲਦੇ ਹਨ (ਭਾਈ, ਸਾਊ, ਗੁਆ, ਗਏ, ਗਊ)। ਇਹਨਾਂ ਵਿਚ ਪਹਿਲਾ ਸੁਰ ਭਾਵੇਂ ਦੀਰਘ ਹੋਵੇ ਜਾਂ ਹ੍ਰਸ੍ਵ, ਪਰ ਦੂਜਾ ਸੁਰ ਹਰ ਹਾਲਤ ਵਿਚ ਦੀਰਘ ਹੀ ਹੁੰਦਾ ਹੈ। ਅਜੋਕੇ ਪੰਜਾਬੀ ਉਚਾਰਣ ਅਤੇ ਲਿਖਤ ਵਿਚ ਕਿਸੇ ਸ਼ਬਦ ਦੇ ਅੰਤ ਵਿਚ ਹ੍ਰਸ੍ਵ-ਸੁਰ ਬਿਲਕੁਲ ਨਹੀਂ ਆਉਂਦਾ। ਪਰ ਗੁਰਬਾਣੀ ਵਿਚ ਬਹੁਤ ਸ਼ਬਦ ਅਜਿਹੇ ਮਿਲਦੇ ਹਨ, ਜਿਨ੍ਹਾਂ ਦੇ ਅੰਤ ਵਿਚ ਹ੍ਰਸ੍ਵ-ਸੁਰ ਦੀ ਵਰਤੋਂ ਕੀਤੀ ਹੋਈ ਹੈ। (ਪ੍ਰਸਾਦਿ, ਪ੍ਰੀਤਿ, ਜੁਗਤਿ, ਭਗਤਿ, ਹਰਿ, ਹਸਤਿ, ਸਾਹੁ, ਅਲਹੁ ਆਦਿ) ਅਤੇ ਇਹ ਹ੍ਰਸ੍ਵ-ਸੁਰ ਅਵੱਸ਼ ਹੀ ਉਚਾਰਣ ਦਾ ਭਾਗ ਹਨ।

ਇਸ ਦੇ ਨਾਲ ਹੀ ਇਹ ਵਰਣਨ ਕਰਨਾ ਜ਼ਰੂਰੀ ਹੈ ਕਿ 'ਦਇਆਲ' ਅਤੇ 'ਦੈਆਲ', 'ਭਇਆਨ' ਅਤੇ 'ਭੈਆਨ', 'ਬਸਇ' ਅਤੇ 'ਬਸੈ', 'ਭਇ' ਅਤੇ 'ਭੈ', 'ਜਇ' ਅਤੇ 'ਜੈ' ਦੇ ਉਚਾਰਣ ਵਿਚ ਪਰਸਪਰ ਫ਼ਰਕ ਹੈ। ਸੋ, ਗੁਰਬਾਣੀ ਦੇ ਪਾਠਕ-ਪ੍ਰੇਮੀਆਂ ਨੂੰ ਜਿਥੇ ਇਹਨਾਂ ਦੇ ਉਚਾਰਣ ਵਿਚ ਫ਼ਰਕ ਦੇ ਭੇਤ ਦੀ ਸੋਝੀ ਹੋਣੀ ਜ਼ਰੂਰੀ ਹੈ, ਉਥੇ ਇਹਨਾਂ ਦੇ ਸ਼ੁਧ ਉਚਾਰਣ ਦੀ ਮੁਹਾਰਤ ਪ੍ਰਾਪਤ ਕਰਨੀ ਵੀ ਅਤੀ ਜ਼ਰੂਰੀ ਹੈ।

[ਵਧੇਰੇ ਜਾਣਕਾਰੀ ਲਈ ਦੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ, ਭਾਗ ੨, ਗੁਰਬਾਣੀ ਉਚਾਰਣ*, ਅਧਿਆਇ ੪.੨.੩.੩./੪.੨.੩.੪.]

## ੪.੩.੨.੮. ਗੁਰਬਾਣੀ ਵਿਚਲੇ ਸ਼ਬਦਾਂ ਦੇ ਅੰਤਲੇ ਹ੍ਰਸ੍ਵ-ਸੁਰਾਂ [( ੁ ) ਅਤੇ ( ਿ )] ਦੇ ਉਚਾਰਣ ਦੀ ਸਮੱਸਿਆ

ਗੁਰਬਾਣੀ ਦਾ ਪਾਠ ਕਰਦੇ ਸਮੇਂ ਅਸੀਂ ਵੇਖਦੇ ਹਾਂ ਕਿ ਅਨੇਕ ਸ਼ਬਦਾਂ ਦੇ ਅੰਤਲੇ ਅੱਖਰਾਂ ਨੂੰ ਹ੍ਰਸ੍ਵ-ਸੁਰ [( ੁ ) ਅਤੇ ( ਿ )] ਲੱਗੇ ਹੋਏ ਹਨ। ਇਹਨਾਂ ਸੁਰਾਂ ਦੀ ਦੁਵੱਲੀ ਮਹੱਤਤਾ ਹੈ; ਇਕ ਪਾਸੇ ਸਾਹਿਤਕ ਅਤੇ ਦੂਜੇ ਪਾਸੇ ਵਿਆਕਰਣਿਕ।

ਸਾਹਿਤਕ ਵਿਸ਼ੇਸ਼ਤਾ — ਮਤਿ, ਸੁਰਤਿ, ਜੁਗਤਿ,
ਮਲੁ, ਛਾਰੁ, ਰਤੁ, ਆਦਿ।
ਵਿਆਕਰਣਿਕ ਵਿਸ਼ੇਸ਼ਤਾ — ਕਰਿ, ਚਲਿ, ਮੰਨਿ, ਮਨਿ, ਚਿਤਿ, ਪ੍ਰਭਿ,
ਸੁਨੁ, ਜਪੁ, ਵੇਖੁ, ਗੁਰੁ, ਸੰਤੁ, ਆਦਿ।

ਅਜੋਕੇ ਕੁਝ ਵਿਦਵਾਨ ਸੱਜਣਾਂ ਦਾ ਵਿਚਾਰ ਹੈ ਕਿ ਗੁਰਬਾਣੀ ਦੀ ਲਿਖਤ ਵਿਚ ਸ਼ਬਦਾਂ ਦੇ ਅੰਤਲੇ ਅੱਖਰਾਂ ਨੂੰ ਲੱਗੇ ਦੀਰਘ-ਸੁਰ; ਭਾਵੇਂ ਉਹ ਮੂਲਕ-ਅੰਗ ਵਜੋਂ ਲੱਗੇ ਹੋਣ ਜਾਂ ਵਿਆਕਰਣਿਕ-ਚਿੰਨ੍ਹ ਵਜੋਂ, ਉਚਾਰਣ ਦਾ ਭਾਗ ਅਵੱਸ਼ ਬਣਦੇ ਹਨ, ਪਰ ਅੰਤਲੇ

ਹ੍ਰਸ੍ਵ-ਸ੍ਵਰ [( ੁ) ਅਤੇ (ਿ)] ਕੇਵਲ ਵਿਆਕਰਣਿਕ-ਚਿੰਨ੍ਹਾਂ ਦੇ ਪ੍ਰਤੀਕ ਹੁੰਦੇ ਹਨ, ਜੋ ਕੇਵਲ ਸ਼ਬਦਾਂ ਦੇ ਅਰਥਾਂ ਨੂੰ ਪ੍ਰਭਾਵਿਤ ਕਰਦੇ ਹਨ, ਉਚਾਰਣ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ। ਉਹਨਾਂ ਦਾ ਵਿਚਾਰ ਹੈ ਕਿ :

ਸਹੁ, ਸਹਿ ਅਤੇ ਸਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਸਹ' ਹੈ।

ਮਾਹੁ, ਮਾਹਿ ਅਤੇ ਮਾਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਮਾਹ' ਹੈ।

ਦੇਹੁ, ਦੇਹਿ ਅਤੇ ਦੇਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਦੇਹ' ਹੈ।

ਨੇਹੁ, ਨੇਹਿ ਅਤੇ ਨੇਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਨੇਹ' ਹੈ।

ਜਪੁ, ਜਪਿ ਅਤੇ ਜਪ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਜਪ' ਹੈ।

ਗਹੁ, ਗਹਿ ਅਤੇ ਗਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਗਹ' ਹੈ।

ਸਿਰੁ, ਸਿਰਿ ਅਤੇ ਸਿਰ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਸਿਰ' ਹੈ।

ਏਹੁ, ਏਹਿ ਅਤੇ ਇਹ — ਇਹਨਾਂ ਤਿੰਨਾਂ ਸ਼ਬਦਾਂ ਦਾ ਉਚਾਰਣ ਇਕ-ਸਾਰ 'ਇਹ' ਹੈ।

*(ਵੇਖੋ ਜਵਾਬ-ਉਲ-ਜਵਾਬ, ਕ੍ਰਿਤ ਪ੍ਰਿੰ: ਹਰਭਜਨ ਸਿੰਘ ਜੀ, ਪੰਨਾ ੧੪੧-੪੨)*

ਦੂਜੇ ਪਾਸੇ, ਕਈ ਵਿਦਵਾਨਾਂ ਦਾ ਇਹ ਪੱਖ ਹੈ ਕਿ ਜੇਕਰ ਸ਼ਬਦਾਂ ਦੇ ਅੰਤ ਵਿਚ ਲੱਗੇ ਦੀਰਘ-ਸ੍ਵਰ; ਭਾਵੇਂ ਉਹ ਮੂਲਕ-ਅੰਗ ਵਜੋਂ ਲੱਗੇ ਹੋਣ ਜਾਂ ਵਿਆਕਰਣਿਕ ਪਿਛੇਤਰ ਵਜੋਂ, ਉਚਾਰਣ ਦਾ ਭਾਗ ਬਣਦੇ ਹਨ ਤਾਂ ਹ੍ਰਸ੍ਵ-ਸ੍ਵਰ ਕਿਉਂ ਨਹੀਂ ? ਕੇਵਲ ਇਸ ਲਈ ਕਿ ਇਹਨਾਂ ਦੇ ਉਚਾਰਣ ਵਿਚ ਕਠਿਨਾਈ ਹੁੰਦੀ ਹੈ ? ਇਸ ਪੱਖ ਦੇ ਵਿਦਵਾਨਾਂ ਵੱਲੋਂ ਆਪਣੇ ਪੱਖ ਦੀ ਪੁਸ਼ਟੀ ਵਿਚ ਹੇਠ ਲਿਖੇ ਵਿਸ਼ੇਸ਼ ਤੱਥ ਪੇਸ਼ ਕੀਤੇ ਜਾਂਦੇ ਹਨ :

(ੳ) ਪੰਜਾਬੀ ਲਿੱਪੀ ਦੇ ਤ੍ਰੈ ਪ੍ਰਮੁਖ ਅੰਗਾਂ (ਅੱਖਰਾਂ, ਲਗਾਂ ਅਤੇ ਲਗਾਖਰਾਂ) ਦੀ ਆਪੋ ਆਪਣੀ ਨਿਸਚਿਤ ਧੁਨੀ ਹੈ। ਕਿਸੇ ਲਿਖਤ ਦਾ ਉਚਾਰਣ ਕਰਨ ਲੱਗਿਆਂ ਇਹਨਾਂ ਵਿੱਚੋਂ ਕਿਸੇ ਦੀ ਧੁਨੀ ਨੂੰ ਅਣਗੌਲਿਆ ਕਰਨਾ ਅਨੁਚਿਤ ਹੈ।

(ਅ) ਵੱਖੋ-ਵੱਖਰੀ ਲਗ-ਮਾਤ੍ਰੀ ਬਣਤਰ ਵਾਲੇ ਸ਼ਬਦਾਂ (ਜਿਵੇਂ ਸਹੁ, ਸਹਿ, ਸਹ) ਦਾ ਉਚਾਰਣ ਇਕ-ਸਾਰ ਕਿਵੇਂ ਹੋ ਸਕਦਾ ਹੈ ?

(ੲ) ਕਿਸ ਪੁਰਾਤਨ ਲਿਖਤ ਵਿਚ ਲਿਖਿਆ ਹੈ ਕਿ ਕੇਵਲ ਦੀਰਘ ਧੁਨੀ ਵਾਲੇ ਵਿਆਕਰਣਿਕ ਪਿਛੇਤਰ ਹੀ ਉਚਾਰਣ ਦਾ ਭਾਗ ਬਣਦੇ ਹਨ, ਹ੍ਰਸ੍ਵ-ਧੁਨੀ ਵਾਲੇ ਨਹੀਂ ?

(ਸ) ਸੰਸਕ੍ਰਿਤ ਦੇ ਕੁਝ ਵਿਦਵਾਨ ਵੇਦ-ਮੰਤ੍ਰਾਂ ਦਾ ਉਚਾਰਣ ਕਰਦੇ ਸਮੇਂ ਸ਼ਬਦਾਂ ਦੇ ਅੰਤਲੇ ਹ੍ਰਸ੍ਵ-ਸ੍ਵਰਾਂ ਦਾ ਉਚਾਰਣ ਪੂਰੀ ਪ੍ਰਬੀਨਤਾ ਨਾਲ ਕਰਦੇ ਸੁਣੀਦੇ ਹਨ।

ਗੁਰਬਾਣੀ ਦੇ ਪ੍ਰੇਮੀ ਵੀ ਥੋੜੀ-ਬਹੁਤ ਮਿਹਨਤ ਕਰ ਕੇ ਗੁਰਬਾਣੀ ਵਿਚਲੇ ਅਜਿਹੇ ਸ਼ਬਦਾਂ ਦਾ ਉਚਾਰਣ ਸਹੀ ਢੰਗ ਨਾਲ ਕਰ ਸਕਦੇ ਹਨ। ਅੰਤਲੇ ਹ੍ਰਸ੍ਵ-ਸ੍ਵਰਾਂ ਨੂੰ ਕਠਿਨਾਈ ਕਾਰਨ ਉਚਾਰਣ ਵਿਚ ਅਣਗੌਲਿਆ ਕਰਨਾ ਕੋਈ ਸਿਆਣਪ ਨਹੀਂ ਜਾਪਦੀ।

(ਹ) ਇਹ ਇਤਰਾਜ਼ ਕੀਤਾ ਜਾਂਦਾ ਹੈ ਕਿ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲੱਗੇ ਹ੍ਰਸ੍ਵ-ਸ੍ਵਰ ( ੁ ) ਅਤੇ (ਿ) ਦਾ ਉਚਾਰਣ ਕਰਨ ਲੱਗਿਆਂ ਇਹਨਾਂ ਦੀ ਹ੍ਰਸ੍ਵ-ਧੁਨੀ ਦਾ ਕ੍ਰਮ-ਵਾਰ ਹੋੜੇ ( ੋ ) ਅਤੇ ਲਾਂ ( ੇ ) ਦੀ ਧੁਨੀ ਵੱਲ ਉਲਾਰ ਹੋ ਜਾਂਦਾ ਹੈ।

ਨਿਰਸੰਦੇਹ, ਅਣ-ਸਿਖਿਅਤ-ਪਾਠੀ ਅਜਿਹੇ ਸ੍ਵਰਾਂ ਦੇ ਸਹੀ ਉਚਾਰਣ ਦੀ ਮੁਹਾਰਤ ਨਹੀਂ ਰੱਖਦੇ, ਪਰ ਸੁਸਿਖਿਅਤ-ਪਾਠੀਆਂ ਤੋਂ ਇਹਨਾਂ ਦੇ ਸਹੀ ਉਚਾਰਣ ਦੀ ਆਸ ਰੱਖੀ ਜਾ ਸਕਦੀ ਹੈ। ਸੋ, ਪੰਥਕ ਪੱਧਰ 'ਤੇ ਪਾਠ-ਉਚਾਰਣ ਦੀ ਟ੍ਰੇਨਿੰਗ ਦਾ ਯੋਗ ਪ੍ਰਬੰਧ ਕਰ ਕੇ ਸੁਸਿਖਿਅਤ ਪਾਠੀ ਤਿਆਰ ਕੀਤੇ ਜਾਣ ਦੀ ਲੋੜ ਹੈ।

(ਕ) ਪੁਰਾਤਨ ਪੰਜਾਬੀ ਦੇ ਅੰਤਲੇ ਹ੍ਰਸ੍ਵ-ਸ੍ਵਰ 'ਸਿਹਾਰੀ' ਵਾਂਗ ਫ਼ਾਰਸੀ ਦਾ ਹਰਫ਼ਿ-ਇਜ਼ਾਫ਼ਤ 'ਜ਼ੇਰ' ਹੈ, ਜਿਸ ਦੀ ਵਰਤੋਂ ਵਿਆਕਰਣਿਕ ਪਿਛੇਤਰ ਵਜੋਂ ਵੀ ਹੁੰਦੀ ਹੈ; ਜਿਵੇਂ :

**ਹਰ 'ਸਰ-ਏ' ਮੂਯਮ ਜ਼ੁਬਾਂ ਕੁਨ ਅਜ਼ ਕਰਮ ॥**
**ਤਾ ਬੁਗੋਯਮ 'ਵਸਫ਼-ਏ' ਹੱਕ ਰਾ ਦਮ-ਬ-ਦਮ ॥** *(ਭਾਈ ਨੰਦ ਲਾਲ ਜੀ)*
ਸਰ-ਏ (ਮੂਯਮ)—ਮੇਰੇ ਕੇਸਾਂ ਦਾ ਹਰ ਸਿਰਾ।
ਵਸਫ਼-ਏ (ਹੱਕ)—ਰੱਬ ਦੀ ਸਿਫ਼ਤ।

ਫ਼ਾਰਸੀ ਦੇ ਹ੍ਰਸ੍ਵ-ਸ੍ਵਰ (ਹਰਫ਼ਿ-ਇਜ਼ਾਫ਼ਤ) ਦੀ ਵਰਤੋਂ ਕਾਰਕ-ਚਿੰਨ੍ਹ ਵਜੋਂ ਇਸਮ (ਨਾਂਵ) ਸ਼ਬਦਾਂ ਨਾਲ ਕੀਤੀ ਹੋਈ ਹੈ, ਜੋ ਉਚਾਰਣ ਦਾ ਬਾਕਾਇਦਾ ਭਾਗ ਬਣਦਾ ਹੈ।

ਜੇ ਫ਼ਾਰਸੀ ਦੇ ਅੰਤਲੇ ਵਿਆਕਰਣਿਕ ਹ੍ਰਸ੍ਵ-ਸ੍ਵਰ ਦਾ ਉਚਾਰਣ ਕੀਤਿਆਂ ਫ਼ਾਰਸੀ ਦੀ ਸਾਹਿਤਕਾਰੀ ਨੂੰ ਕੋਈ ਜ਼ਰਬ (ਚੋਟ) ਨਹੀਂ ਲੱਗਦੀ ਤਾਂ ਪੰਜਾਬੀ ਦੇ ਅੰਤਲੇ ਹ੍ਰਸ੍ਵ-ਸ੍ਵਰਾਂ ਦੇ ਉਚਾਰਣ ਕੀਤਿਆਂ ਪੰਜਾਬੀ ਦੀ ਸਾਹਿਤਕਾਰੀ ਨੂੰ ਵੀ ਕੋਈ ਖ਼ਤਰਾ ਨਹੀਂ।

(ਖ) ਅੰਤਲੇ ਹ੍ਰਸ੍ਵ-ਸ੍ਵਰਾਂ ਦੇ ਉਚਾਰਣ ਨੂੰ ਛੱਡ ਦੇਣ ਦੇ ਮੁੱਦਈ ਵੀਰ ਆਪਣੀ ਮਰਜ਼ੀ ਨਾਲ ਕਿਧਰੇ ਅੰਤਲੇ ਸ੍ਵਰਾਂ ਦਾ ਉਚਾਰਣ ਕਰ ਲੈਂਦੇ ਹਨ, ਕਿਧਰੇ ਛੱਡ ਦੇਂਦੇ ਹਨ; ਜਿਵੇਂ :

(i) 'ਸਹਿ' ਜਾਂ 'ਸਹੁ' ਸ਼ਬਦ ਜਦੋਂ ਕ੍ਰਿਆ (ਸਹਿਣਾ) ਦੇ ਤੌਰ 'ਤੇ ਆਉਂਦਾ ਹੈ ਤਾਂ ਅੰਤਲਾ ਹ੍ਰਸ੍ਵ-ਸ੍ਵਰ ਉਚਾਰਣ ਦਾ ਭਾਗ ਬਣਾ ਲਿਆ ਜਾਂਦਾ ਹੈ, ਪਰ ਜਦੋਂ ਇਹੀ ਸ਼ਬਦ ਨਾਂਵ (ਸਹੁ-ਪਤੀ) ਦੇ ਤੌਰ 'ਤੇ ਆਉਂਦਾ ਹੈ ਤਾਂ ਇਸ (ਹ੍ਰਸ੍ਵ-ਸ੍ਵਰ) ਨੂੰ ਛੱਡ ਦਿੱਤਾ ਜਾਂਦਾ ਹੈ।

(ii) 'ਮੋਹਿ' ਸ਼ਬਦ ਜਿਥੇ ਪੜਨਾਂਵ ਦੇ ਤੌਰ 'ਤੇ ਆਉਂਦਾ ਹੈ, ਓਥੇ ਅੰਤਲਾ ਹ੍ਰਸ੍ਵ-ਸ੍ਵਰ ਉਚਾਰਣ ਦਾ ਭਾਗ ਬਣਾ ਲਿਆ ਜਾਂਦਾ ਹੈ, ਪਰ ਜਦੋਂ ਇਹੀ ਸ਼ਬਦ ਕ੍ਰਿਆ (ਮੋਹਿ—ਮੋਹਤ ਕਰਦਾ ਹੈ) ਜਾਂ ਨਾਂਵ (ਮੋਹਿ—ਮੋਹ ਦੇ ਕਾਰਨ) ਦੇ ਤੌਰ 'ਤੇ ਆਉਂਦਾ ਹੈ ਤਾਂ ਇਸ ਨੂੰ ਛੱਡ ਦਿੱਤਾ ਜਾਂਦਾ ਹੈ।

(iii) ਜਿੰਦੁ, ਵਿਹੁ, ਸਸੁ ਸ਼ਬਦਾਂ ਦਾ ਉਚਾਰਣ ਕਰਨ ਲੱਗਿਆਂ ਇਹਨਾਂ ਦਾ ਅੰਤਲਾ ਮੂਲਕ-ਅੰਗੀ ਹ੍ਰਸ੍ਵ-ਸ੍ਵਰ ( ੁ ) ਉਚਾਰਣ ਵਿਚ ਮਨਮਰਜ਼ੀ ਨਾਲ ਛੱਡ ਦਿੱਤਾ ਜਾਂਦਾ ਹੈ, ਪਰ ਇਹਨਾਂ ਹੀ ਸ਼ਬਦਾਂ ਦੇ ਅੰਤ ਵਿਚ ਕੋਈ ਪਿਛੇਤਰ ਲਾ ਕੇ ਬਣਾਏ ਸ਼ਬਦਾਂ ਜਿੰਦੁੜੀ, ਵਿਹੁਲਾ, ਸਸੁਰਾ ਆਦਿ ਵਿਚਲੇ ( ੁ ) ਨੂੰ ਉਚਾਰਣ ਦਾ ਭਾਗ ਬਣਾ ਲਿਆ ਜਾਂਦਾ ਹੈ।

(ਗ) ਇਸ ਤੱਥ (ਕਿ ਅੰਤਲੇ ਹ੍ਰਸ੍ਵ-ਸ੍ਵਰ ਦੀ ਨਿਸਚਿਤ ਧੁਨੀ ਹੈ) ਨੂੰ ਉਜਾਗਰ ਕਰਨ ਲਈ ਗੁਰਬਾਣੀ ਵਿੱਚੋਂ ਕੁਝ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਕੁਝ ਸ਼ਬਦਾਂ ਦੇ ਅੰਤਲੇ ਹ੍ਰਸ੍ਵ-ਸ੍ਵਰ ( ੁ ) ਅਤੇ (ਿ) ਦੀ ਧੁਨੀ ਹੀ ਗੁਰਮਤਿ ਕਾਵਿ-ਪ੍ਰਬੰਧ ਅਧੀਨ ਦੀਰਘ-ਸ੍ਵਰ ( ੋ ) ਅਤੇ ( ੇ ) ਦੀ ਧੁਨੀ ਵਿਚ ਬਦਲੀ ਹੋਈ ਹੈ :

**ਇਕ ਥਾਵੇਂ ( ੁ ), ਦੂਜੀ ਥਾਵੇਂ ( ੋ ):**

੧. **'ਜੀਵਨੋ' ਮੈ 'ਜੀਵਨੁ' ਪਾਇਆ ਗੁਰਮੁਖਿ ਭਾਏ ਰਾਮ ॥**
**ਹਰਿ 'ਨਾਮੋ' ਹਰਿ 'ਨਾਮੁ' ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥੧॥੮॥** *(ਪੰਨਾ ੪੪੨)*

੨. **ਮੇਰਾ 'ਮਨੋ' ਮੇਰਾ 'ਮਨੁ' ਰਾਤਾ ਰਾਮ ਪਿਆਰੇ ਰਾਮ ॥੧॥੩॥** *(ਪੰਨਾ ੪੩੭)*

੩. **ਹਉ 'ਬਨੁ' 'ਬਨੋ' ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ॥੪॥੨॥** *(ਪੰਨਾ ੪੩੭)*

੪. **'ਮਰਨੋ' 'ਮਰਨੁ' ਕਹੈ ਸਭੁ ਕੋਈ ॥੨॥੨੦॥** *(ਪੰਨਾ ੩੨੭)*

**ਇਕ ਥਾਵੇਂ (ਿ), ਦੂਜੀ ਥਾਵੇਂ ( ੇ ):**

੧. **ਪਾਪੀ ਕਰਮ ਕਮਾਵਦੇ ਕਰਦੇ 'ਹਾਏ' 'ਹਾਇ' ॥੯॥** *(ਪੰਨਾ ੧੪੨੫)*

੨. **'ਆਪੇ' 'ਆਪਿ' ਨਿਰੰਜਨੁ ਸੋਇ ॥੫॥** *(ਪੰਨਾ ੨)*

੩. **ਏਤੁ 'ਮੋਹਿ' ਫਿਰਿ ਜੂਨੀ ਪਾਹਿ ॥**
**'ਮੋਹੇ' ਲਾਗਾ ਜਮ ਪੁਰਿ ਜਾਹਿ ॥੪॥੨੩॥** *(ਪੰਨਾ ੩੫੬)*

(ਘ) ਸੰਸਕ੍ਰਿਤ ਭਾਸ਼ਾ ਤੋਂ ਪੰਜਾਬੀ ਵਿਚ ਆਏ ਅਤੇ ਗੁਰਬਾਣੀ ਵਿਚ ਤਤ-ਸਮ ਰੂਪ ਵਿਚ ਅਪਣਾਏ ਹੋਏ ਕੁਝ ਸ਼ਬਦ ਅਜਿਹੇ ਹਨ, ਜੋ ਮੂਲਕ ਤੌਰ 'ਤੇ ਉਕਾਰਾਂਤ (ਔਂਕੜ ਅੰਤਿਕ) ਜਾਂ ਇਕਾਰਾਂਤ (ਸਿਹਾਰੀ-ਅੰਤਿਕ) ਹਨ; ਜਿਵੇਂ :

| | *( ੁ )—ਅੰਤਿਕ* | *(ਿ )—ਅੰਤਿਕ* |
|---|---|---|
| ਪੁਲਿੰਗ | — ਪਸੁ, ਅਸੁ, ਵਿਸੁ (ਵਿਸ੍ਵ), ਆਦਿ। | ਰਵਿ, ਸਸਿ, ਹਰਿ, ਸੁਰਿ, ਗਿਰਿ, ਹਸਤਿ, ਆਦਿ। |
| ਇਸਤਰੀ ਲਿੰਗ | — ਸਾਸੁ, ਰੇਣੁ, ਮਲੁ, ਬਿਖੁ, ਆਦਿ। | ਪ੍ਰੀਤਿ, ਰਿਧਿ, ਜੋਨਿ, ਮੂਰਤਿ, ਸਾਂਤਿ, ਆਦਿ। |

ਅਜੋਕੀ ਪੰਜਾਬੀ ਲਿਖਤ ਵਿਚ ਕਿਸੇ ਸ਼ਬਦ ਦੇ ਅੰਤਲੇ ਅੱਖਰ ਨੂੰ ਹ੍ਰਸ੍ਵ-ਸ੍ਵਰ ਨਹੀਂ ਲੱਗਦਾ। ਪੁਰਾਣੀ ਪੰਜਾਬੀ ਅਥਵਾ ਗੁਰਬਾਣੀ ਵਿਚ ਉਪਰੋਕਤ ਅਤੇ ਹੋਰ ਅਜਿਹੇ ਸ਼ਬਦਾਂ ਦੇ ਅੰਤਲੇ ਅੱਖਰਾਂ ਨੂੰ ਲੱਗੇ ਹ੍ਰਸ੍ਵ-ਸ੍ਵਰ ਉਚਾਰਣ ਦਾ ਭਾਗ ਅਵੱਸ਼ ਬਣਦੇ ਹਨ, ਪਰ ਕਠਿਨਾਈ ਕਾਰਨ ਸਾਡੇ ਕੁਝ ਵੀਰ ਇਹਨਾਂ ਦੇ ਉਚਾਰਣ ਤੋਂ ਮੂੰਹ ਮੋੜੀ ਬੈਠੇ ਹਨ।

ਕੁਝ ਚਿਰ ਪਹਿਲਾਂ ਸ: ਜੀ.ਬੀ. ਸਿੰਘ ਨੇ ਅੰਤਲੇ ਹ੍ਰਸ੍ਵ-ਸ੍ਵਰਾਂ ਦੀ ਮਹੱਤਤਾ ਤੋਂ ਅਨਜਾਣ ਹੋਣ ਕਾਰਨ ਆਪਣੀ ਪੁਸਤਕ *ਪ੍ਰਾਚੀਨ ਬੀੜਾਂ* ਦੇ ਪੰਨੇ ੮੩ ਉੱਤੇ ਇਹਨਾਂ ਨੂੰ ਬੇ-ਲੋੜੇ ਦੱਸਦੇ ਹੋਏ, ਇਹਨਾਂ ਨੂੰ ਛਪਾਈ ਵਿਚ ਛੱਡ ਦੇਣ ਦੀ ਨਾਕਸ ਸਲਾਹ ਦਿੱਤੀ ਸੀ। ਹੁਣ ਅਜੋਕੇ ਕੁਝ ਵਿਦਵਾਨ ਵੀਰ ਇਹਨਾਂ ਦੀ ਵਿਆਕਰਣਿਕ ਮਹੱਤਤਾ ਤਾਂ ਸਵੀਕਾਰਦੇ ਹਨ, ਪਰ ਉਚਾਰਣ ਤੋਂ ਮੂੰਹ ਮੋੜੀ ਬੈਠੇ ਹਨ; ਭਾਵੇਂ ਅਜਿਹਾ ਕਰਨ ਦੀ ਪੁਸ਼ਟੀ ਵਿਚ ਉਹਨਾਂ ਪਾਸ ਕੋਈ ਨਿੱਗਰ ਦਲੀਲ ਨਹੀਂ।

(ਙ) ਗੁਰਬਾਣੀ ਵਿਚ ਕਾਵਿ-ਤੋਲ ਨੂੰ ਪੂਰਾ ਰੱਖਣ ਲਈ ਕਿਧਰੇ ਕਿਧਰੇ ਕਿਸੇ ਸ਼ਬਦ ਦੇ ਮੂਲਕ-ਅੰਗੀ ਹ੍ਰਸ੍ਵ-ਸ੍ਵਰ ਨੂੰ ਦੀਰਘ ਅਤੇ ਕਿਧਰੇ ਕਿਸੇ ਮੂਲਕ-ਅੰਗੀ ਦੀਰਘ-ਸ੍ਵਰ ਨੂੰ ਹ੍ਰਸ੍ਵ ਕੀਤਾ ਹੋਇਆ ਹੈ:

**ਹ੍ਰਸ੍ਵ ਤੋਂ ਦੀਰਘ** :

ਚਾਲ ਤੋਂ ਚਾਲਾ (੯੧੮), ਬਾਤ ਤੋਂ ਬਾਤਾ (੯੮੪),
ਨਿਰਮਲ ਤੋਂ ਨਿਰਮਲਾ (੪੪)।

**ਦੀਰਘ ਤੋਂ ਹ੍ਰਸ੍ਵ** :

ਸੁਆਮੀ ਤੋਂ ਸੁਆਮਿ (੫੭੮), ਪਾਣੀ ਤੋਂ ਪਾਣਿ (੧੪੧੦),
ਦਰਬਾਰੀ ਤੋਂ ਦਰਬਾਰਿ (੮੭੫), ਦਾਨੀ ਤੋਂ ਦਾਨਿ (੧੪੦੭)।

ਏਥੇ ਬੜਾ ਨਿੱਗਰ ਅਤੇ ਯੋਗ ਸਵਾਲ ਹੈ ਕਿ ਜੇ ਹ੍ਰਸ੍ਵ ਤੋਂ ਦੀਰਘ ਕੀਤੇ ਸ੍ਵਰ ਉਚਾਰਣ ਦਾ ਭਾਗ ਬਣਦੇ ਹਨ ਤਾਂ ਫਿਰ ਦੀਰਘ ਤੋਂ ਹ੍ਰਸ੍ਵ ਕੀਤੇ ਸ੍ਵਰ ਕਿਉਂ ਨਹੀਂ ? ਜਦ ਕਿ ਮੂਲ-ਲਿਖਤ ਦਾ ਭਾਗ ਹਨ ਅਤੇ ਉਹਨਾਂ ਦੇ ਉਚਾਰਣ ਕੀਤਿਆਂ ਸ੍ਰੋਤਿਆਂ ਨੂੰ ਮੂਲਕ-ਅੰਗੀ ਸ੍ਵਰਾਂ ਦੀ ਗਿਆਤ ਹੁੰਦੀ ਹੈ ਅਤੇ ਇਸ ਨਾਲ਼ ਅਰਥ ਸਪੱਸ਼ਟ ਹੁੰਦੇ ਹਨ।

ਏਥੇ ਇਹ ਵਰਣਨ ਜੋਗ ਹੈ ਕਿ ਤਾਕੀਦ-ਵਾਚੀ ਕ੍ਰਿਆ-ਵਿਸ਼ੇਸ਼ਣ ਪਦ 'ਭੀ', 'ਹੀ' ਅਤੇ 'ਹੂ' ਗੁਰਬਾਣੀ ਵਿਚ ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਸ਼ਬਦਾਂ ਨਾਲ਼ ਵੱਖਰੇ ਤੌਰ 'ਤੇ ਵੀ ਆਉਂਦੇ ਹਨ ਅਤੇ ਸੰਮਿਲਤ-ਰੂਪ ਵਿਚ ਵੀ। ਇਹ ਤਿੰਨੇ ਪਦ ਮੂਲਕ-ਰੂਪ ਵਿਚ ਦੀਰਘ-ਸ੍ਵਰੀ ਹਨ, ਪਰ ਕਿਧਰੇ ਕਿਧਰੇ ਇਹਨਾਂ ਦੇ ਅੰਤਲੇ ਦੀਰਘ-ਸ੍ਵਰ ਨੂੰ ਕਾਵਿ-ਤੋਲ ਪੂਰਾ ਰੱਖਣ ਲਈ ਹ੍ਰਸ੍ਵ ਵੀ ਕੀਤਾ ਮਿਲਦਾ ਹੈ; ਜਿਵੇਂ :

ਭੀ ਤੋਂ ਭਿ (੨੮੫), ਕਤਹੂ ਤੋਂ ਕਤਹੁ (੬੭੭),
ਕਬਹੂ ਤੋਂ ਕਬਹੁ (੧੦੮੭), ਬੀਚ ਹੀ ਤੋਂ ਬੀਚਹਿ (੧੩੭੨),
ਕਬ ਹੀ ਤੋਂ ਕਬਹਿ (੭੮੯)।

ਇਹ ਵੱਡੀ ਹੈਰਾਨੀ ਵਾਲੀ ਗੱਲ ਹੈ ਕਿ ਅੰਤਲੇ ਹ੍ਰਸ੍ਵ-ਸ੍ਵਰਾਂ ਦੇ ਉਚਾਰਣ ਤੋਂ ਮੁਨਕਰ ਵੀਰ ਖ਼ੁਦ ਹੀ ਉਪਰੋਕਤ ਸ਼ਬਦਾਂ ਦੇ ਅੰਤਲੇ ਹ੍ਰਸ੍ਵ-ਸ੍ਵਰਾਂ ਨੂੰ ਉਚਾਰਣ ਦਾ ਭਾਗ ਬਣਾਉਂਦੇ ਹਨ।

(ਚ) ਗੁਰਬਾਣੀ ਵਿਚ ਕੁਝ ਕੁ ਥਾਵੇਂ ਵਿਅੰਜਨ 'ਹ' ਅਤੇ ਸ੍ਵਰ 'ਓ', 'ਏ' ਕਾਵਿ-ਤੋਲ ਨੂੰ ਪੂਰਾ ਰੱਖਣ ਲਈ ਇਕ ਦੂਜੇ ਦੇ ਬਦਲ ਵਿਚ ਵਰਤੇ ਮਿਲਦੇ ਹਨ; ਜਿਵੇਂ :

ਤੋਹਿ ਦੀ ਥਾਵੇਂ ਤੋਇ (੧੨), ਕਾਹਿ ਦੀ ਥਾਵੇਂ ਕਾਇ (੫੨੬),
ਬਾਧਹੁ ਦੀ ਥਾਵੇਂ ਬਾਧਉ (੬੬੭), ਕਉ ਦੀ ਥਾਵੇਂ ਕਹੁ (੨੫੭)।

ਸਾਡੇ ਵੀਰ ਅੰਤਲੇ 'ੳ' ਅਤੇ 'ੲ' ਨੂੰ ਲੱਗੇ ਹ੍ਰਸ੍ਵ-ਸ੍ਵਰਾਂ ਨੂੰ ਤਾਂ ਉਚਾਰਣ ਦਾ ਭਾਗ ਬਣਾਉਂਦੇ ਹਨ, ਪਰ ਅੰਤਲੇ 'ਹ' ਨੂੰ ਲੱਗੇ ਹ੍ਰਸ੍ਵ-ਸ੍ਵਰਾਂ ਦਾ ਉਚਾਰਣ, ਜਿਥੇ ਮਰਜ਼ੀ ਆਵੇ, ਕਰ ਲੈਂਦੇ ਹਨ, ਜਿਥੇ ਮਰਜ਼ੀ ਆਵੇ, ਛੱਡ ਦੇਂਦੇ ਹਨ। ਸਿਧਾਂਤਕ-ਬਲ ਤੋਂ ਵਿਰਵੀ ਮਨ-ਮਰਜ਼ੀ ਉਚਿੱਤ ਨਹੀਂ।

(ਛ) ਗੁਰਬਾਣੀ ਵਿਚ ਲਹਿੰਦੀ-ਪੰਜਾਬੀ ਦੇ ਕਾਫ਼ੀ ਸ਼ਬਦ ਹਨ। ਲਹਿੰਦੀ ਬੋਲੀ ਵਿਚ ਭੂਤ-ਕਾਲ ਦੀਆਂ ਕ੍ਰਿਆਵਾਂ ਦੇ ਅੰਤ ਵਿਚ ਪੜਨਾਂਵੀ-ਪਿਛੇਤਰ ਲਾਉਣ ਦੀ ਵਿਆਪਕ ਪ੍ਰਥਾ ਹੈ। ਗੁਰਬਾਣੀ ਵਿਚ ਆਈਆਂ ਕੁਝ ਕੁ ਅਜਿਹੀਆਂ ਕ੍ਰਿਆਵਾਂ ਥੱਲੇ ਦਿੱਤੀਆਂ ਜਾਂਦੀਆਂ ਹਨ:

**ਪੜਨਾਂਵੀ-ਪਿਛੇਤਰ 'ਮੁ'** (ਇਹ ਪੜਨਾਂਵੀ-ਪਿਛੇਤਰ ਉਤਮ ਪੁਰਖ, ਇਕ-ਵਚਨ ਦਾ ਵਾਚਕ ਹੈ)

ਲਧਮੁ, ਡਿਠਮੁ (ਪੰਨਾ ੫੧੯-੨੦), ਢੰਢੋਲਿਮੁ, ਢੂਢਿਮੁ (੧੩੮), ਤਾਰਿਅਮੁ (੭੧੦)।

**ਪੜਨਾਂਵੀ-ਪਿਛੇਤਰ 'ਹੁ'** (ਇਹ ਨਾਸਕੀ-ਧੁਨੀ ਵਾਲਾ ਪੜਨਾਂਵੀ-ਪਿਛੇਤਰ ਮਧਮ-ਪੁਰਖ, ਇਕ-ਵਚਨ ਦਾ ਵਾਚਕ ਹੈ)

ਬਧੋਹੁ (੧੩੬੨), ਜਲਿਓਹੁ (੪੩੫)।

**ਪੜਨਾਂਵੀ-ਪਿਛੇਤਰ 'ਹਿ'** (ਇਹ ਨਾਸਕੀ-ਧੁਨੀ ਵਾਲਾ ਪੜਨਾਂਵੀ-ਪਿਛੇਤਰ ਮਧਮ-ਪੁਰਖ, ਇਕ-ਵਚਨ ਦਾ ਵਾਚਕ ਹੈ)

ਰਹੀਏਹਿ, ਹੋਈਅਹਿ (੧੫੫), ਸੜਿਓਹਿ (੧੪੧੨)।

**ਪੜਨਾਂਵੀ-ਪਿਛੇਤਰ 'ਸੁ'** (ਇਹ ਪੜਨਾਂਵੀ-ਪਿਛੇਤਰ ਅਨ-ਪੁਰਖ ਇਕ-ਵਚਨ ਦਾ ਵਾਚਕ ਹੈ)

ਸੁਧੋਸੁ (੯੬੭), ਦਿਤੋਸੁ (੯੬੬), ਰਹਿਓਸੁ (੮੨੫)।

**ਪੜਨਾਂਵੀ-ਪਿਛੇਤਰ 'ਨੁ'** (ਇਹ ਪੜਨਾਂਵੀ-ਪਿਛੇਤਰ ਅਨ-ਪੁਰਖ ਇਕ-ਵਚਨ, ਕਰਤਾ-ਕਾਰਕ ਦਾ ਵਾਚਕ ਹੈ)।

ਬਖਸਿਓਨੁ (੭੮੬), ਦਿਤੋਨੁ (੪੭੨)।

ਉਪਰੋਕਤ ਵਰਣਤ ਸਾਰੇ ਸ਼ਬਦਾਂਤਿਕ ਪੜਨਾਂਵੀ-ਪਿਛੇਤਰ ਹ੍ਰਸ੍ਵ-ਸ੍ਵਰ ਵਾਲੇ ਹਨ। ਇਹਨਾਂ ਦੇ ਅੰਤਲੇ ਹ੍ਰਸ੍ਵ-ਸ੍ਵਰਾਂ ਦੀ ਉਚਾਰਣ-ਧੁਨੀ ਤੋਂ ਹੀ ਪਾਠ ਦੇ ਸ੍ਰੋਤਿਆਂ ਨੂੰ ਸੰਬੰਧਿਤ ਪੜਨਾਂਵ ਅਤੇ ਉਸ ਦੇ ਵਚਨ ਬਾਰੇ ਗਿਆਤ ਹੋ ਸਕਦੀ ਹੈ।

ਸੋ, ਗੁਰਬਾਣੀ ਦੀ ਲਿਖਤ ਵਿੱਚੋਂ ਮਨ-ਮਰਜ਼ੀ ਜਾਂ ਕਿਸੇ ਨਿਜੀ ਮਜਬੂਰੀ ਕਾਰਨ ਕਿਸੇ ਭਾਗ (ਅੱਖਰ, ਲਗ, ਲਗਾਖਰ) ਨੂੰ ਛੱਡ ਕੇ ਕੀਤਾ ਉਚਾਰਣ ਸ਼ੁੱਧ ਉਚਾਰਣ ਕਿਵੇਂ ਕਿਹਾ ਜਾ ਸਕਦਾ ਹੈ ?

ਚੇਤੇ ਰਹੇ ਕਿ ਸ਼ਬਦਾਂ ਦੇ ਅੰਤਲੇ ਵਿਅੰਜਨ ਅੱਖਰਾਂ ਨੂੰ ਲੱਗੇ ਹ੍ਰਸ੍ਵ-ਸ੍ਵਰ ( ੁ ) ਅਤੇ ( ਿ ) ਦੀ ਧੁਨੀ ਬਹੁਤ ਸੂਖਮ ਹੁੰਦੀ ਹੈ, ਜੋ ਇਕੱਲੇ ਇਕੱਲੇ ਸ਼ਬਦ ਨੂੰ ਸਹਿਜੇ ਸਹਿਜੇ ਉਚਾਰਿਆਂ ਤਾਂ ਭਲੀ ਭਾਂਤ ਸਪੱਸ਼ਟਾਈ ਜਾ ਸਕਦੀ ਹੈ, ਪਰ ਚਲੰਤ ਪਾਠ ਵਿਚ ਅਜਿਹਾ ਕਰ ਸਕਣਾ ਭਾਵੇਂ ਸੰਭਵ ਨਾ ਹੋਵੇ।

(ਜ) ਏਥੇ ਅੰਤਲੇ ਹ੍ਰਸ੍ਵ-ਸ੍ਵਰ ਦੇ ਉਚਾਰਣ ਦੀ ਮਹੱਤਤਾ ਦਰਸਾਉਣ ਲਈ ਅਤੇ ਨਾ ਉਚਾਰੇ ਜਾਣ ਦੀ ਹਾਨੀ ਨੂੰ ਉਜਾਗਰ ਕਰਨ ਲਈ ਗੁਰਬਾਣੀ ਵਿੱਚੋਂ ਟੂਕ-ਮਾਤ੍ਰ ਦੋ ਦਿਲਚਸਪ ਉਦਾਹਰਣ ਥਲੇ ਦਿੱਤੇ ਜਾਂਦੇ ਹਨ:

੧. **ਮਨਮੁਖ ਜਮ ਮਗਿ 'ਪਾਈਅਨਿ੍' ਜਿਨ੍ ਦੂਜਾ ਭਾਉ ਪਿਆਰਾ ॥ਪਉੜੀ ॥੧੨॥** *(ਪੰਨਾ ੫੧੩)*

ਪਾਈਅਨਿ੍—ਪਾਏ ਜਾਂਦੇ ਹਨ। (ਅਨ-ਪੁਰਖ, ਪੁਲਿੰਗ, ਬਹੁ-ਵਚਨ, ਵਰਤਮਾਨ ਕਾਲ ਦੀ ਕਰਮਨੀ-ਵਾਚ ਕ੍ਰਿਆ, ਅੰਤਲਾ ਕ੍ਰਿਆਵੀ-ਪਿਛੇਤਰ 'ਨਿ' ਬਹੁ-ਵਚਨ, ਵਰਤਮਾਨ ਕਾਲ ਦਾ ਵਾਚਕ ਹੈ)।

੨. **ਮੋਹ ਠਗਉਲੀ 'ਪਾਈਅਨੁ' ਬਹੁ ਦੂਜੈ ਭਾਇ ਵਿਕਾਰ ॥ਸ,੧॥੨੮॥** *(ਪੰਨਾ ੧੨੪੮)*

ਪਾਈਅਨੁ—ਉਸ (ਪ੍ਰਭੂ) ਨੇ ਪਾਈ ਹੈ। (ਅਨ-ਪੁਰਖ, ਇਸਤਰੀ-ਲਿੰਗ, ਇਕ-ਵਚਨ, ਭੂਤ ਕਾਲ ਦੀ ਕਰਤਰੀ-ਵਾਚ ਕ੍ਰਿਆ, ਅੰਤਲਾ ਪੜਨਾਂਵੀ-ਪਿਛੇਤਰ 'ਨੁ' ਅਨ-ਪੁਰਖ, ਇਕ-ਵਚਨ ਕਰਤਾ ਕਾਰਕ ਦਾ ਵਾਚਕ ਹੈ)।

'ਪਾਈਅਨਿ੍' ਅਤੇ 'ਪਾਈਅਨੁ' ਦੇ ਪਿਛੇਤਰ ਚਿੰਨ੍ਹ 'ਨਿ' ਅਤੇ 'ਨੁ' ਦੇ ਅੰਤਲੇ ਹ੍ਰਸ੍ਵ-ਸ੍ਵਰ ਕ੍ਰਮ-ਵਾਰ (ਿ) ਅਤੇ (ੁ) ਹੀ ਇਹਨਾਂ ਦੋਹਾਂ ਕਿਸਮਾਂ ਦੀਆਂ ਕ੍ਰਿਆਵਾਂ ਦੇ ਅਰਥਾਂ ਦੇ ਨਿਖੇੜਕ ਅਤੇ ਵੱਖਰੇ ਵੱਖਰੇ ਤੱਥਾਂ ਦੇ ਪ੍ਰਕਾਸ਼ਕ ਹਨ। ਇਹਨਾਂ ਨੂੰ ਉਚਾਰਣ ਵਿਚ ਛੱਡ ਦੇਣਾ ਪਾਠ-ਵਿਧੀ ਅਤੇ ਪਾਠ-ਸ੍ਰੋਤਿਆਂ ਨਾਲ ਅਨਿਆਂ ਹੈ।

ਲਹਿੰਦੀ ਬੋਲੀ ਦੀਆਂ ਭਵਿੱਖਤ ਕਾਲ ਦੀਆਂ ਕ੍ਰਿਆਵਾਂ ਦਾ ਅੰਤਲਾ ਕ੍ਰਿਆਵੀ-ਪਿਛੇਤਰ 'ਗੁ' ਪੁਲਿੰਗ ਦਾ ਵਾਚਕ ਹੈ, ਜਦ ਕਿ 'ਗਿ' ਇਸਤਰੀ-ਲਿੰਗ ਦਾ; ਜਿਵੇਂ:

੧. **ਬਿਨੁ ਨਾਵੈ ਪਾਜੁ 'ਲਹਗੁ' ਨਿਦਾਨਿ ॥੧॥੩॥** *(ਪੰਨਾ ੮੩੨)*

ਲਹਗੁ—ਲਹਿ ਜਾਵੇਗਾ (ਪਾਜ)।

੨. **ਕਾਚੀ 'ਢਹਗਿ' ਦਿਵਾਲ ਕਾਹੇ ਗਚੁ ਲਾਵਹੁ ॥੧॥ਰਹਾਉ॥੯॥** *(ਪੰਨਾ ੧੧੭੧)*

ਢਹਗਿ—ਢਹਿ ਜਾਵੇਗੀ (ਦਿਵਾਲ)।

ਅਜਿਹੇ ਅਰਥ-ਨਿਖੇੜਕ ਅੰਤਲੇ ਹ੍ਰਸ੍ਵ-ਸ੍ਵਰਾਂ ਦੀ ਧੁਨੀ ਨੂੰ ਉਚਾਰਣ ਵਿਚ ਛੱਡ ਜਾਣਾ ਕਿਥੋਂ ਦੀ ਸਿਆਣਪ ਹੈ?

[ਵਿਸਥਾਰ ਪੂਰਬਕ ਜਾਣਕਾਰੀ ਲਈ ਦੇਖੋ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ, ਭਾਗ ੨, ਗੁਰਬਾਣੀ ਉਚਾਰਣ*, ਪੰਨਾ ੩੮-੬੨]

### ੪.੩.੩. ਲਗਾਖਰ

### ੪.੩.੩.੧. ਲਗਾਖਰ—ਪਰਿਭਾਸ਼ਾ ਅਤੇ ਸਰੂਪ

'ਲਗਾਖਰ' ਅਜਿਹੇ ਵਿਅੰਜਨ-ਚਿੰਨ੍ਹ ਹਨ, ਜੋ ਸਬਦ-ਬਣਤਰ ਵਿਚ ਲਗਾਂ ਨੂੰ ਲੱਗਦੇ ਹਨ। ਸ਼ਬਦਾਂ ਦੇ ਉਚਾਰਣ ਵਿਚ ਸਭ ਤੋਂ ਪਹਿਲਾਂ ਅੱਖਰ ਬੋਲਦੇ ਹਨ, ਫਿਰ ਲਗਾਂ ਅਤੇ ਅਖ਼ੀਰ ਵਿਚ ਲਗਾਖਰ।

'ਲਗਾਖਰ' ਗਿਣਤੀ ਵਿਚ ਤਿੰਨ ਮੰਨੇ ਗਏ ਹਨ। ਉਹਨਾਂ ਦੇ ਨਿਸਚਿਤ ਚਿੰਨ੍ਹ ਥੱਲੇ ਦਿੱਤੇ ਜਾਂਦੇ ਹਨ:

| *ਲਗਾਖਰ ਦਾ ਨਾਂ* | *ਨਿਸਚਿਤ ਚਿੰਨ੍ਹ* |
|---|---|
| ਟਿੱਪੀ | ੰ |
| ਬਿੰਦੀ | ਂ |
| ਅੱਧਕ | ੱ |

## ੪.੩.੩.੨. ਟਿੱਪੀ ਅਤੇ ਬਿੰਦੀ ਦੀ ਵਰਤੋਂ ਦੇ ਨੇਮ

ਟਿੱਪੀ ( ੰ ) ਅਤੇ ਬਿੰਦੀ ( ਂ ), ਅਖੰਡ-ਧੁਨੀ 'ਨਾਸਿਕਤਾ' ਦੇ ਪ੍ਰਤੀਕ-ਚਿੰਨ੍ਹ ਹਨ। ਜਿਸ ਜਿਸ ਸ੍ਵਰ ਨੂੰ ਇਹ ਚਿੰਨ੍ਹ ਲਗ ਜਾਣ, ਉਸ ਦੀ ਧੁਨੀ ਨੂੰ ਨਾਸਕੀ ਕਰ ਦੇਂਦੇ ਹਨ।

ਅਸੂਲਨ ਟਿੱਪੀ ( ੰ ) ਮੁਕਤਾ ਅਤੇ ਹੋਰ ਹ੍ਰਸ੍ਵ-ਸ੍ਵਰਾਂ ਨੂੰ ਲੱਗਦੀ ਹੈ ਅਤੇ ਬਿੰਦੀ ( ਂ ) ਦੀਰਘ-ਸ੍ਵਰਾਂ ਨੂੰ, ਪਰ ਇਸ ਅਸੂਲ ਦੀਆਂ ਦੋ ਉਲੰਘਣਾਂ ਹਨ:

(ੳ) ਦੁਲੈਂਕੜ ਭਾਵੇਂ ਦੀਰਘ ਲਗ ਹੈ, ਇਸ ਨਾਲ ਟਿੱਪੀ ਦੀ ਵਰਤੋਂ ਕੀਤੀ ਜਾਂਦੀ ਹੈ; ਜਿਵੇਂ:
ਬੂੰਦ, ਕੂੰਜ, ਘੁੰਘਰੂ, ਢੂੰਢ, ਪੂੰਗਰਾ, ਆਦਿ।

(ਅ) 'ੳ' ਅੱਖਰ ਨਾਲ ਭਾਵੇਂ ਲਘੂ ਸ੍ਵਰ ਹੋਵੇ ਜਾਂ ਦੀਰਘ, ਇਸ ਨਾਲ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ; ਜਿਵੇਂ:
ਉਂਗਲ, ਊਂਧਾ, ਊਂਘ, ਆਦਿ।

*ਨੋਟ:* ਗੁਰਬਾਣੀ ਵਿਚ ਕਿਧਰੇ ਕਿਧਰੇ ਟਿੱਪੀ ਦੀ ਵਰਤੋਂ ਬਿੰਦੀ ਦੇ ਬਦਲ ਵਿਚ ਕੀਤੀ ਮਿਲਦੀ ਹੈ; ਜਿਵੇਂ:
ਜਾਚੰਉ (੪॥੧॥) (ਪੰਨਾ ੬੬੦), ਦਾਸੰੀ (੧॥੫੭॥) (ਪੰਨਾ ੬੮੪)

ਟਿੱਪੀ ਅਤੇ ਬਿੰਦੀ; ਇਹ ਦੋਵੇਂ ਨਾਸਕੀ-ਚਿੰਨ੍ਹ ਕੁਝ ਸ਼ਬਦਾਂ ਦਾ ਮੂਲਕ-ਭਾਗ ਹੁੰਦੇ ਹਨ ਅਤੇ ਕੁਝ ਸ਼ਬਦਾਂ ਦੇ ਅੰਤਲੇ ਸ੍ਵਰਾਂ ਨੂੰ ਇਹ ਨਾਸਕੀ-ਚਿੰਨ੍ਹ ਵਿਆਕਰਣਿਕ ਨੇਮਾਂ ਅਧੀਨ ਲੱਗਦੇ ਹਨ।

## ੪.੩.੩.੩. ਮੂਲਕ-ਭਾਗੀ ਨਾਸਕੀ-ਚਿੰਨ੍ਹ

| | |
|---|---|
| ਪੁਲਿੰਗ | — ਗੋਬਿੰਦ, ਮੰਦਰ, ਧੰਧਾ, ਅੰਧਾ, ਪਰਪੰਚ, ਖੰਡ, ਡੰਡਾ, ਸੰਦੇਸਾ, ਆਦਿ। |
| ਇਸਤਰੀ-ਲਿੰਗ | — ਬੂੰਦ, ਧੁੰਧ, ਗੰਢਿ, ਕੂੰਜ, ਗੂੰਜ, ਚਿੰਜੂ, ਆਦਿ। |
| ਪੁਲਿੰਗ | — ਭਾਂਡਾ, ਸਾਂਗ, ਸਾਈਂ, ਕਾਂਖੀ, ਪੈਕਾਂਬਰ, ਆਦਿ। |
| ਇਸਤਰੀ-ਲਿੰਗ | — ਕਾਇਆਂ, ਸਾਂਤਿ, ਠਾਂਢਿ, ਆਦਿ। |

*ਨੋਟ:* **(੧) ਲਿਖਤੀ ਬੀੜਾਂ ਵਿਚ, ਉਸ ਸਮੇਂ ਦੀ ਪ੍ਰਚਲਤ ਪ੍ਰਥਾ ਅਨੁਸਾਰ ਕਿਸੇ ਸ਼ਬਦ ਦੀ ਅੰਤਲੀ ਬਿੰਦੀ ਦੀ ਵਰਤੋਂ ਬਹੁਤ ਕਰ ਕੇ ਅੰਤਲੀ ਲਗ ਦੇ ਸੱਜੇ ਪਾਸੇ ਕਰਨ ਦੀ ਬਜਾਏ ਲਗ ਦੇ ਖੱਬੇ ਪਾਸੇ ਅਤੇ ਕਈ ਥਾਵੇਂ ਅੰਤਲੇ ਅੱਖਰ ਉੱਤੇ ਕੀਤੀ ਮਿਲਦੀ ਹੈ; ਜਿਵੇਂ: ਸਾਂਈ, ਈਂ ਆਦਿ।**

**(੨) ਇਸ ਪ੍ਰਥਾ ਤੋਂ ਨਾਵਾਕਿਫ਼ ਛਾਪੇਖ਼ਾਨੇ ਵਾਲਿਆਂ ਵੱਲੋਂ ਅਜਿਹੀ ਬਿੰਦੀ ਨੂੰ ਲਗ ਦੇ ਖੱਬੇ ਪਾਸੇ ਪ੍ਰਕਾਸ਼ਤ ਕਰਨ ਦੀ ਬਜਾਏ ਅੰਤਲੇ ਅੱਖਰ**

**ਤੋਂ ਪਹਿਲਾਂ ਆਈ ਲਗ ਨੂੰ ਲਾਉਣ ਦੀ ਗ਼ਲਤੀ ਕੀਤੀ ਹੋਈ ਹੈ; ਜਿਵੇਂ : ਥਾਂਈ (੮੦੧), ਜਾਂਹੀ (੫੫੬), ਕਰਾਂਹੀ (੫੫੬)। ਪੰਥ ਵੱਲੋਂ ਏਧਰ ਧਿਆਨ ਦਿੱਤੇ ਜਾਣ ਦੀ ਲੋੜ ਹੈ।**

### ੪.੩.੩.੪. ਵਿਆਕਰਣਿਕ ਨਾਸਕੀ-ਚਿੰਨ੍ਹ

ਸੰਤਾਂ, ਹਥੀਂ, ਬਿਰਖੀਂ, ਸਿਖੀਂ, ਕਰਾਂ, ਖਾਵਾਂ, ਦੇਖੀਂ, ਈਹਾਂ, ਊਹਾਂ, ਜਹਾਂ, ਤਹਾਂ, ਕਹਾਂ, ਜਾਂ, ਤਾਂ, ਆਦਿ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੂਲਕ-ਅੰਗੀ ਨਾਸਕੀ-ਚਿੰਨ੍ਹਾਂ ਦੀ ਵਰਤੋਂ ਵੀ ਮਿਲਦੀ ਹੈ ਅਤੇ ਵਿਆਕਰਣਿਕ ਨਾਸਕੀ-ਚਿੰਨ੍ਹਾਂ ਦੀ ਵੀ। ਗੁਰਬਾਣੀ ਦਾ ਪਾਠ ਕਰਦੇ ਸਮੇਂ ਵੇਖਣ ਵਿਚ ਆਉਂਦਾ ਹੈ ਕਿ ਛਾਪੇ ਦੀਆਂ ਬੀੜਾਂ ਵਿਚ ਓਹੀ ਸ਼ਬਦ ਕਿਧਰੇ ਨਾਸਕੀ-ਚਿੰਨ੍ਹਾਂ ਸਹਿਤ ਮਿਲਦੇ ਹਨ ਅਤੇ ਕਿਧਰੇ ਇਹਨਾਂ ਤੋਂ ਬਗ਼ੈਰ। ਮੂਲਕ-ਅੰਗੀ ਨਾਸਕੀ ਚਿੰਨ੍ਹ ਬਹੁਤ ਹੱਦ ਤਕ ਲੱਗੇ ਹੋਏ ਹਨ, ਬਾਕੀ ਦੇ, ਸੰਭਵ ਹੈ ਛਾਪੇ ਦੀ ਉਕਾਈ ਕਾਰਨ ਲੱਗਣੋਂ ਰਹੇ ਹੋਏ ਹੋਣ। **ਇਸ ਪੱਖ ਵੱਲ ਪੰਥਕ ਪੱਧਰ 'ਤੇ ਧਿਆਨ ਦੇ ਕੇ ਪੁਰਾਤਨ ਪ੍ਰਮਾਣਿਕ ਮੂਲ-ਬੀੜ (ਾਂ) ਤੋਂ ਅਗਵਾਈ ਲਏ ਜਾਣ ਦੀ ਲੋੜ ਭਾਸਦੀ ਹੈ।**

### ੪.੩.੩.੫. ਬਲ-ਧੁਨੀ

ਪੁਰਾਤਨ ਕਾਲ ਦੀ ਪੰਜਾਬੀ ਭਾਸ਼ਾ ਅੰਦਰ ਕਿਸੇ ਸ਼ਬਦ ਦੇ ਕਿਸੇ ਅੱਖਰ (ਾਂ) ਨੂੰ ਬਲ-ਧੁਨੀ ਸਹਿਤ ਉਚਾਰਣ ਕੀਤੇ ਜਾਣ ਦੀ ਪ੍ਰਥਾ ਤਾਂ ਅਵੱਸ਼ ਸੀ, ਪਰ ਆਰੰਭ ਵਿਚ ਗੁਰਮੁਖੀ ਲਿੱਪੀ ਅੰਦਰ ਇਸ ਬਲ-ਧੁਨੀ ਨੂੰ ਪ੍ਰਗਟਾਉਣ ਵਾਲੇ ਕਿਸੇ ਵਿਸ਼ੇਸ਼ ਚਿੰਨ੍ਹ ਦੀ ਵਰਤੋਂ ਕੀਤੀ ਨਹੀਂ ਮਿਲਦੀ। ਮਗਰੋਂ ਜਾ ਕੇ ਗੁਰਮੁਖੀ ਲਿੱਪੀ ਵਿਚ ਇਸ ਮੰਤਵ ਲਈ ਇਕ ਵਿਸ਼ੇਸ਼ ਚਿੰਨ੍ਹ ਅੱਧਕ ( ੱ ) ਅਪਣਾਇਆ ਗਿਆ। ਕਿਸੇ ਸ਼ਬਦ ਵਿਚਲੇ, ਜਿਸ ਅੱਖਰ-ਜੁੱਟ ਦੀ ਧੁਨੀ ਨੂੰ ਸ-ਬਲ ਕਰਨਾ ਹੋਵੇ, ਉਸ ਜੁੱਟ ਦੇ ਵਿਚਕਾਰ, ਅੱਖਰ-ਜੋੜਨੀ ਲਕੀਰ ਉੱਤੇ ਅੱਧਕ ( ੱ ) ਲਾਈ ਜਾਂਦੀ ਹੈ। ਵਾਸਤਵ ਵਿਚ ਅੱਧਕ ( ੱ ) ਦੇ ਸੱਜੇ ਪਾਸੇ ਵਾਲੇ ਅੱਖਰ ਦੀ ਧੁਨੀ ਉੱਤੇ ਬਲ ਦਿੱਤਾ ਜਾਂਦਾ ਹੈ, ਪਰ ਅਜਿਹਾ ਕਰਨ ਲੱਗਿਆਂ ਬਲ (ਦਬਾਅ) ਦਾ ਕੁਝ ਅਸਰ ਖੱਬੇ ਪਾਸੇ ਵਾਲੇ ਅੱਖਰ ਉੱਤੇ ਵੀ ਅਵੱਸ਼ ਪੈਂਦਾ ਹੈ। ਸ਼ਾਇਦ, ਇਸੇ ਕਾਰਨ ਹੀ ਭਾਸ਼ਾਚਾਰੀਆਂ ਵੱਲੋਂ ਅੱਧਕ ( ੱ ) ਦਾ ਚਿੰਨ੍ਹ ਦੋਹਾਂ ਅੱਖਰਾਂ ਦੇ ਵਿਚਕਾਰ ਪਾਉਣ ਦੀ ਪ੍ਰਥਾ ਚਲਾਈ ਗਈ ਹੈ। ਸੋ, ਬਲ-ਧੁਨੀ ਦੇ ਪ੍ਰਗਟਾਅ ਲਈ ਲਿੱਪੀ-ਚਿੰਨ੍ਹ ਅੱਧਕ ( ੱ ) ਮਗਰੋਂ ਦੀ ਕਾਢ ਹੈ, ਪਰ ਇਸ ਧੁਨੀ ਦੇ ਉਚਾਰਣ ਦੀ ਪ੍ਰਥਾ ਪੁਰਾਣੀ ਹੈ।

***ਨੋਟ :*** ਪੁਰਾਣੀਆਂ ਪੰਜਾਬੀ ਵਿਆਕਰਣ-ਪੁਸਤਕਾਂ ਵਿਚ 'ਬਲ-ਧੁਨੀ' ਨੂੰ 'ਦੁੱਤ-ਧੁਨੀ' ਕਰ ਕੇ ਵਰਣਾਇਆ ਮਿਲਦਾ ਹੈ। ਚੂੰਕਿ ਕਿਸੇ ਅੱਖਰ (ਾਂ) ਦੀ ਧੁਨੀ ਉੱਤੇ ਦਿੱਤੇ ਜਾਣ ਵਾਲੇ ਬਲ ਦੀ ਸਹੀ ਮਿਣਤੀ ਕੀਤੀ ਜਾ ਸਕਦੀ ਹੈ, ਇਸ ਲਈ 'ਦੁੱਤ-ਧੁਨੀ' ਨਾਲੋਂ 'ਬਲ-ਧੁਨੀ' ਕਿਹਾ ਜਾਣਾ ਵਧੇਰੇ ਸਾਰਥਕ ਅਤੇ ਵਾਸਤਵਿਕ ਹੈ।

ਗੁਰਬਾਣੀ ਦਾ ਅਧਿਐਨ ਕਰਨ 'ਤੇ ਕੁਝ ਸ਼ਬਦ ਅਜਿਹੇ ਮਿਲਦੇ ਹਨ, ਜਿਨ੍ਹਾਂ ਦਾ ਉਚਾਰਣ ਉਹਨਾਂ ਵਿਚਲੇ ਨਿਸਚਿਤ ਅੱਖਰਾਂ ਦੀ ਧੁਨੀ ਉੱਤੇ ਬਲ ਦੇਣ ਨਾਲ ਹੀ ਸ਼ੁੱਧ ਬਣਦਾ ਹੈ। ਅਜਿਹੇ ਕੁਝ ਸ਼ਬਦ ਥੱਲੇ ਦਿੱਤੇ ਜਾਂਦੇ ਹਨ।

| *ਸੰਬੰਧਤ ਸ਼ਬਦ* | *ਧੁਨੀ ਉੱਤੇ ਬਲ ਦਿੱਤੇ ਜਾਣ ਵਾਲਾ ਅੱਖਰ-ਜੁੱਟ* | *ਉਚਾਰਣ ਨੂੰ ਅਜੋਕੀ ਲਿਖਤ ਵਿਚ ਪ੍ਰਗਟਾਉਂਦਿਆਂ ਅੱਧਕ ( ੱ ) ਦੀ ਵਰਤੋਂ ਸਹਿਤ ਸ਼ਬਦ ਦਾ ਸਰੂਪ* |
|---|---|---|
| ਉਚਕਾ | ਚਕ | ਉਚੱਕਾ |
| ਉਥਪਿ | ਥਪਿ | ਉਥੱਪਿ |
| ਉਲਥੜੇ | ਲਥ | ਉਲੱਥੜੇ |
| ਉਵਟੀਐ | ਵਟ | ਉਵੱਟੀਐ |
| ਕੁਸਤਿ | ਸਤਿ | ਕੁਸੱਤਿ |
| ਕੁਪਤੇ | ਪਤੇ | ਕੁਪੱਤੇ |
| ਕੁਲਖਣੀ | ਲਖ | ਕੁਲੱਖਣੀ |
| ਸਰਬਤ | ਬਤ | ਸਰਬੱਤ |
| ਸਵਲੀ | ਵਲੀ | ਸਵੱਲੀ |
| ਸੁਚਜੀ | ਚਜੀ | ਸੁਚੱਜੀ |
| ਸੁਲਖਣਾ | ਲਖ | ਸੁਲੱਖਣਾ |
| ਝਬਕਿ | ਬਕਿ | ਝਬੱਕਿ |
| ਫਰਕਿ | ਰਕਿ | ਫਰੱਕਿ |
| ਨਿਕਥਾ | ਕਥ | ਨਿਕੱਥਾ |
| ਨਿਲਜ | ਲਜ | ਨਿਲੱਜ |
| ਬਿਚਖਣਿ | ਚਖ | ਬਿਚੱਖਣਿ |
| ਬਹਤਰਿ | ਹਤ | ਬਹੱਤਰਿ |
| ਮਖਟੂ | ਖਟੂ | ਮਖੱਟੂ |
| ਮਸਕਤਿ | ਸਕ | ਮੁਸੱਕਤਿ |
| ਮੁਸਲਾ | ਸਲਾ | ਮੁਸੱਲਾ |
| ਮੁਕਦਮ | ਕਦ | ਮੁਕੱਦਮ |
| ਵਿੜਤੇ | ੜਤੇ | ਵਿੜੱਤੇ |

### ੪.੩.੩.੬. ਬਲ-ਧੁਨੀ (ਦੁੱਤ ਉਚਾਰਣ) ਦਾ ਸੰਬੰਧਤ ਸ਼ਬਦਾਂ ਦੇ ਅਰਥ ਉੱਤੇ ਪ੍ਰਭਾਵ

ਸੁਸਿਖਿਅਤ ਸੰਪ੍ਰਦਾਈ ਗਿਆਨੀ ਕੁਝ ਸ਼ਬਦਾਂ ਦੇ ਗੁਰਬਾਣੀ ਵਿਚਲੇ ਨਿਸਚਿਤ ਅੱਖਰਾਂ ਦੀ ਧੁਨੀ ਉੱਤੇ ਬਲ ਦਿੱਤੇ ਜਾਣ ਦੀ ਪ੍ਰਥਾ ਦੀ ਪੁਸ਼ਟੀ ਕਰਦੇ ਹਨ। ਜੇ ਅਜਿਹਾ ਨਾ ਕੀਤਾ ਜਾਵੇ ਤਾਂ ਉਹਨਾਂ ਦਾ ਉਚਾਰਣ ਨਿਰਾਰਥਕ, ਓਪਰਾ ਅਤੇ ਰਸ-ਹੀਣ ਹੋ ਜਾਂਦਾ ਹੈ ਅਤੇ ਕਈ ਵਾਰੀ ਤਾਂ ਅਰਥਾਂ ਵਿਚ ਵੀ ਫ਼ਰਕ ਪੈ ਜਾਂਦਾ ਹੈ; ਜਿਵੇਂ :

ਮੁਸਲਾ (ਦੁੱਤ ਰਹਿਤ) — ਜ਼ਾਲਮ ਜਾਂ ਦੁਰਾਚਾਰੀ, ਮੁਸਲਮਾਨ ਪੁਰਸ਼ ਲਈ ਘਿਰਣਤ ਸ਼ਬਦ।
ਮੁਸਲਾ (ਬਲ ਸਹਿਤ) — ਬੈਠਣ ਲਈ ਸਫ਼।
ਫਰਕੁ (ਬਲ ਰਹਿਤ) — ਅੰਤਰ (difference)।

ਫਰਕਿ (ਬਲ ਸਹਿਤ) — ਫ਼ੌਰਨ, ਤੁਰੰਤ।
ਮਲੁ (ਬਲ ਰਹਿਤ) — ਮੈਲ।
ਮਲ (ਬਲ ਸਹਿਤ) — ਭਲਵਾਨ (ਪਹਿਲਵਾਨ)।
ਗਲ (ਬਲ ਰਹਿਤ) — ਗਰਦਨ।
ਗਲ (ਬਲ ਸਹਿਤ) — ਬਾਤ।
ਸਰਬਤ (ਬਲ ਰਹਿਤ) — ਮਿੱਠਾ ਪਾਣੀ।
ਸਰਬਤ (ਬਲ ਸਹਿਤ) — ਸਮੂਹ।
ਸਤ (ਬਲ ਰਹਿਤ) — ਆਚਰਣ ਦੀ ਸਵੱਛਤਾ।
ਸਤ (ਬਲ ਸਹਿਤ) — ਗਿਣਤੀ ਦਾ ਸਤਵਾਂ ਹਿੰਦਸਾ।
ਗੁਨਹਾ (ਬਲ ਰਹਿਤ) — ਗੁਣ।
ਗੁਨਹਾ (ਬਲ ਸਹਿਤ) — ਪਾਪ।
ਉਧਰਿ (ਬਲ ਰਹਿਤ) — ਪਾਰ ਪੈ ਜਾ।
ਉਧਰਿ (ਬਲ ਸਹਿਤ) — ਪਾਰ ਕਰ ਦੇ।

ਏਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਗੁਰਬਾਣੀ ਵਿਚਲੇ ਕੇਵਲ ਅਜਿਹੇ ਅੱਖਰਾਂ ਦੀ ਧੁਨੀ ਦਾ ਹੀ ਬਲ ਸਹਿਤ ਉਚਾਰਣ ਹੋ ਸਕਦਾ ਹੈ, ਜਿਨ੍ਹਾਂ ਤੋਂ ਪਹਿਲੇ ਅੱਖਰ ਨੂੰ ਕੋਈ ਦੀਰਘ ਲਗ ਨਾ ਲੱਗੀ ਹੋਵੇ।

# ੫. ਸ਼ਬਦ-ਬੋਧ

## ੫.੧. ਸ਼ਬਦ—ਪਰਿਭਾਸ਼ਾ

ਭਾਸ਼ਾ ਦੀ ਸਾਰਥਕ (ਅਰਥ ਨਿਰੂਪਣ ਕਰਨ ਵਾਲੀ) ਸੁਤੰਤਰ ਇਕਾਈ ਨੂੰ **ਸ਼ਬਦ** ਕਿਹਾ ਜਾਂਦਾ ਹੈ। **ਸ਼ਬਦ** ਵੱਖ ਵੱਖ ਧੁਨੀਆਂ ਦੇ ਸੁਮੇਲ ਨਾਲ ਬਣਦੇ ਹਨ।

## ੫.੨. ਸ਼ਬਦ-ਬੋਧ—ਪਰਿਭਾਸ਼ਾ

**ਸ਼ਬਦ-ਬੋਧ** ਵਿਆਕਰਣ ਦੇ ਮੁਖ-ਭਾਗਾਂ ਵਿੱਚੋਂ ਇਕ ਹੈ, ਜਿਸ ਦੁਆਰਾ **ਸ਼ਬਦ** ਦੀ ਪਰਿਭਾਸ਼ਾ, ਸ਼ਬਦ-ਰਚਨਾ, ਸ਼ਬਦ-ਰੂਪਾਂਤਰ (ਰੂਪਾਂ ਵਿਚ ਅੰਤਰ) ਅਤੇ ਸ਼ਬਦ-ਵੰਡ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ।

## ੫.੩. ਸ਼ਬਦਾਂ ਦੇ ਤਤਸਮ ਅਤੇ ਤਦਭਵ ਸਰੂਪ ਦੀ ਪਰਿਭਾਸ਼ਾ ਅਤੇ ਅਜਿਹੇ ਸ਼ਬਦਾਂ ਦੀ ਵੰਨਗੀ

ਪੰਜਾਬੀ ਭਾਸ਼ਾ ਦੇ ਸ਼ਬਦ-ਭੰਡਾਰ ਨੂੰ ਵਧੇਰੇ ਪ੍ਰਭਾਵਸ਼ਾਲੀ ਤੇ ਭਰਪੂਰ ਬਣਾਉਣ ਲਈ ਇਸ ਵਿਚ ਬਾਹਰਲੀਆਂ ਬੋਲੀਆਂ ਦੇ ਕੁਝ ਸ਼ਬਦ ਵੀ ਅਪਣਾਏ ਹੋਏ ਹਨ। ਗੁਰਬਾਣੀ ਵਿਚ ਪੰਜਾਬੀ (ਦੇਸੀ) ਭਾਸ਼ਾ ਤੋਂ ਇਲਾਵਾ ਸੰਸਕ੍ਰਿਤ, ਅਰਬੀ, ਫ਼ਾਰਸੀ, ਮਰਾਠੀ, ਰਾਜਸਥਾਨੀ, ਗੁਜਰਾਤੀ, ਬੰਗਲਾ ਆਦਿ ਭਾਸ਼ਾਵਾਂ ਦੇ ਸ਼ਬਦ ਵੀ ਮੌਜੂਦ ਹਨ।

ਜਿਨ੍ਹਾਂ ਸ਼ਬਦਾਂ ਦਾ ਮੂਲ-ਭਾਸ਼ਾ ਵਾਲਾ ਮੁੱਢਲਾ ਸਰੂਪ; ਉਹਨਾਂ ਦੇ ਕਿਸੇ ਹੋਰ ਭਾਸ਼ਾ ਵਿਚ ਅਪਣਾਏ ਜਾਣ ਮਗਰੋਂ ਵੀ ਓਵੇਂ ਜਿਵੇਂ ਕਾਇਮ ਰਵ੍ਹੇ, ਉਸ ਨੂੰ **ਤਤਸਮ ਰੂਪ** ਆਖੀਦਾ ਹੈ। ਇਸ ਦੇ ਉਲਟ ਜਿਨ੍ਹਾਂ ਸ਼ਬਦਾਂ ਦਾ ਕਿਸੇ ਹੋਰ ਭਾਸ਼ਾ ਵਿਚ ਅਪਣਾਇਆ ਸਰੂਪ ਉਹਨਾਂ ਦੀ ਮੂਲ-ਭਾਸ਼ਾ ਵਾਲੇ ਮੁੱਢਲੇ ਸਰੂਪ ਤੋਂ ਕਿਸੇ ਤਰ੍ਹਾਂ ਵਿਭਿੰਨ ਹੋਵੇ, ਉਹ **ਤਦਭਵ ਰੂਪ** ਹੁੰਦਾ ਹੈ।

(ੳ) ਗੁਰਬਾਣੀ ਵਿਚਲੇ ਅੰਮ੍ਰਿਤ, ਪ੍ਰਸਾਦ, ਕ੍ਰਿਪਾ, ਪ੍ਰਾਣ, ਪ੍ਰੀਤਿ, ਘ੍ਰਿਤ, ਘ੍ਰਿਣਾ, ਜਲ, ਨਰ, ਕਰ (ਹੱਥ), ਮਨ, ਕਰੁਣਾ, ਆਦਿ ਸ਼ਬਦ ਸੰਸਕ੍ਰਿਤ ਦੇ ਤਤਸਮ ਰੂਪ ਹਨ।

(ਅ) ਗੁਰਬਾਣੀ ਵਿਚ ਆਏ ਸੰਤੋਖ, ਮਨੁੱਖ, ਕਾਂਖੀ, ਦੋਖ, ਕੰਨ, ਹੱਥ, ਕਾਰਜ, ਸਤ, ਭਰਾ, ਭੈਣ, ਸਿਖ, ਆਦਿ ਸ਼ਬਦ ਸੰਸਕ੍ਰਿਤ ਦੇ ਤਦਭਵ ਰੂਪ ਹਨ।

(ੲ) ਗੁਰਬਾਣੀ ਵਿਚ ਆਏ ਸਵਦ, ਕੁਨ, ਗੌਸ, ਦਰਵੇਸ, ਯਕ, ਅਰਜ, ਗੁਫ਼ਤਮ, ਹਕਾ, ਕਬੀਰ, ਕਰੀਮ, ਆਦਿ ਸ਼ਬਦ ਫ਼ਾਰਸੀ ਦੇ ਤਤਸਮ ਰੂਪ ਹਨ।

(ਸ) ਗੁਰਬਾਣੀ ਵਿਚ ਆਏ ਸਜਾਇ, ਦੋਜਕ, ਪਰਵਦਗਾਰ, ਵਖਤ, ਪੈਕਾਮਰ, ਫਰੇਸਤਾ, ਆਦਿ ਸ਼ਬਦ ਫ਼ਾਰਸੀ ਦੇ ਤਦਭਵ ਰੂਪ ਹਨ।

ਗੁਰਬਾਣੀ ਵਿਚ ਦੂਜੀਆਂ ਭਾਸ਼ਾਵਾਂ ਦੇ ਤਤਸਮ ਅਤੇ ਤਦਭਵ, ਦੋਵੇਂ ਰੂਪ ਮਿਲਦੇ ਹਨ। ਗੁਰਬਾਣੀ ਵਿਚਲੇ ਫ਼ਾਰਸੀ/ਅਰਬੀ ਦੇ ਸ਼ਬਦ ਸਵਦ, ਗੌਸ, ਦਰਵੇਸ, ਸਾਬਾਸਿ, ਗਸਤਮ, ਆਦਿ ਸ਼ਬਦਾਂ ਵਿਚਲੇ 'ਸ' ਦੀ ਧੁਨੀ ਦਾ ਉਚਾਰਣ ਇਸ ਅੱਖਰ ਦੀ ਵਿਸ਼ੇਸ਼ ਧੁਨੀ /ਸ਼/ ਵਿਚ ਹੀ ਕਰਨਾ ਉਚਿਤ ਭਾਸਦਾ ਹੈ।

## ੫.੪. ਸ਼ਬਦ-ਰਚਨਾ

### ਸ਼ਬਦ-ਰਚਨਾ—ਪਰਿਭਾਸ਼ਾ

**ਸ਼ਬਦ-ਰਚਨਾ** (Word formation) ਵਿਆਕਰਣ ਦੇ ਮੁਖ-ਭਾਗਾਂ ਵਿੱਚੋਂ ਇਕ ਅਜਿਹਾ ਅੰਗ ਹੈ, ਜਿਸ ਦੁਆਰਾ ਅੱਖਰਾਂ, ਲਗਾਂ, ਲਗਾਖਰਾਂ ਦੇ ਵਿਧੀ-ਵਿਉਂਤ ਨਾਲ ਕੀਤੇ ਸੁਮੇਲ ਤੋਂ ਸਾਰਥਕ ਸ਼ਬਦ ਬਣਾਉਣ ਬਾਰੇ, ਅਥਵਾ, ਬਣੇ ਸ਼ਬਦਾਂ ਨੂੰ ਸਮਝਣ ਬਾਰੇ ਜਾਣਕਾਰੀ ਪ੍ਰਾਪਤ ਹੋਵੇ।

## ੫.੫. ਸ਼ਬਦ-ਰਚਨਾ ਦੀਆਂ ਕਿਸਮਾਂ

ਸ਼ਬਦ-ਰਚਨਾ ਦੀਆਂ ਦੋ ਮੁਖ ਸ਼੍ਰੇਣੀਆਂ ਹਨ :

(i) ਮੂਲ-ਸ਼ਬਦ, (ii) ਰਚਿਤ-ਸ਼ਬਦ।

(i) **ਮੂਲ-ਸ਼ਬਦ** ਤੋਂ ਭਾਵ ਹੈ ਅਜਿਹਾ ਸ਼ਬਦ, ਜਿਹੜਾ ਕਿਸੇ ਹੋਰ ਸ਼ਬਦ ਤੋਂ ਨਾ ਬਣਿਆ ਹੋਵੇ; ਜਿਵੇਂ : ਬ੍ਰਹਮ, ਗੁਰੂ, ਨਾਮ, ਸਿਖ, ਪੁਰਖ, ਕਾਲ, ਸਚ, ਕੂੜ, ਹੁਕਮ, ਤਾਣ, ਵਿਦਿਆ, ਆਦਿ।

(ii) **ਰਚਿਤ-ਸ਼ਬਦ** ਤੋਂ ਭਾਵ ਹੈ ਅਜਿਹਾ ਸ਼ਬਦ, ਜੋ ਕਿਸੇ ਮੂਲ-ਸ਼ਬਦ ਤੋਂ ਘੜਿਆ ਗਿਆ ਹੋਵੇ। ਇਸ ਸ਼੍ਰੇਣੀ ਦੀਆਂ ਅੱਗੋਂ ਦੋ ਕਿਸਮਾਂ ਹਨ :

(੧) ਸਾਧਾਰਨ ਰਚਿਤ-ਸ਼ਬਦ, (੨) ਸਮਾਸੀ ਰਚਿਤ-ਸ਼ਬਦ।

(ੳ) **ਸਾਧਾਰਨ ਰਚਿਤ-ਸ਼ਬਦ** ਤੋਂ ਭਾਵ ਹੈ ਅਜਿਹਾ ਸ਼ਬਦ, ਜੋ ਕਿਸੇ ਮੂਲ-ਸ਼ਬਦ ਨੂੰ ਅਗੇਤਰ (ਮੁੱਢ ਵਿਚ ਲਾਇਆ ਸ਼ਬਦਾਂਸ਼) ਜਾਂ ਪਿਛੇਤਰ (ਅੰਤ ਵਿਚ ਜੋੜਿਆ ਸ਼ਬਦਾਂਸ਼) ਜਾਂ ਇਹਨਾਂ ਦੋਹਾਂ ਨੂੰ ਲਾ ਕੇ ਬਣਾਇਆ ਜਾਵੇ; ਜਿਵੇਂ :

(i) **ਮੂਲ-ਸ਼ਬਦ 'ਘਰ' ਤੋਂ ਬਣੇ ਰਚਿਤ-ਸ਼ਬਦ** :

ਅਗੇਤਰ ਸਹਿਤ — ਬੇ-ਘਰ, ਨਿ-ਘਰਾ।
ਪਿਛੇਤਰ ਸਹਿਤ — ਘਰੋਗੀ, ਘਰੇਲੂ, ਘਰਾਣਾ, ਘਰ-ਬਾਰੀ।

(ii) **ਮੂਲ-ਸ਼ਬਦ 'ਰੋਗ' ਤੋਂ ਬਣੇ ਰਚਿਤ-ਸ਼ਬਦ** :

ਅਗੇਤਰ ਸਹਿਤ — ਅਰੋਗ, ਨਿਰੋਗ।
ਪਿਛੇਤਰ ਸਹਿਤ — ਰੋਗਾਣੂ, ਰੋਗੀ।
ਅਗੇਤਰ ਅਤੇ ਪਿਛੇਤਰ ਦੋਹਾਂ ਸਹਿਤ — ਅਰੋਗਤਾ।

(iii) **ਮੂਲ-ਸ਼ਬਦ 'ਧਨ' ਤੋਂ ਬਣੇ ਰਚਿਤ-ਸ਼ਬਦ** :

ਅਗੇਤਰ ਸਹਿਤ — ਨਿਰਧਨ, ਸਰਧਨ।
ਪਿਛੇਤਰ ਸਹਿਤ — ਧਨੀ, ਧਨਵਾਨ, ਧਨਾਢ, ਧਨਵੰਤ, ਧਨਪਤੀ, ਧਨਹੀਣ।

(ਅ) **ਸਮਾਸੀ-ਸ਼ਬਦ** ਤੋਂ ਭਾਵ ਹੈ ਅਜਿਹਾ ਨਿਵੇਕਲੇ ਅਰਥ-ਭਾਵ ਵਾਲਾ ਸ਼ਬਦ-ਜੁੱਟ, ਜੋ ਦੋ ਜਾਂ ਇਸ ਤੋਂ ਵੱਧ ਮੂਲ-ਸ਼ਬਦਾਂ ਦੇ ਸੰਜੋਗ ਤੋਂ; ਉਹਨਾਂ ਦੇ ਮੂਲ-ਰੂਪ ਵਿਚ ਕਿਸੇ ਅਦਲਾ-ਬਦਲੀ ਕੀਤੇ ਬਗ਼ੈਰ, ਬਣਾਇਆ ਜਾਵੇ; ਜਿਵੇਂ :

ਨਿਤ-ਨੇਮ — ਨਿਤ ਦਾ ਨੇਮ।
ਸਤ-ਸੰਗ — ਸਤ-ਪੁਰਸ਼ਾਂ ਦਾ ਜੋੜ-ਮੇਲ।
ਸੁਖ-ਦਾਤਾ — ਸੁਖ ਦੇਣ ਵਾਲਾ।
ਦੁ-ਪਦਾ — ਦੋ ਪਦਿਆਂ ਵਾਲਾ।
ਚਉ-ਪਦਾ — ਚਾਰ ਪਦਿਆਂ ਵਾਲਾ।
ਕਾਲ-ਮੁਖਾ — ਕਾਲੇ ਮੂੰਹ ਵਾਲਾ।
ਮਿਠ-ਬੋਲੜਾ — ਮਿੱਠੇ ਬੋਲ ਬੋਲਣ ਵਾਲਾ।
ਦੀਨ-ਦੁਖ-ਭੰਜਨ — ਅਨਾਥਾਂ ਦੇ ਦੁਖ ਨਿਵਾਰਨ ਵਾਲਾ।
ਸਰਬ-ਸੁਖ-ਦਾਤਾ — ਸਾਰੇ ਸੁਖ ਦੇਣ ਵਾਲਾ।
ਭੁਜ-ਬਲ-ਬੀਰ — ਭੁਜਾਂ ਦੇ ਬਲ ਕਰਕੇ ਬਹਾਦਰ।

## ੫.੬. ਅਗੇਤਰ ਅਤੇ ਪਿਛੇਤਰ-ਚਿੰਨ੍ਹ

ਕਿਸੇ ਮੂਲ-ਸ਼ਬਦ ਦੇ ਅਰਥ-ਭਾਵ ਵਿਚ ਭਿੰਨਤਾ, ਵਿਸ਼ੇਸ਼ਤਾ ਜਾਂ ਵਿਰੋਧਤਾ ਦਰਸਾਉਣ ਵਾਲਾ ਕੋਈ ਹੋਰ ਨਵਾਂ ਸ਼ਬਦ ਬਣਾਉਣ ਲਈ ਉਸ ਦੇ ਆਰੰਭ ਜਾਂ ਅੰਤ ਵਿਚ ਕੋਈ ਭਾਵਾਂਸ਼ ਜੋੜਿਆ ਜਾਂਦਾ ਹੈ। ਮੂਲ-ਸ਼ਬਦ ਦੇ ਅੱਗੇ (ਆਰੰਭ ਵਿਚ) ਸੰਮਿਲਤ ਕੀਤੇ ਜਾਣ ਵਾਲੇ ਭਾਵਾਂਸ਼ ਨੂੰ **'ਅਗੇਤਰ'** ਅਤੇ ਪਿੱਛੇ (ਅੰਤ ਵਿਚ) ਸੰਮਿਲਤ ਕੀਤੇ ਜਾਣ ਵਾਲੇ ਨੂੰ **'ਪਿਛੇਤਰ'** ਕਹੀਦਾ ਹੈ; ਜਿਵੇਂ :

| ਮੂਲ-ਸ਼ਬਦ | ਅਗੇਤਰ ਸਹਿਤ ਰਚਿਤ-ਸ਼ਬਦ | ਪਿਛੇਤਰ ਸਹਿਤ ਰਚਿਤ-ਸ਼ਬਦ |
|---|---|---|
| ਧਨ | ਨਿਰਧਨ, ਨਿਧਨ, ਸਰਧਨ | ਧਨਾਢ, ਧਨਵਾਨ |
| ਰੂਪ | ਸਰੂਪ, ਕਰੂਪ | ਰੂਪਵੰਤ |
| ਮਲ | ਨਿਰਮਲ, ਬਿਮਲ | ਮਲੀਨ |
| ਰਸ | ਨਿਰਸ | ਰਸਿਕ, ਰਸੀਆ |
| ਰੰਗ | ਬਿਰੰਗ | ਰੰਗੀਲਾ |
| ਦਇਆ | ਨਿਰਦਇਆ, ਕੁਦਇਆ | ਦਇਆਲ |
| ਗਿਆਨ | ਸੁਗਿਆਨ, ਅਗਿਆਨ | ਗਿਆਨੀ, ਗਿਆਨਵਾਨ |
| ਜਾਣ | ਅਨਜਾਣ, ਅਜਾਣ | ਸੁਜਾਣ, ਜਾਣੋਈ, ਜਾਨਣਹਾਰ |
| ਕੁਲ | ਅਕੁਲ | ਕੁਲਵੰਤ |
| ਪਤਿ | ਅਪਤਿ | ਪਤਿਵੰਤ |

## ੫.੬.੧. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕੁਝ 'ਅਗੇਤਰ' ਅਤੇ ਉਹਨਾਂ ਦੀ ਵਰਤੋਂ ਨਾਲ ਬਣੇ ਕੁਝ 'ਰਚਿਤ-ਸ਼ਬਦ'

**'ਅਗੇਤਰ'** ਤੋਂ ਭਾਵ ਹੈ ਅਜਿਹਾ ਭਾਵਾਂਸ਼, ਜੋ ਕਿਸੇ ਮੂਲ-ਸ਼ਬਦ ਤੋਂ ਕੋਈ ਹੋਰ ਸ਼ਬਦ ਬਣਾਉਣ ਲਈ ਉਸ ਦੇ ਅੱਗੇ (ਆਰੰਭ ਵਿਚ) ਸੰਮਿਲਤ ਕੀਤਾ ਜਾਵੇ।

ਗੁਰਬਾਣੀ ਵਿਚ ਆਏ ਕੁਝ 'ਅਗੇਤਰ' ਅਜਿਹੇ ਹਨ, ਜੋ ਮੂਲ-ਸ਼ਬਦ ਦੇ ਅਰਥ-ਭਾਵ ਵਿਚ ਵਿਰੋਧਤਾ ਪੈਦਾ ਕਰਦੇ ਹਨ, ਜਦ ਕਿ ਕੁਝ ਅਗੇਤਰ ਮੂਲ-ਸ਼ਬਦ ਦੇ ਅਰਥ-ਭਾਵ ਵਿਚ ਕੁਝ ਵਿਸ਼ੇਸ਼ਤਾ ਪੈਦਾ ਕਰਨ ਵਾਲੇ ਹਨ।

ਦੋਹਾਂ ਕਿਸਮਾਂ ਦੇ ਅਗੇਤਰ ਅਤੇ ਉਹਨਾਂ ਦੀ ਵਰਤੋਂ ਨਾਲ ਬਣੇ ਰਚਿਤ-ਸ਼ਬਦ ਥੱਲੇ ਦਿੱਤੇ ਜਾਂਦੇ ਹਨ।

### (ੳ) ਵਿਰੋਧ-ਅਰਥਕ (ਕਿਸੇ ਮੂਲ-ਸ਼ਬਦ ਦੇ ਅਰਥ-ਭਾਵ ਵਿਚ ਵਿਰੋਧਤਾ ਪੈਦਾ ਕਰਨ ਵਾਲੇ) ਅਗੇਤਰ ਅਤੇ ਉਹਨਾਂ ਤੋਂ ਬਣੇ 'ਰਚਿਤ-ਸ਼ਬਦ'

ਉ — ਉਥਪਿ (ਉਚਾਰਣ 'ਉ + ਥਪਿ', ਭਾਵ ਉਥੱਪਿ ਵਾਂਗ)।

ਅ — ਅਜਨਮ, ਅਜੂਨੀ, ਅਦ੍ਰਿਸਟ, ਅਜਾਤਿ, ਅਨਾਥ, ਅਨਿਆਉ, ਅਸੰਤ, ਅਸਮਝ, ਅਸਾਧ, ਅਪਵਿਤ੍ਰ, ਅਭਾਗ, ਅਸੁਧ, ਅਸੁਭ, ਅਸੁਰ, ਅਭੁਲ, ਅਸੋਚ, ਅਪਰਸ, ਅਰੋਗ, ਅਬਿਬੇਕ, ਅਖੰਡ, ਅਕਾਲ, ਅਖੁਟ, ਅਚਲ, ਅਛੇਦ, ਅਭੇਦ, ਅਤਿਪਤ, ਅਖਾਧ, ਅਪਤੀਜ।

ਆ — ਆਕੁਲੁ, ਆਜੋਨੀ, ਆਰੋਗ, ਆਭਾਗਾ, ਆਗੰਜ।

ਅਨ/ਅਣ — ਅਣਹੋਦਾ, ਅਨਹੋਨੀ, ਅਨਬੋਲਤ, ਅਣਡੀਠਾ, ਅਣਨਾਤਾ, ਅਣਮੜਿਆ, ਅਣਮੰਗਿਆ, ਅਣਪੜਿਆ, ਅਣਚਾਰੀ, ਅਣਗਿਣਤ, ਅਨਦ੍ਰਿਸਟਿ, ਅਨਰੂਪੁ।

ਅਪ — ਅਪਮਾਨੁ, ਅਪਜਸੁ, ਅਪਕੀਰਤਿ, ਅਪਵਾਦ, ਅਪਸਗਨ, ਅਪਸਰ।

ਅਉ/ਅਵ — ਅਉਗਣ, ਅਵਗਣ, ਅਉਜਾਤਿ, ਅਵਜਾਤਿ, ਅਵਗਤਿ, ਅਬਗਤਿ, ਅਉਖੀਵਣਾ।

ਅਬਿ/ਅਵਿ — ਅਬਿਚਲ (ਅਬੇਚਲ), ਅਬਿਨਾਸੀ, ਅਵਿਨਾਸੀ।

ਕ — ਕਰੂਪਿ, ਕਬੁਧਿ, ਕਸੁਧਿ।

ਕੁ — ਕੁਆਲਿਓ, ਕੁਸੰਗ, ਕੁਸੰਗਤਿ, ਕੁਸਤੁ, ਕੁਸਤੀ, ਕੁਸੁਧ, ਕੁਸੋਹਣੀ, ਕੁਗਿਆਨੀ, ਕੁਚਰਚਾ, ਕੁਜਾਤਿ, ਕੁਢੰਗ, ਕੁਥਾਇ, ਕੁਦਇਆ, ਕੁਧਕਾ, ਕੁਨਾਰਿ, ਕੁਪੰਖੀ, ਕੁਪਰਵਾਣੁ, ਕੁਬੁਧਿ, ਕੁਬੋਲੁ, ਕੁਮਹਲੁ, ਕੁਮਾਰਗਿ, ਕੁਰੂਪਿ, ਕੁਲਖਣੀ, ਕੁਵਾਟੜੀ, ਕੁਪਤਾ, ਕੁਚਜੀ।

ਕਾ — ਕਾਬੋਲੁ, ਕਾਪੁਰਖੁ।

ਦੁ/ਦੁਹ — ਦੁਕਰਮ, ਦੁਹਕਰਮ, ਦੁਹਚਾਰੀ (ਦੁਰ-ਆਚਾਰੀ), ਦੁਕ੍ਰਿਤ, ਦੁਹਕ੍ਰਿਤ, ਦੁਲਭ।

ਦੁਰ — ਦੁਰਗੰਧ, ਦੁਰਗਮ, ਦੁਰਾਚਾਰੀ (ਦੁਰ-ਆਚਾਰੀ), ਦੁਰਜਨ, ਦੁਰਬਚਨ, ਦੁਰਬਲ, ਦੁਰਮਤਿ, ਦੁਰਲਭ।

ਨ — ਨਚਿੰਦ।

ਨਾ — ਨਾਪਾਕ, ਨਾਮਰਜਾਦ, ਨਾਸਾਬੂਰ।

ਨਿ — ਨਿਸੰਕ, ਨਿਸੰਗ, ਨਿਕਾਣੇ, ਨਿਖਿਅਉ, ਨਿਗੁਰਾ, ਨਿਤਾਣਾ, ਨਿਮਾਣਾ, ਨਿਦੋਸਾ, ਨਿਨਾਮ, ਨਿਘਰਾ (ਨਿਘਰਿਆ), ਨਿਧਨ (ਨੀਧਨ), ਨੀਧਰਿਆ, ਨਿਫਲ, ਨਿਬਾਸਨ, ਨਿਮੁਨੀਆਦਾ, ਨਿਰਸ, ਨਿਲਜ।

ਨਿਰ — ਨਿਰਧਨ, ਨਿਰੰਕਾਰ (ਨਿਰੀਕਾਰ), ਨਿਰਾਹਾਰ (ਨਿਰ-ਆਹਾਰ), ਨਿਰਗੰਧ, ਨਿਰਗੁਣ, ਨਿਰੰਜਨ (ਨਿਰ-ਅੰਜਨ), ਨਿਰਦਇਆ, ਨਿਰਦਾਵੈ, ਨਿਰਦੋਖ, ਨਿਰਬਿਖਈ, ਨਿਰਭਉ, ਨਿਰਵੈਰੁ, ਨਿਰਲੇਪ, ਨਿਰਮਲ, ਨਿਰਾਸ, ਨਿਰਬਲ।

ਨਿਹ — ਨਿਹਸੰਗ, ਨਿਹਕਪਟ, ਨਿਹਕੰਟਕ, ਨਿਹਕਲੰਕ, ਨਿਹਕਰਮ, ਨਿਹਕਾਮ, ਨਿਹਕੇਵਲ, ਨਿਹਚਲ, ਨਿਹਫਲ, ਨਿਹਭਾਗੜੋ।

ਨਿਸ — ਨਿਸਕਪਟ, ਨਿਸਫਲ, ਨਿਸਕਾਮ, ਨਿਸਚਲ, ਨਿਸਚਿੰਤ।

ਬਿ — ਬਿਓਗ, ਬਿਜੋਗ, ਬਿਕਾਲ, ਬਿਖਾੜਾ, ਬਿਗੰਧ, ਬਿਤਾਲਾਂ, ਬਿਦੇਸ, ਬਿਪਰੀਤਿ, ਬਿਮਲ।

ਬੇ — ਬੇਸੁਮਾਰ, ਬੇਹਾਲ, ਬੇਸੁਰਤਿ, ਬੇਕਾਮ, ਬੇਖਬਰ, ਬੇਗਮਪੁਰਾ, ਬੇਚਾਰਾ, ਬੇਦੇਸਵਾ, ਬੇਨਜਰ, ਬੇਬਾਕ, ਬੇਪਰਵਾਹ, ਬੇਪੀਰਿ, ਬੇਮੁਹਤਾਜ, ਬੇਮੁਖ, ਬੇਵਜੀਰ, ਬੇਤਾਲ।

ਮ — ਮਖਟੂ, ਮਹੋਇ, ਮਚਾਂਗਵਾ, ਮਝੂਰਿ, ਮਫੁਟੇ, ਮਫੀਟਸਿ।

ਵੇ — ਵੇਤਗਾ, ਵੇਜਾਤਿ, ਵੇਦੀਨਾ, ਵੇਪਰਵਾਹ, ਵੇਪੀਰ, ਵੇਬਾਣੀ, ਵੇਰਾਸਿ, ਵੇਮਾਰਗਿ, ਵੇਕਾਰ।

ਵਿ — ਵਿਜੋਗ, ਵਿਅਰਥ, ਵਿਪਰੀਤਿ।

ਲਾ — ਲਾਇਤਬਾਰ, ਲਾਇਤਬਾਰੀ।

### (ਅ) ਵਿਸ਼ੇਸ਼-ਅਰਥਕ (ਕਿਸੇ ਮੂਲ-ਸ਼ਬਦ ਦੇ ਅਰਥ ਵਿਚ ਵਿਸ਼ੇਸ਼ਤਾ ਪੈਦਾ ਕਰਨ ਵਾਲੇ) ਅਗੇਤਰ ਅਤੇ ਉਹਨਾਂ ਤੋਂ ਬਣੇ ਕੁਝ 'ਰਚਿਤ-ਸ਼ਬਦ'

ਉ — ਉਲਾਹੀ, ਉਲੰਘੇ, ਉਸਟੀਅਹਿ, ਉਲਥੜੇ, ਉਸਤਤਿ (ਸੰਸਕ੍ਰਿਤ ਦੇ ਸ਼ਬਦ 'ਸ੍ਤੁਤਿ' ਦੇ ਅਰੰਭਕ ਦੁੱਤ ਨੂੰ ਦੂਰ ਕਰਨ ਲਈ ਆਰੰਭ ਵਿਚ ਅਗੇਤਰ 'ਉ' ਦਾ ਪ੍ਰਯੋਗ ਕੀਤਾ ਗਿਆ ਹੈ)।

ਉਪ — ਉਪਤਿਸਟਤੇ, ਉਪਹਾਸ, ਉਪਕੰਠ, ਉਪਕਾਰ।

ਅ — ਅਪੂਠਾ, ਅਪੁਸਟ, ਅਬਿਰਥਾ, ਅਸਥੰਭ, ਅਸਥਿਰ, ਅਸਨੇਹ, ਅਸਵਾਰ, ਅਸਰੂਪ, ਅਸਥਾਨ, ਅਸਥਲ, ਅਸਥੂਲ, ਅਕਿਰਤਘਨ, ਅਸਥਿਤ, ਅਸਨਾਨ, ਅਬਿਰਥਾ।

[ਨੋਟ: ਉਪਰੋਕਤ ਸ਼ਬਦਾਂ ਵਿਚ ਅਗੇਤਰ 'ਅ' ਸੰਸਕ੍ਰਿਤ ਦੇ ਅਰੰਭਕ-ਦੁੱਤ ਵਾਲੇ ਸ਼ਬਦਾਂ ਨੂੰ ਦੁੱਤ-ਰਹਿਤ, ਪੰਜਾਬੀ ਰੂਪ ਵਿਚ ਨਿਰੂਪਣ ਕਰਨ ਲਈ ਵਰਤਿਆ ਗਿਆ ਹੈ।]

ਅਧਿ — ਅਧਿਆਤਮ, ਅਧਿਦੇਵ।

ਅਵ — ਅਵਗਾਹੇ।

ਇ — ਇਸਥਿਤ, ਇਸਤਰੀ, ਇਸਨਾਨ।

[ਨੋਟ: ਸੰਸਕ੍ਰਿਤ ਦੇ ਅਰੰਭਕ-ਦੁੱਤ ਵਾਲੇ ਸ਼ਬਦਾਂ ਨੂੰ ਦੁੱਤ-ਰਹਿਤ ਰੂਪ ਵਿਚ ਨਿਰੂਪਣ ਕਰਨ ਲਈ 'ਇ' ਅਗੇਤਰ ਦਾ ਪ੍ਰਯੋਗ ਕੀਤਾ ਗਿਆ ਹੈ।]

ਸ — ਸਬੁਧਿ, ਸਪੁਤ, ਸਬਲ, ਸਫਲ, ਸਤਾਣਾ, ਸਭਾਂਗਾ, ਸਲਖਨਾ, ਸਲੋਨੀ।

ਸੁ — ਸੁਚਜੀ, ਸੁਜਸੁ, ਸੁਕਰਮ, ਸੁਕਾਲ, ਸੁਕ੍ਰਿਤ, ਸੁਕਰਨੀ, ਸੁਜਾਨ, ਸੁਹਿਰਦ, ਸੁਭਾਖਿਆ, ਸੁਭਾਗ, ਸੁਘੜ, ਸੁਗਿਆਨ, ਸੁਥਾਨ, ਸੁਮਾਰਗੁ, ਸੁਮਤਿ, ਸੁਮੰਤ੍ਰ, ਸੁਪ੍ਰਸੰਨ, ਸੁਫਲ, ਸੁਬਾਸ, ਸੁਬਿਦਿਆ, ਸੁਲਖਣਾ, ਸੁਵੈਦ, ਸੁਵੰਨੀ, ਸੁਰੰਗ, ਸੁਭਰ।

ਸੰ — ਸੰਜੋਗ, ਸੰਲਗਨ, ਸੰਗੀਤ, ਸੰਭਾਖਣ।

ਸਰ — ਸਰਧਨ, ਸਰਗੁਨ।

ਨਿ — ਨਿਸਖਣ, ਨਿਬਗ, ਨਿਕਚ, ਨਿਕੋਰ, ਨਿਦਲਿਓ, ਨਿਵਾਸ, ਨਿਖਾਲਸ।

ਪ੍ਰ — ਪ੍ਰਬਲ, ਪ੍ਰਬੁਧ, ਪ੍ਰਬੀਨ, ਪ੍ਰਫੂਲਤਾ।

ਬਿ — ਬਿਨਾਸ, ਬਿਖੰਡਿਓ, ਬਿਬਰਜਿਤ, ਬਿਭੂਖਨ, ਬਿਮੋਹਿਆ, ਬਿਮੋਹਨਹ, ਬਿਮੋਹਿਤ, ਬਿਮੁਚਤੇ, ਬਿਮੁੰਚਿਤ।

ਮ — ਮਤ੍ਰੋੜਿ।

## ੫.੬.੨. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕੁਝ 'ਪਿਛੇਤਰ' ਅਤੇ ਉਹਨਾਂ ਦੀ ਵਰਤੋਂ ਨਾਲ ਬਣੇ ਕੁਝ 'ਰਚਿਤ-ਸ਼ਬਦ'

**'ਪਿਛੇਤਰ'** ਤੋਂ ਭਾਵ ਹੈ ਅਜਿਹਾ ਭਾਵਾਂਸ਼, ਜੋ ਕਿਸੇ ਮੂਲ-ਸ਼ਬਦ ਤੋਂ ਕੋਈ ਹੋਰ ਸ਼ਬਦ ਬਣਾਉਣ ਲਈ ਉਸ ਦੇ ਪਿੱਛੇ (ਅੰਤ ਵਿਚ) ਸੰਮਿਲਤ ਕੀਤਾ ਜਾਂਦਾ ਹੈ।

ਪਿਛੇਤਰ ਲੱਗਣ ਨਾਲ ਜਿਥੇ ਮੂਲ-ਸ਼ਬਦ ਦੇ ਅਰਥ-ਭਾਵ ਵਿਚ ਤਬਦੀਲੀ ਆਉਂਦੀ ਹੈ, ਉਥੇ ਕਈ ਵਾਰੀ ਰਚਿਤ-ਸ਼ਬਦ ਦੀ ਵਿਆਕਰਣਿਕ ਸ਼ਬਦ-ਸ਼੍ਰੇਣੀ ਵੀ ਮੂਲ-ਸ਼ਬਦ ਦੀ ਸ਼ਬਦ-ਸ਼੍ਰੇਣੀ ਤੋਂ ਵਿਭਿੰਨ ਹੋ ਜਾਂਦੀ ਹੈ।

ਗੁਰਬਾਣੀ ਵਿਚ ਵਰਤੇ ਕੁਝ ਪਿਛੇਤਰ ਅਤੇ ਉਹਨਾਂ ਦੀ ਸਹਾਇਤਾ ਨਾਲ ਬਣੇ ਕੁਝ ਰਚਿਤ-ਸ਼ਬਦ ਥੱਲੇ ਦਿੱਤੇ ਜਾਂਦੇ ਹਨ:

## (ੳ) ਪਿਛੇਤਰ ਲੱਗਣ ਨਾਲ ਨਾਂਵ ਤੋਂ ਵਿਸ਼ੇਸ਼ਣ ਬਣੇ ਸ਼ਬਦ

- ਰੰਗ ਤੋਂ ਰੰਗੁਲਾ (ਰੰਗੀਲਾ), ਹਠ ਤੋਂ ਹਠੀਲਾ, ਵਿਸੁ ਤੋਂ ਵਿਸੂਲਾ, ਛਬ ਤੋਂ ਛਬੀਲਾ, ਰਲੀ ਤੋਂ ਰਲੀਆਲਾ, ਰਸ ਤੋਂ ਰਸੀਲਾ।
- ਕੇਲ ਤੋਂ ਕੇਲਾਲੀ।
- ਸੰਤੋਖ ਤੋਂ ਸੰਤੋਖੀ, ਰੋਗ ਤੋਂ ਰੋਗੀ, ਜਤ ਤੋਂ ਜਤੀ, ਜੋਗ ਤੋਂ ਜੋਗੀ, ਅਨੰਦ ਤੋਂ ਅਨੰਦੀ, ਵਾਪਾਰ ਤੋਂ ਵਾਪਾਰੀ।
- ਜੂਆ ਤੋਂ ਜੂਆਰੀ, ਭਿਖ ਤੋਂ ਭਿਖਾਰੀ (ਭੀਖਕ)।
- ਰਛਾ ਤੋਂ ਰਛਕ, ਨਿੰਦਾ ਤੋਂ ਨਿੰਦਕ।
- ਚਿਰ ਤੋਂ ਚਿਰਾਣਾ, ਗਲ ਤੋਂ ਗਲਾਣਾ, ਰਾਮ ਤੋਂ ਰਾਮਾਣਾ, ਲੋਕ ਤੋਂ ਲੋਕਾਣੀ, ਜਮ ਤੋਂ ਜਮਾਣੀ।
- ਸਚ ਤੋਂ ਸਚਾਵਾ, ਕੂੜ ਤੋਂ ਕੂੜਾਵਾ, ਦਰਵੇਸ ਤੋਂ ਦਰਵੇਸਾਵੀ।
- ਸਤ ਤੋਂ ਸਤਵਾਦੀ।
- ਸੁਖ ਤੋਂ ਸੁਖਦਾਈ, ਅਨਦ ਤੋਂ ਅਨਦਾਈ, ਦੁਖ ਤੋਂ ਦੁਖਦਾਈ।
- ਅਚਾਰ ਤੋਂ ਅਚਾਰਵੰਤ, ਸੋਭਾ ਤੋਂ ਸੋਭਾਵੰਤ, ਕੁਲ ਤੋਂ ਕੁਲਵੰਤ, ਗੁਣ ਤੋਂ ਗੁਣਵੰਤ, ਧਨ ਤੋਂ ਧਨਵੰਤ, ਭੂਮਿ ਤੋਂ ਭੂਮਿਵੰਤ, ਜੋਬਨ ਤੋਂ ਜੋਬਨਵੰਤ, ਰੂਪ ਤੋਂ ਰੂਪਵੰਤ, ਕੀਰਤਿ ਤੋਂ ਕੀਰਤਿਵੰਤ, ਪਤਿ ਤੋਂ ਪਤਿਵੰਤ, ਧੀਰਜ ਤੋਂ ਧੀਰਜਵੰਤ, ਸੀਲ ਤੋਂ ਸੀਲਵੰਤ।
- ਦਰਦ ਤੋਂ ਦਰਦਵੰਦ, ਦਾਨਸ ਤੋਂ ਦਾਨਸਬੰਦ।
- ਅਨੰਦ ਤੋਂ ਅਨੰਦਮਇ, ਲਹਰਿ ਤੋਂ ਲਹਰਿਮਇ।
- ਸਰਬ ਤੋਂ ਸਰਬਮੈ, ਕਰੁਣਾ ਤੋਂ ਕਰੁਣਾਮੈ, ਗਗਨ ਤੋਂ ਗਗਨਮੈ।
- ਘਿਉ ਤੋਂ ਘਿਆਲੀ, ਪਤ੍ਰ ਤੋਂ ਪਤ੍ਰਾਲੀ।
- ਮਲ ਤੋਂ ਮਲੀਣ, ਕੁਲ ਤੋਂ ਕੁਲੀਨ, ਰਸ ਤੋਂ ਰਸੀਣਾ, ਰੰਗ ਤੋਂ ਰੰਗੀਣਾ।
- ਸੋਭਾ ਤੋਂ ਸੋਭਨੀਕ।
- ਪੂਰਬ ਤੋਂ ਪੂਰਬਲਾ, ਲਾਡ ਤੋਂ ਲਾਡਲਾ।
- ਦਇਆ ਤੋਂ ਦਇਆਲ, ਕ੍ਰਿਪਾ ਤੋਂ ਕ੍ਰਿਪਾਲ, ਰਸ ਤੋਂ ਰਸਾਲ।
- ਗੁਨ ਤੋਂ ਗੁਨਗ੍ਯ, ਸਾਸਤ੍ਰ ਤੋਂ ਸਾਤ੍ਰਗ੍ਯ, ਸਰਬ ਤੋਂ ਸਰਬਗ੍ਯ।
- ਦ੍ਰਿਸਟਿ ਤੋਂ ਦ੍ਰਿਸਟਿਮਾਨ।

## (ਅ) ਨਾਂਵ/ਪੜਨਾਂਵ/ਵਿਸ਼ੇਸ਼ਣ ਸ਼ਬਦਾਂ ਨਾਲ ਪਿਛੇਤਰ ਲਗ ਕੇ ਬਣੇ ਭਾਵ-ਵਾਚਕ ਨਾਂਵ

- ਖਸਮ ਤੋਂ ਖਸਮਾਨਾ।
- ਬਾਲ ਤੋਂ ਬਾਲਪਣ, ਡਾਹ ਤੋਂ ਡਾਹਪਣ, ਬਡਾ ਤੋਂ ਬਡਪਨਾ।
- ਹਾਣ ਤੋਂ ਹਾਣਤ, ਮਿਠਾ ਤੋਂ ਮਿਠਤ, ਆਪੁ ਤੋਂ ਆਪਤੁ, ਸੀਤਲ ਤੋਂ ਸੀਤਲਤਾ, ਨ੍ਰਿਮ੍ਰ ਤੋਂ ਨਿਮ੍ਰਤਾ, ਕੁਟਿਲ ਤੋਂ ਕੁਟਿਲਤਾ।

- ਸਿਖ ਤੋਂ ਸਿਖੀ, ਸਿਧ ਤੋਂ ਸਿਧੀ, ਬਦ ਤੋਂ ਬਦੀ, ਚੋਰ ਤੋਂ ਚੋਰੀ, ਦਲਾਲ ਤੋਂ ਦਲਾਲੀ, ਚਾਕਰ ਤੋਂ ਚਾਕਰੀ, ਮਿਤ੍ਰ ਤੋਂ ਮਿਤ੍ਰਾਈ, ਆਸਕ ਤੋਂ ਆਸਕੀ।
- ਬਦਨਾਉ ਤੋਂ ਬਦਨਾਵੀ।
- ਢੀਠ ਤੋਂ ਢੀਠਾਈ, ਵਡਾ ਤੋਂ ਵਡਾਈ, ਚਤੁਰ ਤੋਂ ਚਤੁਰਾਈ, ਚੰਗਾ ਤੋਂ ਚੰਗਿਆਈ, ਬੁਰਾ ਤੋਂ ਬੁਰਾਈ, ਠਗ ਤੋਂ ਠਗਾਈ, ਮੋਕਲਾ ਤੋਂ ਮੋਕਲਾਈ, ਮਿਠਾ ਤੋਂ ਮਿਠਿਆਈ।
- ਕਉੜਾ ਤੋਂ ਕਉੜਤਣੁ, ਪੀਲਾ ਤੋਂ ਪੀਲਤਣ (ਪੀਰਤਣ), ਭੋਲਾ ਤੋਂ ਭੋਲਤਣਿ, ਸੂਰਾ ਤੋਂ ਸੂਰਤਣ, ਬਾਲ ਤੋਂ ਬਾਲਤਣ, ਦਾਸ ਤੋਂ ਦਾਸਤਣ, ਜੋਗ ਤੋਂ ਜੋਗਤਣ। [*ਨੋਟ :* ਪਿਛੇਤਰ 'ਤਣ' ਜਦੋਂ ਕਿਸੇ ਸ਼ਬਦ ਨਾਲ ਸੰਮਿਲਤ ਹੁੰਦਾ ਹੈ ਤਾਂ ਉਸ ਸ਼ਬਦ ਦੇ ਉਚਾਰਣ ਵਿਚ 'ਤ' ਦੀ ਧੁਨੀ ਦਾ ਉਚਾਰਣ ਬਲ ਸਹਿਤ ਕਰਨਾ ਦਰੁਸਤ ਹੁੰਦਾ ਹੈ।]
- ਬੁਢਾ ਤੋਂ ਬੁਢੇਪਾ, ਰੰਡ ਤੋਂ ਰੰਡੇਪਾ, ਤਰੁਣਾ ਤੋਂ ਤਰੁਣਾਪੌ।
- ਸਿਆਨਾ ਤੋਂ ਸਿਆਨਪ, ਇਆਨਾ ਤੋਂ ਇਆਨਪ।
- ਸੁਪੇਦ ਤੋਂ ਸੁਪੇਦੀ।
- ਕਾਲਾ ਤੋਂ ਕਾਲਖ।

### (ੲ) ਕ੍ਰਿਆ-ਜਾਤੀ ਦੇ ਸ਼ਬਦਾਂ ਦੇ ਅੰਤ ਵਿਚ ਪਿਛੇਤਰ ਲਗ ਕੇ ਬਣੇ ਕਰਤ੍ਰੀ-ਕਿਰਦੰਤ

- ਕਰਨਹਾਰ, ਬੋਲਨਹਾਰ, ਸਦਣਹਾਰ, ਸਿਰਜਨਹਾਰ, ਦੇਨਹਾਰ, ਮਰਨਹਾਰ, ਹੋਨਹਾਰ, ਰਾਵਣਹਾਰ।
- ਦੇਵਣ ਵਾਲਾ, ਮੰਗਣ ਵਾਲੇ, ਰੋਵਣ ਵਾਲੇ, ਕਰਣੈ ਵਾਲਾ।
- ਬੂਝਲ।
- ਤਾਰੂ, ਪਛਾਣੂ, ਲਾਗੂ, ਸਿਵਾਣੂ, ਜਾਣੂ।
- ਲੇਖਾਰੀ, ਖੇਡਾਰੀ, ਉਡਾਰੀ।
- ਜਾਣੋਈ।
- ਹਰਤਾ, ਕਰਤਾ, ਭੁਗਤਾ, ਸ੍ਰੋਤਾ, ਦਾਤਾ, ਸੁਣਤਾ, ਬਕਤਾ।
- ਰਾਹਕ, ਪਾਲਿਕ।

### (ਸ) ਵੱਖ ਵੱਖ ਸ਼੍ਰੇਣੀਆਂ ਦੇ ਸ਼ਬਦਾਂ ਦੇ ਅੰਤ ਵਿਚ ਵਿਸ਼ੇਸ਼-ਅਰਥਕ (ਅਰਥਾਂ ਵਿਚ ਕਿਸੇ ਕਿਸਮ ਦੀ ਵਿਸ਼ੇਸ਼ਤਾ ਪੈਦਾ ਕਰਨ ਵਾਲੇ) ਪਿਛੇਤਰ ਲਗ ਕੇ ਬਣੇ ਸ਼ਬਦ

- ਜਮਰਾ, ਜਿੰਨੂਰਾ, ਜੋਲਾਹਰਾ, ਜਾਟਰੋ, ਦਾਸਰਾ, ਦੀਵਰਾ, ਛੀਪਰੋ, ਕੁਤਰਾ, ਕੋਠਰਾ/ਕੋਠਰੀ।
- ਖੂਹਟਾ, ਚਮਰਟਾ, ਚਮਰੇਟਾ, ਸੂਅਟਾ, ਚੋਰਟੀ, ਦੀਵਟੀ।
- ਕਛੂਆ, ਮਿਟੀਆ, ਚਸੂਆ, ਘਰੂਆ, ਬਲੂਆ, ਹਟੂਆ, ਮਨੂਆ, ਮੁੰਡੀਆ, ਅੰਗੁਰੀਆ, ਜਮੂਆ, ਪੰਡੀਆ।
- ਹੰਸੁਲਾ, ਬਗੁਲਾ, ਮੇਘੁਲਾ, ਅੰਧੁਲਾ, ਅੰਭੁਲਾ।
- ਬਿਟਵਾ, ਕਿਰਸਾਨਵਾ, ਮਿਟਵਾ।
- ਸਿਖੜਾ, ਚਾਟੜਾ, ਦੀਵੜਾ, ਚੋਲੜਾ, ਮੁਖੜਾ, ਰੁਖੜਾ, ਇਠੜਾ।

- ਗੰਠੜੀ, ਦਾਤੜੀ, ਰੈਨੜੀ, ਮਤੜੀ, ਜਾਚੜੀ, ਸਲੋਨੜੀ, ਖੂਹੜੀ।
- ਮੁਨਿਵਰ, ਗਿਰਿਵਰ, ਤਰਵਰ, ਸਰਵਰ, ਹੈਵਰ, ਗੈਵਰ।

## (ਹ) ਵੱਖ ਵੱਖ ਸ਼੍ਰੇਣੀ ਦੇ ਸ਼ਬਦਾਂ ਦੇ ਅੰਤ ਵਿਚ ਕ੍ਰਿਆਵੀ-ਪਿਛੇਤਰ ਲੱਗ ਕੇ ਬਣੀਆਂ ਕ੍ਰਿਆਵਾਂ

- ਸੀਤਲ ਤੋਂ ਸੀਤਲਾਇਆ, ਪ੍ਰਗਟ ਤੋਂ ਪ੍ਰਗਟਾਇਆ, ਪ੍ਰਗਟੀਆਈ, ਸੰਤੋਖ ਤੋਂ ਸੰਤੋਖਾਏ, ਆਪ ਤੋਂ ਆਪਾਇਓ, ਦ੍ਰਿਸਟਿ ਤੋਂ ਦ੍ਰਿਸਟਾਇਆ, ਦੀਪ ਤੋਂ ਦੀਪਾਇਆ, ਗਰਬ ਤੋਂ ਗਰਬਾਵੈ, ਹਰਖ ਤੋਂ ਹਰਖਾਇਆ, ਜੋਗ ਤੋਂ ਜੋਗਵੈ, ਆਲਕ ਤੋਂ ਅਲਕਾਇਆ, ਹਲਕ ਤੋਂ ਹਰਕਾਇਆ, ਸੁਖ ਤੋਂ ਸੁਖਾਇਓ, ਚੋਰ ਤੋਂ ਚੁਰਾਇਆ, ਲੋਭ ਤੋਂ ਲੋਭਾਇਆ।

## ੫.੬.੩. ਅਨੁਯ ਦੀ ਪਰਿਭਾਸ਼ਾ ਅਤੇ ਸੰਬੰਧਤ ਉਦਾਹਰਣਾਂ

*ਮਹਾਨ ਕੋਸ਼* ਵਿਚ **'ਅਨ੍ਵਯ'** ਦਾ ਅਰਥ ਇਸ ਪ੍ਰਕਾਰ ਅੰਕਿਤ ਮਿਲਦਾ ਹੈ:

"ਅਨ੍ਵਯ—ਸੰ. ੧. ਸੰਗਯਾ—ਲੈ ਜਾਣ ਦੀ ਕ੍ਰਿਯਾ। ੨. ਸੰਬੰਧ, ਸੰਯੋਗ, ਮੇਲ। ੩. ਵਾਕ ਦੇ ਪਦਾਂ ਨੂੰ ਸਪੱਸ਼ਟ ਕਰਨ ਲਈ ਯੋਗਯ ਅਸਥਾਨ ਤੇ ਲੈ ਜਾਣ ਦੀ ਕ੍ਰਿਯਾ, ਜਿਵੇਂ:
(ੳ) "ਭੈ ਬੋਹਿਥ ਸਾਗਰ ਪ੍ਰਭ ਚਰਣਾ" (ਵਡਹੰਸੁ ਮ: ੫)
ਭੈ ਸਾਗਰ ਬੋਹਿਥ ਪ੍ਰਭ ਚਰਣਾ (ਅ)—ਦਿਵੈਯਾ ਇਨ ਕੇ ਸੰਗ ਖੇਲਤ ਹੈਂ ਕਵਿ ਸਯਾਮ ਸੁਦਾਨ ਅਭੈ (ਕ੍ਰਿਸਨਾਵ) ਇਸ ਤੁਕ ਦਾ ਅਨ੍ਵਯ ਅਭੈਦਾਨ ਦਵੈਯਾ ਇਨ ਕੇ ਸੰਗ ਖੇਲਤ ਹੈ। (ੲ) "ਅਲੇਖ ਭੇਖ ਦ੍ਵੈਖ ਰੇਖ ਸੇਖ ਕੈ ਪਛਾਨਿਐ" (ਗਯਾਨ), ਤੁਕ ਦੇ ਮੁੱਢਲੇ ਸ਼ਬਦ 'ਅਲੇਖ' ਦਾ ਆਰੰਭਕ 'ਅ' ਅਨ੍ਵਯ-ਪ੍ਰਥਾ ਅਨੁਸਾਰ ਪਿਛਲੇ ਸਾਰੇ ਨਾਵਾਂ ਨਾਲ ਵਰਤੀਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਕੁਝ ਤੁਕਾਂ, ਜਿਨ੍ਹਾਂ ਦਾ ਅਰਥ ਅਨ੍ਵਯ ਦੀ ਪਰਕ੍ਰਿਆ ਦੁਆਰਾ ਸਪੱਸ਼ਟ ਹੁੰਦਾ ਹੈ, ਥੱਲੇ ਦਿੱਤੀਆਂ ਜਾਂਦੀਆਂ ਹਨ:

| *ਪੰਨਾ* | *ਪਦਾ/ਅੰਕ* | *ਤੁਕ ਦਾ ਮੂਲ-ਰੂਪ* | *'ਅਨ੍ਵਯ' ਦੀ ਪ੍ਰਥਾ ਅਧੀਨ ਤੁਕ ਦਾ ਅਰਥ* |
|---|---|---|---|
| ੫੭੭ | ੧॥੨॥ | ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ॥ | ਭਵ-ਸਾਗਰ ਦੇ ਬੋਹਿਥਾ ਪ੍ਰਭੂ-ਚਰਨਾਂ ਦੁਆਰਾ ਕਿੰਨੇ ਹੀ ਜੀਵ (ਭਵ-ਸਾਗਰ ਤੋਂ) ਪਾਰ ਲੰਘਾ ਦਿੱਤੇ। |
| ੫੭੯ | ੩॥੧॥ | ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥ | ਜੋ ਕੁਝ ਉਸ ਸਮਰਥ (ਪ੍ਰਭੂ) ਨੂੰ ਭਾਉਂਦਾ ਹੈ, ਓਹੋ ਕੁਝ ਹੁੰਦਾ ਹੈ, ਇਹ ਸੰਸਾਰ ਤਾਂ ਇਕ ਬਹਾਨਾ ਹੀ ਹੈ। |

| ਪੰਨਾ | ਪਦਾ/ਅੰਕ | ਤੁਕ ਦਾ ਮੂਲ-ਰੂਪ | 'ਅਨੁਜ' ਦੀ ਪ੍ਰਥਾ ਅਧੀਨ ਤੁਕ ਦਾ ਅਰਥ |
|---|---|---|---|
| ੬੫੯ | ੨॥੬॥ | ਰਾਖਹੁ ਕੰਧ ਉਸਾਰਹੁ ਨੀਵਾਂ ॥ | (ਹੇ ਭਾਈ !) (ਡੂੰਘੀਆਂ) ਨੀਹਾਂ ਰੱਖਦੇ ਹੋ ਅਤੇ (ਉੱਤੇ) (ਪਕੀਆਂ) ਕੰਧਾਂ ਉਸਾਰਦੇ ਹੋ। |
| ੬੬੦ | ਰਹਾਉ॥੨॥ | ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ॥ | ਹੇ ਅੰਨ੍ਹੇ ਜੀਵ ! ਵੀਚਾਰ ਕੇ ਵੇਖ, ਜੀਊਣਾ ਕਿੰਨੇ ਕੁ ਦਿਨ ਹੈ। |
| ੭੨੫ | ੨॥੧॥ | ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥ | ਹੇ ਭਾਈ ! ਜਿਸ ਜੀਵ-ਇਸਤਰੀ ਨੇ ਪਿਆਰ ਨਾਲ ਪ੍ਰਭੂ-ਕੰਤ (ਦਾ ਵਸਲ) ਨਹੀਂ ਮਾਣਿਆ, ਉਹ (ਜੀਵਨ ਅਜਾਈਂ ਗਵਾ ਕੇ ਅਖ਼ੀਰ) ਪਛਤਾਈ। |
| ੭੫੯ | ੩॥੧॥ | ਬਸਇ ਕਰੋਧੁ ਸਰੀਰਿ ਚੰਡਾਰਾ॥ | ਸਰੀਰ ਵਿਚ ਚੰਡਾਲ-ਕ੍ਰੋਧ ਵੱਸਦਾ ਹੈ। |
| ੭੬੩ | ਅੰਤਮ ਤੁਕ॥੩॥ | ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ | ਜੋ ਜੋ ਗੁਰੂ ਦਾ ਪਿਆਰਾ-ਸਿਖ ਨਜ਼ਰੀ ਪੈਂਦਾ ਹੈ, ਮੈਂ ਨਿਉਂ ਨਿਉਂ ਕੇ ਉਸ ਦੇ ਚਰਨੀਂ ਲੱਗਦਾ ਹਾਂ। |
| ੭੭੬ | ੧॥੫॥ | ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥ | ਹੇ ਸੰਤ-ਜਨੋ ! ਮੈਨੂੰ ਪਿਆਰਾ ਗੁਰੂ ਮਿਲ ਪਿਆ ਹੈ, (ਜਿਸ ਦੇ ਫਲ-ਸਰੂਪ) ਮੇਰੀ ਤ੍ਰਿਸ਼ਨਾ ਬੁਝ ਗਈ ਹੈ। |
| ੭੭੭ | ੧॥੨॥ | ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ॥ | ਵੱਡੀ ਸਮਰੱਥਾ ਵਾਲਾ, ਕਾਰਣ ਕਰਣਹਾਰ ਪ੍ਰਭੂ ਮੇਰਾ ਪਿਤਾ ਹੈ। |
| ੭੯੨ | ਰਹਾਉ ॥੩॥ | ਹਰਿ ਫੁਰਮਾਨੁ ਦਰਗਹ ਕਾ ਆਇਆ॥ | (ਤੇਰੇ ਚਲਾਣੇ ਦਾ) ਹਰਿ-ਦਰਗਹ ਦਾ ਫ਼ੁਰਮਾਨ ਆ ਗਿਆ ਹੈ। |
| ੮੬੨ | ੩॥੨॥ | ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥ | (ਹੇ ਜੀਵ !) ਤੂੰ (ਕਾਮਾਦਿਕ) ਪੰਜ ਵੈਰੀਆਂ ਦੇ ਵੱਸ ਵਿਚ ਪਿਆ ਹੋਇਆ ਹੈਂ, ਵਾਹਿਗੁਰੂ ਦੀ ਸ਼ਰਨੀ ਢਹਿ ਪਉ, ਤਾਂ ਹੀ ਇਹਨਾਂ ਤੋਂ ਛੁਟਕਾਰਾ ਪਾ ਸਕੇਂਗਾ। |
| ੧੦੩੮ | ੧੬॥੧੭॥ | ਇਸੁ ਮਨ ਮਾਇਆ ਕਉ ਨੇਹੁ ਘਨੇਰਾ॥ | ਇਸ ਮਨ ਨੂੰ ਮਾਇਆ ਦਾ ਅਧਿਕ ਪਿਆਰ ਵਿਆਪ ਰਿਹਾ ਹੈ। |
| ੧੦੪੬ | ੮॥੩॥ | ਅੰਤਰਿ ਲੋਭੁ ਭਉਕੈ ਜਿਸੁ ਕੁਤਾ॥ | ਜਿਸ ਦੇ ਅੰਦਰ ਲੋਭ-ਕੁੱਤਾ ਨਿਰੰਤਰ ਭਉਂਕਦਾ ਰਹਿੰਦਾ ਹੈ। |

| *ਪੰਨਾ* | *ਪਦਾ/ਅੰਕ* | *ਤੁਕ ਦਾ ਮੂਲ-ਰੂਪ* | *'ਅਨੁਯ' ਦੀ ਪ੍ਰਥਾ ਅਧੀਨ ਤੁਕ ਦਾ ਅਰਥ* |
|---|---|---|---|
| ੧੩੮੨ | ॥੮੪॥ | ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥ | ਹੇ ਵਹਣ! (ਆਪਣੇ ਪ੍ਰਬਲ ਵੇਗ ਵਿਚ ਦਰੀਆ ਦੇ) ਕੰਢੇ ਨਾ ਢਾਹੀ ਜਾ, ਤੈਨੂੰ ਵੀ ਲੇਖਾ ਦੇਣਾ ਪੈਣਾ ਹੈ। |
| ੧੪੦੬ | ੩॥੫੮॥ | ਸੋਢੀ ਸ੍ਰਿਸ੍ਰਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ | ਸਾਰੀ ਸ੍ਰਿਸ਼ਟੀ ਦੇ ਪਾਰ-ਉਤਾਰੇ ਲਈ ਹੁਣ ਸੋਢੀ ਗੁਰੂ ਰਾਮਦਾਸ (ਜੀ) ਨੂੰ (ਜਗਤ-ਤਾਰਨ ਦੀ) ਵਡਿਆਈ ਮਿਲੀ ਹੈ। |
| ੧੩੮੯ | ॥੯॥ | ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ॥ | 'ਪਰ ਦੁਖ ਹਰ' ਦਾ ਅਨੁਯ 'ਦੁਖ ਪਰਹਰ'। ਅਰਥ :(ਨਾਮ ਉਚਾਰ) ਸਾਰੇ ਰੋਗਾਂ ਨੂੰ ਨਾਸ ਕਰਨ ਵਾਲੀ ਦਵਾਈ ਹੈ, ਸਾਰੇ ਦੁਖਾਂ ਨੂੰ ਪੂਰੀ ਤਰ੍ਹਾਂ ਦੂਰ ਕਰਨ ਵਾਲਾ ਮੰਤ੍ਰਾਂ ਦਾ ਮਹਾਂ-ਮੰਤ੍ਰ ਅਤੇ ਤੰਤ੍ਰਾਂ ਦਾ ਮਹਾਂ-ਤੰਤ੍ਰ ਹੈ। |
| ੫੭੬ | ੪॥੨॥੬॥ / ੪ | ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗਕੀ॥ | ਪ੍ਰਭੂ ਦੇ ਰੰਗ-ਮਹਲ (ਨਿਜ-ਘਰ) ਵਿਚ ਥਾਂ ਪ੍ਰਾਪਤ ਕਰ ਲੈਂਦੀ ਹੈ ਅਤੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਕੀ (ਰੰਗੀਲੀ) ਹੋ ਕੇ ਪ੍ਰਭੂ ਦਾ ਪਿਆਰ-ਰੰਗ ਮਾਣਦੀ ਹੈ। |

## ੫.੬.੪. ਦੇਹਲੀ-ਦੀਪਕ—ਪਰਿਭਾਸ਼ਾ ਅਤੇ ਸੰਬੰਧਤ ਉਦਾਹਰਣਾਂ

**'ਦੇਹਲੀ-ਦੀਪਕ'** ਸਮਾਸੀ ਸ਼ਬਦ ਹੈ, ਜਿਸ ਦਾ ਅਰਥ ਹੈ—"ਦਰਵਾਜ਼ੇ ਦੀ ਦੇਹਲੀ (ਉਰਦੂ ਦਹਿਲੀਜ਼, ਪੰਜਾਬੀ ਮੁਹਾਠ) ਉੱਤੇ ਰਖਿਆ ਦੀਵਾ।" ਦੇਹਲੀ ਉੱਤੇ ਰਖਿਆ ਦੀਵਾ ਦੋਹੀਂ ਪਾਸੀਂ ਚਾਨਣ ਦੇਂਦਾ ਹੈ, ਅੰਦਰ ਵੀ ਅਤੇ ਬਾਹਰ ਵੀ।

ਵਾਕ ਵਿਚ ਆਏ ਸ਼ਬਦਾਂ ਦਾ ਪਰਸਪਰ ਸੰਬੰਧ ਹੁੰਦਾ ਹੈ, ਜਿਸ ਸਦਕਾ ਵਾਕ ਦਾ ਅਰਥ ਸਪੱਸ਼ਟ ਹੁੰਦਾ ਹੈ।

ਗੁਰਬਾਣੀ ਦੀਆਂ ਕਈ ਤੁਕਾਂ ਵਿਚ ਕੋਈ ਅਜਿਹਾ ਪਦ ਹੁੰਦਾ ਹੈ, ਜਿਸ ਦਾ ਸੰਬੰਧ ਤੁਕ ਦੇ ਅਗਲੇ ਅਤੇ ਮਗਰਲੇ, ਦੋਹਾਂ ਭਾਗਾਂ ਨਾਲ ਹੁੰਦਾ ਹੈ, ਭਾਵ ਅਜਿਹਾ ਪਦ ਆਪਣੀ ਅਰਥ-ਲੋਅ ਦੋਹੀਂ ਪਾਸੀਂ ਖਲੇਰਦਾ ਹੈ; ਜਿਵੇਂ :

**ਪ੍ਰਭ ਕੀਜੈ 'ਕ੍ਰਿਪਾ' ਨਿਧਾਨ ਹਮ ਹਰਿ ਗੁਨ ਗਾਵਹਗੇ ॥ਰਹਾਉ॥੬॥** *(ਪੰਨਾ ੧੩੨੧)*

ਇਸ ਤੁਕ ਵਿਚ 'ਕ੍ਰਿਪਾ' ਪਦ 'ਦੇਹਲੀ-ਦੀਪਕ' ਹੈ, ਜਿਸ ਦਾ ਸੰਬੰਧ ਤੁਕ ਦੇ ਮੂਹਰਲੇ ਭਾਗ "ਪ੍ਰਭ ਕੀਜੈ" ਅਤੇ ਮਗਰਲੇ ਭਾਗ "ਨਿਧਾਨ" ਦੋਹਾਂ ਨਾਲ ਹੈ। ਯਥਾ "ਪ੍ਰਭ ਕੀਜੈ ਕ੍ਰਿਪਾ" ਅਤੇ "ਕ੍ਰਿਪਾ ਨਿਧਾਨ"।

ਅਜਿਹੇ ਦੇਹਲੀ-ਦੀਪਕ ਪਦਾਂ ਦੀਆਂ ਕੁਝ ਹੋਰ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ :

੧. ਦੂਖ ਭੂਖ 'ਮਿਟੈ' ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ਰਹਾਉ॥੨੮॥ *(ਪੰਨਾ ੩੭੭)*

੨. ਪਾਤਾਲਾ ਪਾਤਾਲ 'ਲਖ' ਆਗਾਸਾ ਆਗਾਸ ॥੨੨॥ *(ਪੰਨਾ ੫)*

੩. ਦਾਤਿ ਜੋਤਿ 'ਸਭ' ਸੂਰਤਿ ਤੇਰੀ ॥੩੫॥ *(ਪੰਨਾ ੧੨੫੧)*

੪. ਕਿਰਿਆਚਾਰ 'ਕਰਹਿ' ਖਟੁ ਕਰਮਾ ਇਤੁ ਰਾਤੇ ਸੰਸਾਰੀ ॥੧॥੨॥ *(ਪੰਨਾ ੪੯੫)*

੫. ਮੂਰਖੁ ਹੋਇ ਨ ਆਖੀ ਸੂਝੈ ॥
ਜਿਹਵਾ ਰਸੁ 'ਨਹੀ' ਕਹਿਆ ਬੂਝੈ ॥੬॥੫॥ *(ਪੰਨਾ ੪੧੪)*

੬. ਕੀਮਤਿ ਪਾਇ 'ਨ' ਕਹਿਆ ਜਾਇ ॥੧॥੨॥ *(ਪੰਨਾ ੯)*

੭. ਜੈਸੇ ਮੰਦਰ ਮਹਿ ਬਲਹਰ 'ਨਾ' ਠਾਹਰੈ ॥੧॥੯॥ *(ਪੰਨਾ ੮੭੨)*

੮. ਮੈ ਪਤਿ ਕੀ ਪੰਦਿ 'ਨ' ਕਰਣੀ ਕੀ ਕਾਰ ॥ਰਹਾਉ॥੨੯॥ *(ਪੰਨਾ ੨੪)*

੯. ਕਾਲਰੁ ਲਾਦਸਿ ਸਰੁ ਲਾਘਣਉ ਲਾਭੁ 'ਨ' ਪੂੰਜੀ ਸਾਥਿ ॥੧॥੧੩॥ *(ਪੰਨਾ ੧੦੯੦)*

੧੦. ਦੇਹ 'ਨ' ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥੫॥੨੦॥ *(ਪੰਨਾ ੧੩੮੮)*

੧੧. ਪਾਣੀ ਮਰੈ 'ਨ' ਬੁਝਾਇਆ ਜਾਇ ॥੩॥੭॥ *(ਪੰਨਾ ੮੭੮)*

੧੨. ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ 'ਨ' ਫੁਸੀ ਕੋਈ ॥੪॥੪॥ *(ਪੰਨਾ ੫੭੦)*

੧੩. ਨਾਨਕ ਜਨਮ ਮਰਣ ਭੈ ਕਾਟੇ 'ਮਿਲਿ ਸਾਧੂ' ਬਿਨਸੇ ਸੋਕ ॥੨॥੧੯॥੫੦॥ *(ਪੰਨਾ ੬੮੨)*

## ੫.੬.੫. ਗੁਰਬਾਣੀ ਵਿਚਲੇ ਕੁਝ ਜੁੜਤ-ਪਦਾਂ ਦੇ ਨਿਖੜਵੇਂ ਸ਼ਬਦ-ਜੋੜਾਂ ਬਾਰੇ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਸਾਰੇ ਦੇ ਸਾਰੇ ਹੱਥ-ਲਿਖਤ ਪਾਵਨ ਸਰੂਪਾਂ ਦੀ ਲਿਖਾਈ ਲੜੀਦਾਰ ਰੂਪ ਵਿਚ ਹੈ। ਪੁਰਾਤਨ ਲਿਖਣ-ਸ਼ੈਲੀ ਹੀ ਅਜਿਹੀ ਸੀ।

੨. ਜਦੋਂ ਛਾਪਾਖ਼ਾਨਾ [ਪਹਿਲਾਂ ਪੱਥਰ ਦਾ, ਫਿਰ ਟਾਈਪ ਦਾ] ਹੋਂਦ ਵਿਚ ਆਇਆ ਤਾਂ ਸ਼ੁਰੂ ਸ਼ੁਰੂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੀ ਛਪਾਈ ਲੜੀਦਾਰ ਰੂਪ ਵਿਚ ਹੀ ਕੀਤੀ ਗਈ।

੩. ਆਰੰਭ ਕਾਲ ਵਿਚ ਪਾਵਨ ਸਰੂਪਾਂ ਦੀ ਛਪਾਈ ਕਿਸੇ ਪ੍ਰਤੀਨਿਧ ਸਿਖ-ਸੰਸਥਾ ਵੱਲੋਂ ਨਹੀਂ, ਬਲਕਿ ਪ੍ਰਾਈਵੇਟ ਵਪਾਰੀ-ਪ੍ਰਕਾਸ਼ਕਾਂ ਵੱਲੋਂ ਹੀ ਕਰਵਾਈ ਗਈ। ਬਾਅਦ ਵਿਚ ਜਦੋਂ ਵਪਾਰੀ-ਪ੍ਰਕਾਸ਼ਕਾਂ ਵੱਲੋਂ ਪਾਵਨ ਸਰੂਪ ਦੀ ਛਪਾਈ ਵਿਚ ਅਣਗਹਿਲੀ ਵਰਤੇ ਜਾਣ ਦੇ ਫਲਸਰੂਪ ਛਾਪੇ ਦੀਆਂ ਕਈ ਅਸ਼ੁਧੀਆਂ ਨੋਟਿਸ ਵਿਚ ਆਈਆਂ ਤਾਂ ਸੰਗਤਾਂ ਦੀ ਜ਼ੋਰਦਾਰ ਮੰਗ ਦੇ ਪੇਸ਼-ਨਜ਼ਰ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਵਨ ਸਰੂਪਾਂ ਦੀ ਛਪਾਈ ਕੀਤੀ ਜਾਣੀ ਸ਼ੁਰੂ ਹੋਈ।

੪. ਆਰੰਭ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਪਾਵਨ ਸਰੂਪ ਦੀ ਛਪਾਈ ਲੜੀਦਾਰ ਰੂਪ ਵਿਚ ਹੀ ਕਰਵਾਈ ਗਈ, ਜੋ ਵਪਾਰੀ-ਪ੍ਰਕਾਸ਼ਕਾਂ ਦੀ ਛਪਾਈ ਦੇ ਮੁਕਾਬਲੇ 'ਤੇ ਜ਼ਿਆਦਾ ਸ਼ੁਧ ਅਤੇ ਸੁੰਦਰ ਸੀ। ਕਾਗ਼ਜ਼ ਵਧੀਆ ਹੋਣ ਦੇ ਬਾਵਜੂਦ ਪਾਵਨ ਸਰੂਪ ਦੀ ਭੇਟਾ ਬਜ਼ਾਰ ਨਾਲੋਂ ਘੱਟ ਸੀ।

੫. ਵਪਾਰੀ-ਈਰਖਾ ਅਧੀਨ ਕੁਝ ਪ੍ਰਾਈਵੇਟ ਵਪਾਰੀ-ਪ੍ਰਕਾਸ਼ਕਾਂ ਨੇ ਪਾਵਨ ਸਰੂਪਾਂ ਦੀ ਛਪਾਈ ਪਦ-ਛੇਦ ਰੂਪ ਵਿਚ ਕਰਨੀ ਸ਼ੁਰੂ ਕਰ ਦਿੱਤੀ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹੇਠ ਲਿਖਿਆ ਮਤਾ ਪਾਸ ਕੀਤਾ ਗਿਆ :

**ਗੁਰਮਤਾ ਨੰਬਰ ੭ ਮਿਤੀ ੧-੧-੧੯੫੦**

**ਧਾਰਮਿਕ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦ-ਛੇਦ ਬੀੜ ਛਾਪਣ ਜਾਂ ਪ੍ਰਕਾਸ਼ ਕਰਨ ਸੰਬੰਧੀ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦਾ ਗੁਰਮਤਾ ਨੰਬਰ ੧੬੩੭ ਮਿਤੀ ੨੮-੫-੪੦, ਜਿਸ ਵਿਚ ਧਾਰਮਿਕ ਸਲਾਹਕਾਰ ਕਮੇਟੀ ਦੀ ਰਾਏ ਪੁੱਛੀ ਗਈ ਸੀ, ਪੇਸ਼ ਹੋ ਕੇ ਪਰਵਾਨ ਹੋਇਆ ਕਿ ਜਿਤਨਾ ਚਿਰ ਪੰਥਕ ਤੌਰ 'ਤੇ ਇਸ ਬਾਰੇ ਕੋਈ ਫ਼ੈਸਲਾ ਨਾ ਹੋ ਜਾਵੇ, ਕਿਸੇ ਇਕ ਪੁਰਸ਼ ਨੂੰ ਜਾਂ ਸਭਾ, ਸੁਸਾਇਟੀ ਨੂੰ ਪਦ-ਛੇਦ ਬੀੜ ਨਹੀਂ ਛਾਪਣੀ ਚਾਹੀਦੀ ਤੇ ਨਾ ਹੀ ਪਦ-ਛੇਦ ਬੀੜ ਦਾ ਪ੍ਰਕਾਸ਼ ਹੋਣਾ ਚਾਹੀਦਾ ਹੈ।

ਅਜਿਹਾ ਹੀ ਇਕ ਮਤਾ ਪਹਿਲਾਂ ਚੀਫ਼ ਖ਼ਾਲਸਾ ਦੀਵਾਨ ਵੱਲੋਂ ਕੀਤਾ ਗਿਆ ਸੀ :

**ਕਾਰਜ ਸਾਧਕ ਕਮੇਟੀ (ਚੀਫ਼ ਖ਼ਾਲਸਾ ਦੀਵਾਨ)**

**ਮਤਾ ਨੰਬਰ ੨੬੮੨ ਮਿਤੀ ੨੧-੧-੧੯੪੫**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦ-ਛੇਦ ਬੀੜ ਤੋਂ ਅਖੰਡ ਪਾਠ ਸੰਬੰਧੀ ਮੁਆਮਲਾ ਸਲਾਹਕਾਰਾਂ ਦੀਆਂ ਰਾਵਾਂ ਸਮੇਤ ਪੇਸ਼ ਹੋਇਆ। ਆਗਿਆ ਹੋਈ ਕਿ ਨਾ ਹੀ ਐਸੀ ਬੀੜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਣਾ ਜਾਇਜ਼ ਹੈ ਤੇ ਨਾ ਹੀ ਇਸ ਤੋਂ ਅਖੰਡ ਪਾਠ ਕਰਨਾ ਜਾਇਜ਼ ਹੈ ਤੇ ਪਦ-ਛੇਦ ਕਰ ਕੇ ਸਾਰੀ ਬੀੜ ਇਕ ਜਿਲਦ ਵਿਚ ਛਪਣੀ ਨਾ-ਮੁਨਾਸਬ ਹੈ, ਤੇ ਪੰਥ ਲਈ ਹਾਨੀਕਾਰਕ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਫ਼ੈਸਲੇ ਦੀ ਨਕਲ ਭੇਜੀ ਜਾਵੇ ਤੇ ਆਮ ਅਖ਼ਬਾਰਾਂ ਵਿਚ ਵੀ ਪ੍ਰਕਾਸ਼ਿਤ ਕੀਤੀ ਜਾਵੇ।

੬. ਵਪਾਰੀ-ਪ੍ਰਕਾਸ਼ਕਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਮਤੇ ਦੀ ਪ੍ਰਵਾਹ ਨਾ ਕਰਦਿਆਂ ਪਾਵਨ-ਸਰੂਪਾਂ ਦੀ ਪਦ-ਛੇਦ ਰੂਪ ਵਿਚ ਛਪਾਈ ਜਾਰੀ ਰੱਖੀ। ਸੁਖ-ਰਹਿਣੀ ਸਿਖ-ਜਨਤਾ ਵੱਲੋਂ ਪਦ-ਛੇਦ ਬੀੜਾਂ ਦੀ ਵਧਦੀ ਮੰਗ ਕਾਰਨ ਵਪਾਰੀ-ਪ੍ਰਕਾਸ਼ਕਾਂ ਨੂੰ ਇਕ ਪਾਸੇ ਉਤਸ਼ਾਹ ਅਤੇ ਦੂਜੇ ਪਾਸੇ ਮਾਇਕੀ ਲਾਭ ਮਿਲਿਆ। ਸਿਖ-ਸੰਗਤਾਂ ਦੀ ਇਸ ਸੁਖ-ਰਹਿਣੀ ਰਵਸ਼ ਨੂੰ ਵੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਆਪਣੇ ਪਹਿਲੇ ਮਤੇ ਨੂੰ ਰੱਦ ਕਰਦਿਆਂ ਪਾਵਨ ਸਰੂਪਾਂ ਦੀ ਛਪਾਈ ਪਦ-ਛੇਦ ਰੂਪ ਵਿਚ ਕਰਨੀ ਸ਼ੁਰੂ ਕਰ ਦਿੱਤੀ।

## ਪਦ-ਛੇਦ ਦੀ ਸਮੱਸਿਆ

੭. ਗੁਰਬਾਣੀ ਵਿਚ ਕੁਝ ਅਜਿਹੇ ਜੁੜਤ ਸ਼ਬਦ ਹਨ, ਜਿਨ੍ਹਾਂ ਦੇ ਨਿਖੜਵੇਂ ਸ਼ਬਦ-ਜੋੜਾਂ (ਪਦ-ਛੇਦ) ਅਤੇ ਅਰਥਾਂ ਬਾਰੇ ਵਿਦਵਾਨਾਂ ਵਿਚ ਪਰਸਪਰ ਵਿਚਾਰਾਂ ਦਾ ਵਖਰੇਵਾਂ ਹੈ।

ਪਿਛਲੇ ਸਮੇਂ ਵਿਚ ਪ੍ਰਕਾਸ਼ਿਤ ਹੋਏ ਗੁਰਬਾਣੀ ਦੇ ਕੁਝ ਕੁ ਟੀਕਿਆਂ ਵਿਚ ਅਤੇ ਕਈ ਸਿਖ-ਜਥੇਬੰਦੀਆਂ ਵੱਲੋਂ ਪ੍ਰਕਾਸ਼ਿਤ ਹੋਈਆਂ ਸੰਥਾ-ਸੈਂਚੀਆਂ ਵਿਚ ਅਜਿਹੇ ਵਾਦ-ਗ੍ਰਸਤ ਜੁੜਤ-ਪਦਾਂ ਦੇ ਵੱਖੋ ਵੱਖਰੇ ਨਿਖੜਵੇਂ ਸ਼ਬਦ-ਜੋੜ ਸੁਝਾਏ ਗਏ ਮਿਲਦੇ ਹਨ; ਜਿਸ ਕਾਰਨ ਸਥਿਤੀ ਰੋਲ-ਘਚੋਲੇ ਵਾਲੀ ਬਣੀ ਪਈ ਹੈ।

੮. ਸੰਪ੍ਰਦਾਈ-ਗਿਆਨੀਆਂ ਵੱਲੋਂ ਕੀਤੇ ਗਏ ਟੀਕਿਆਂ ਅਤੇ ਪ੍ਰਕਾਸ਼ਤ ਕੀਤੀਆਂ ਗਈਆਂ ਪਾਠ-ਸਿਖਲਾਈ ਪੋਥੀਆਂ ਵਿਚ ਅਜਿਹੇ ਜੁੜਤ-ਪਦਾਂ ਦੇ ਇਕ ਤੋਂ ਵਧੇਰੇ ਨਿਖੜਵੇਂ ਸ਼ਬਦ-ਜੋੜਾਂ ਦਾ ਸੁਝਾਅ ਦਿੱਤੇ ਜਾਣ ਕਾਰਨ ਇਹ ਮਸਲਾ ਹੋਰ ਵੀ ਉਲਝ ਗਿਆ ਹੈ।

੯. ਹੁਣ ਸਥਿਤੀ ਇਹ ਹੈ ਕਿ ਵੱਖ ਵੱਖ ਪ੍ਰਕਾਸ਼ਕਾਂ ਵੱਲੋਂ ਪ੍ਰਕਾਸ਼ਿਤ ਪਾਵਨ ਸਰੂਪਾਂ ਵਿਚ ਵੀ ਕਈ ਸ਼ਬਦਾਂ ਦੇ ਪਦ-ਛੇਦ ਰੂਪਾਂ ਵਿਚ ਇਕਸਾਰਤਾ ਨਹੀਂ। ਇਹ ਮਸਲਾ ਬੜਾ ਗੰਭੀਰ ਰੂਪ ਧਾਰਨ ਕਰ ਗਿਆ ਹੈ।

ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਜੇਕਰ ਕਿਸੇ ਮਜਬੂਰੀ ਕਾਰਨ ਪਦ-ਛੇਦ ਰੂਪ ਵਿਚ ਪਾਵਨ ਬੀੜ ਦੀ ਛਪਾਈ ਕਰਨ ਦਾ ਫ਼ੈਸਲਾ ਕਰਨਾ ਹੀ ਪਿਆ ਸੀ ਤਾਂ ਉਸ ਨੂੰ ਸਮੁੱਚੇ ਪੰਥ ਦੀ ਸੰਮਤੀ ਲੈਣੀ ਬਣਦੀ ਸੀ ਅਤੇ ਵਾਦ-ਗ੍ਰਸਤ ਸ਼ਬਦਾਂ ਦੇ ਸਹੀ ਪਦ-ਛੇਦ ਰੂਪ ਨਿਰਧਾਰਤ ਕਰਨ ਬਾਰੇ ਵਿਦਵਾਨਾਂ ਦੀ ਪੰਥਕ ਪੱਧਰ 'ਤੇ ਸਰਬ-ਸੰਮਤੀ ਨਾਲ ਨਿਰਣਾ ਲਿਆ ਜਾਣਾ ਬਣਦਾ ਸੀ।

੧੦. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਪਾਵਨ-ਸਰੂਪ ਵਿਚ ਅਤੇ ਏਸੇ ਸੰਸਥਾ ਵੱਲੋਂ ਪ੍ਰਕਾਸ਼ਿਤ ਸ਼ਬਦਾਰਥ-ਪੋਥੀਆਂ ਦੀਆਂ ਪਹਿਲੀਆਂ ਐਡੀਸ਼ਨਾਂ ਵਿਚ ਸ਼ਬਦ-ਜੋੜਾਂ ਦੇ ਸਰੂਪਾਂ ਦੀ ਇਕਸਾਰਤਾ ਨਹੀਂ। ਸ਼ਬਦਾਰਥੀ-ਵਿਦਵਾਨਾਂ ਨੇ ਬੜੀ ਮਿਹਨਤ ਕਰ ਕੇ ਸ਼ਬਦਾਰਥ ਦੀਆਂ ਸੈਂਚੀਆਂ ਵਿਚ ਸ਼ਬਦ-ਜੋੜਾਂ ਦੇ ਸਰੂਪ ਨਿਰਧਾਰਤ ਕੀਤੇ ਸਨ, ਪਰ ਸ਼੍ਰੋਮਣੀ ਕਮੇਟੀ ਦੇ ਪ੍ਰਕਾਸ਼ਨ-ਵਿਭਾਗ ਵੱਲੋਂ ਸ਼ਬਦਾਰਥ ਦੀ ਪ੍ਰਚਲਤ ਐਡੀਸ਼ਨ ਵਿਚ ਤਬਦੀਲੀਆਂ ਕਰ ਕੇ ਸ਼ਬਦਾਰਥੀ ਵਿਦਵਾਨਾਂ ਦੀ ਕਈ ਸਾਲਾਂ ਦੀ ਮਿਹਨਤ ਉੱਤੇ ਪਾਣੀ ਫੇਰ ਦਿੱਤਾ ਗਿਆ ਹੈ ਅਤੇ ਰੋਲ-ਘਚੋਲਾ ਪਾਇਆ ਗਿਆ ਹੈ। ਗੁਰਬਾਣੀ ਦੇ ਨਵੀਨ ਟੀਕਿਆਂ ਵਿਚ ਵੀ ਇਸ ਬਾਰੇ ਇਕਸਾਰਤਾ ਨਹੀਂ।

੧੧. ਸੋ, ਸਮੱਗਰ ਬਾਣੀ ਅੰਦਰ ਆਏ ਅਜਿਹੇ ਲਗ-ਪਗ ਸਾਰੇ ਸ਼ਬਦ ਅੰਤਿਕਾ 'ੳ' ਵਿਚ ਇਕੱਠੇ ਕੀਤੇ ਗਏ ਹਨ ਅਤੇ ਉਹਨਾਂ ਦੇ ਪ੍ਰਸੰਗਕ ਨਿਖੜਵੇਂ ਸ਼ਬਦ-ਜੋੜ, ਜੋ ਲੇਖਕ ਅਤੇ ਉਸ ਦੀ ਸਹਿਯੋਗੀ ਵਿਦਵਾਨ-ਮੰਡਲੀ ਨੂੰ ਸਹੀ ਲੱਗੇ ਹਨ, ਸੁਝਾਏ ਗਏ ਹਨ ਅਤੇ ਉਸ ਅਨੁਸਾਰ ਸੰਬੰਧਤ ਤੁਕ ਦੇ ਅਰਥ ਵੀ ਨਾਲ ਦਿੱਤੇ ਗਏ ਹਨ। ਇਹ ਸੂਚੀ 'ਅੰਤਿਕਾ ੳ' ਇਕ ਤਰ੍ਹਾਂ ਨਾਲ ਖੋਜ-ਪੱਤਰ ਹੈ, ਜਿਸ ਉੱਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਜਥੇਦਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਿਖ-ਵਿਦਵਾਨਾਂ ਦੀ ਇਕੱਤਰਤਾ ਬੁਲਾ ਕੇ ਇਹਨਾਂ ਦੇ ਸਹੀ ਸ਼ਬਦ-ਜੋੜਾਂ ਦਾ ਨਿਰਣਾ ਪੰਥਕ ਪੱਧਰ 'ਤੇ ਕੀਤਾ ਜਾਣਾ ਚਾਹੀਦਾ ਹੈ।

## ੫.੬.੬. ਸਮੱਗਰ ਗੁਰਬਾਣੀ ਵਿਚ ਆਏ ਅਰਬੀ, ਫ਼ਾਰਸੀ ਦੇ ਸ਼ਬਦ, ਇਹਨਾਂ ਦੇ ਮੂਲ-ਭਾਸ਼ਾ ਵਾਲੇ ਮੁੱਢਲੇ ਸਰੂਪ ਅਤੇ ਪ੍ਰਸੰਗਕ ਅਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਜਿਥੇ ਆਤਮ-ਗਿਆਨ ਦਾ ਅਮੋਲਕ ਖ਼ਜ਼ਾਨਾ ਹਨ, ਓਥੇ ਵੱਖ ਵੱਖ ਭਾਸ਼ਾਵਾਂ ਦਾ ਸ਼ਬਦ-ਭੰਡਾਰ ਵੀ ਹਨ। ਹੋਰ ਭਾਸ਼ਾਵਾਂ ਤੋਂ ਇਲਾਵਾ ਗੁਰਬਾਣੀ ਵਿਚ ਅਰਬੀ, ਫ਼ਾਰਸੀ ਦੇ ਸ਼ਬਦਾਂ ਦੀ ਵੀ ਵੱਡੀ ਗਿਣਤੀ ਵਿਚ ਵਰਤੋਂ ਕੀਤੀ ਮਿਲਦੀ ਹੈ। ਕਈ ਸ਼ਬਦਾਂ ਦੀ ਵਰਤੋਂ ਤਤਸਮ ਰੂਪ ਵਿਚ ਹੈ ਅਤੇ ਕਈਆਂ ਦੀ ਤਦਭਵ ਰੂਪ ਵਿਚ।

ਗੁਰਬਾਣੀ-ਪ੍ਰੇਮੀਆਂ ਦੀ ਜਾਣਕਾਰੀ ਲਈ ਸਮੱਗਰ ਗੁਰਬਾਣੀ ਵਿਚਲੇ ਅਰਬੀ, ਫ਼ਾਰਸੀ ਦੇ ਲਗ-ਪਗ ਸਾਰੇ ਸ਼ਬਦਾਂ ਦੀ ਸੂਚੀ ਤਿਆਰ ਕੀਤੀ ਗਈ ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਬੰਧਿਤ ਪੰਨੇ, ਅੰਕ ਅਤੇ ਪਦੇ ਦਾ ਹਵਾਲਾ ਦੇ ਕੇ ਇਹਨਾਂ ਸ਼ਬਦਾਂ ਦਾ ਮੁੱਢਲੀ-ਭਾਸ਼ਾ ਵਾਲਾ ਮੂਲ-ਸਰੂਪ ਅਤੇ ਅਰਥ ਦੇਣ ਦੇ ਨਾਲ ਨਾਲ ਗੁਰਬਾਣੀ ਵਿਚ ਵਰਤਿਆ ਸਰੂਪ ਅਤੇ ਉਸ ਦਾ ਪ੍ਰਸੰਗਕ-ਅਰਥ ਵੀ ਦਿੱਤਾ ਗਿਆ ਹੈ। ਇਹ ਸੂਚੀ 'ਅੰਤਿਕਾ—ਅ' ਵਜੋਂ ਪੁਸਤਕ ਵਿਚ ਸ਼ਾਮਲ ਕੀਤੀ ਗਈ ਹੈ।

ਅਰਬੀ, ਫ਼ਾਰਸੀ ਦੇ ਸ਼ਬਦਾਂ ਦੇ ਅਰਥਾਂ ਸੰਬੰਧੀ ਹੇਠ ਲਿਖੇ ਕੋਸ਼ਾਂ ਤੋਂ ਸਹਾਇਤਾ ਲਈ ਗਈ ਹੈ:

(੧) *ਮਹਾਨ ਕੋਸ਼* ਕ੍ਰਿਤ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ।
(੨) ***ਫ਼ਾਰਸੀ-ਪੰਜਾਬੀ ਕੋਸ਼,*** ਪੰਜਾਬੀ ਯੂਨੀਵਰਸਿਟੀ, ਪਟਿਆਲਾ।
(੩) ***ਲੁਗ਼ਾਤਿ-ਕਿਸ਼ੋਰੀ*** (ਉਰਦੂ)।
(੪) ***ਜਗਜੀਤ ਕੋਸ਼*** ਕ੍ਰਿਤ ਸੁਰਜੀਤ ਖ਼ੁਰਸ਼ੀਦੀ।
(੫) ***ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼*** ਕ੍ਰਿਤ ਭਾਈ ਵੀਰ ਸਿੰਘ ਜੀ।

***ਨੋਟ:*** (੧) ਫ਼ਾਰਸੀ-ਸ਼ਬਦਾਂ ਦਾ ਪੰਜਾਬੀ-ਰੂਪ (ਲਿੱਪੀ-ਅੰਤਰਣ) ਬਹੁਤਾ ਪੰਜਾਬੀ ਯੂਨੀਵਰਸਿਟੀ ਦੇ ਕੋਸ਼ ਅਨੁਸਾਰ ਹੈ।

(੨) ਸੂਚੀ ਵਿਚ ਸ਼ਬਦਾਂ ਦੇ ਲਿੱਪੀ-ਅੰਤਰਣ ਵਾਲੇ ਸਰੂਪ ਦੇ ਕੁਝ ਅੱਖਰਾਂ ਥੱਲੇ ਬਿੰਦੀ ( . ) ਦਾ ਨਿਸ਼ਾਨ ਦਿੱਤਾ ਹੋਇਆ ਹੈ। ਅਜਿਹੇ ਅੱਖਰ ਅਰਬੀ, ਫ਼ਾਰਸੀ ਦੀਆਂ ਹੇਠ-ਲਿਖੀਆਂ ਧੁਨੀਆਂ ਦਾ ਪ੍ਰਗਟਾਅ ਕਰਦੇ ਹਨ:

| | | |
|---|---|---|
| ੧. | /ਹ਼ੇ/ | /ح/ |
| ੨. | /ਖ਼ੇ/ | /خ/ |
| ੩. | /ਸ਼ੀਨ/ | /ش/ |
| ੪. | /ਜ਼ਾਦ/ | /ض/ |
| ੫. | /ਜ਼ੇ/ | /ز/ |
| ੬. | /ਜ਼ਾਲ/ | /ذ/ |
| ੭. | /ਜ਼ੁਇ/ | /ظ/ |
| ੮. | /ਗ਼ੈਨ/ | /غ/ |
| ੯. | /ਫ਼ੇ/ | /ف/ |
| ੧੦. | /ਕਾਫ਼/ | /ق/ |
| ੧੧. | /ਤ਼ੋਇ/ | /ط/ |

## ੫.੬.੭. ਗੁਰਬਾਣੀ ਵਿਚ ਆਏ ਕੁਝ ਸ਼ਬਦ, ਜਿਨ੍ਹਾਂ ਵਿਚਲੇ ਕਿਸੇ ਅੱਖਰ ਦਾ ਕਿਸੇ ਦੂਜੀ ਥਾਵੇਂ ਕਿਸੇ ਹੋਰ ਅੱਖਰ ਨਾਲ ਪਰਸਪਰ ਵਟਾਂਦਰਾ ਹੋਇਆ ਮਿਲਦਾ ਹੈ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰਬਾਣੀ ਦੀ ਭਾਸ਼ਾ ਤਕਰੀਬਨ ਪੰਜ ਸੌ ਸਾਲ ਤੋਂ ਲੈ ਕੇ ਅੱਠ ਸੌ ਸਾਲ ਪੁਰਾਣੀ ਹੈ। ਇਹ ਵੱਖ ਵੱਖ ਭਾਰਤੀ ਭਾਸ਼ਾਵਾਂ ਦਾ ਸ੍ਰੇਸ਼ਟ ਮਿਸ਼ਰਨ ਹੈ, ਜਿਸ ਨੂੰ ਸਾਧ-ਭਾਸ਼ਾ ਕਿਹਾ ਜਾਂਦਾ ਹੈ। ਇਸ ਵਿਚ ਪੰਜਾਬੀ ਦੀਆਂ ਵੱਖ ਵੱਖ ਉਪ-ਭਾਸ਼ਾਵਾਂ ਤੋਂ ਇਲਾਵਾ ਪ੍ਰਾਕ੍ਰਿਤ, ਅਪਭ੍ਰੰਸ਼, ਸਹਸਕ੍ਰਿਤੀ, ਗਾਥਾ, ਭਟ-ਭਾਸ਼ਾ, ਡੂਮ ਭਾਸ਼ਾ ਅਤੇ ਫ਼ਾਰਸੀ (ਰੇਖਤਾ) ਆਦਿ ਭਾਸ਼ਾਵਾਂ ਦੇ ਸ਼ਬਦ ਵੀ ਸ਼ਾਮਲ ਹਨ। ਇਸ ਵਿਚ ਹੋਰ ਪ੍ਰਾਂਤਕ ਭਾਸ਼ਾਵਾਂ; ਜਿਵੇਂ : ਬ੍ਰਜਿ, ਮਾਰਵਾੜੀ, ਮਰਾਠੀ, ਗੁਜਰਾਤੀ ਦੇ ਵੀ ਬਹੁਤ ਸਾਰੇ ਸ਼ਬਦ ਮਿਲਦੇ ਹਨ, ਕੁਝ ਤਤਸਮ ਰੂਪ ਵਿਚ ਅਤੇ ਕੁਝ ਤਦਭਵ ਰੂਪ ਵਿਚ।

ਵੇਖਣ ਵਿਚ ਆਇਆ ਹੈ ਕਿ ਇਸ ਵਿਚ ਇੱਕੋ ਭਾਵ ਵਾਲੇ ਕੁਝ ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚਲੇ ਕਿਸੇ ਅੱਖਰ ਦਾ ਕਿਸੇ ਦੂਜੀ ਥਾਵੇਂ ਕਿਸੇ ਹੋਰ ਅੱਖਰ ਨਾਲ ਵਟਾਂਦਰਾ ਹੋਇਆ ਮਿਲਦਾ ਹੈ। ਇਸ ਦੇ ਕਈ ਸੰਭਾਵੀ ਕਾਰਨ ਜਾਪਦੇ ਹਨ; ਜਿਵੇਂ :

੧. ਪੁਰਾਣੀ ਪ੍ਰਾਕ੍ਰਿਤ, ਨਵੀਨ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਕਈ ਸ਼ਬਦਾਂ ਦੇ ਰੂਪ ਪੁਰਾਤਨ ਪੰਜਾਬੀ ਵਿਚ ਆ ਕੇ, ਸਮੇਂ-ਸਥਾਨ ਦੀ ਤਬਦੀਲੀ ਕਾਰਨ ਬਦਲ ਗਏ ਜਾਪਦੇ ਹਨ।

੨. ਵੱਖ ਵੱਖ ਪ੍ਰਾਂਤਕ ਭਾਸ਼ਾਵਾਂ ਦੇ ਕਈ ਸ਼ਬਦ ਸਥਾਨਿਕ ਪ੍ਰਭਾਵ ਕਾਰਨ ਕੁਝ ਰੂਪ ਵਟਾਅ ਗਏ ਜਾਪਦੇ ਹਨ।

੩. ਵੱਖ ਵੱਖ ਉਪ-ਭਾਸ਼ਾਵਾਂ ਦੇ ਸਥਾਨਿਕ ਉਚਾਰਣ ਵੀ ਕਈ ਸ਼ਬਦਾਂ ਦੇ ਰੂਪ ਨੂੰ ਪ੍ਰਭਾਵਿਤ ਕਰਨ ਦਾ ਕਾਰਨ ਬਣੇ ਜਾਪਦੇ ਹਨ।

੪. ਕਾਵਿ-ਪ੍ਰਬੰਧ ਵੀ ਕੁਝ ਸ਼ਬਦਾਂ ਦੇ ਰੂਪ ਵਿਚਲੀ ਤਬਦੀਲੀ ਦਾ ਇਕ ਕਾਰਨ ਜਾਪਦਾ ਹੈ।

ਗੁਰਬਾਣੀ ਵਿਚ ਆਏ ਕੁਝ ਅਜਿਹੇ ਸ਼ਬਦਾਂ ਦੇ ਵੱਖ ਵੱਖ ਰੂਪ **'ਅੰਤਿਕਾ—ੲ'** ਵਿਚ ਦਿੱਤੇ ਗਏ ਹਨ।

## ੫.੭. 'ਸਮਾਸ' ਅਤੇ 'ਸੰਧੀ'—ਪਰਸਪਰ ਫ਼ਰਕ

**ਸਮਾਸ**—ਜਦੋਂ ਦੋ ਜਾਂ ਵਧੇਰੇ ਮੂਲ-ਸ਼ਬਦਾਂ ਦੇ ਸੁਮੇਲ ਤੋਂ; ਉਹਨਾਂ ਦੇ ਰੂਪ ਵਿਚ ਕਿਸੇ ਕਿਸਮ ਦੀ ਕਾਂਟ-ਛਾਂਟ ਕੀਤੇ ਬਗ਼ੈਰ, ਕਿਸੇ ਸੰਜੁਕਤ-ਸ਼ਬਦ ਦੀ ਰਚਨਾ ਕੀਤੀ ਜਾਵੇ ਤਾਂ ਉਸ ਸਾਂਝੇ ਸ਼ਬਦ-ਜੁੱਟ ਨੂੰ ਸਮਾਸ ਆਖੀਦਾ ਹੈ; ਜਿਵੇਂ :

ਮੂਲ-ਮੰਤ੍ਰ, ਨਿਤ-ਨੇਮ, ਪਰ-ਪੀਰ-ਨਿਵਾਰਣ, ਸਰਬ-ਸੁਖ-ਦਾਤਾ, ਆਦਿ।

**ਸੰਧੀ**—ਜਦੋਂ ਦੋ ਸ਼ਬਦਾਂ ਦੇ ਦੁੱਧ-ਪਾਣੀ ਵਾਂਗ ਨਿਰ-ਅੰਤਰ ਸੁਮੇਲ ਲਈ ਉਹਨਾਂ ਦਾ ਪਿਛਲਾ ਅਗਲਾ ਅੰਸ਼ ਪਰਸਪਰ ਮੇਲਣ ਨਾਲ ਕੋਈ ਨਵਾਂ-ਨਿਵੇਕਲਾ ਸ਼ਬਦ ਬਣੇ ਤਾਂ ਉਸ ਨੂੰ ਸੰਧੀ ਆਖੀਦਾ ਹੈ; ਜਿਵੇਂ :

ਤੁਰੀਆਵਸਥਾ [ਤੁਰੀਆ + ਅਵਸਥਾ], ਪਰਮੇਸੁਰ [ਪਰਮ + ਈਸੁਰ], ਆਦਿ।

ਜਿਵੇਂ 'ਸਮਾਸ' ਅਤੇ 'ਸੰਧੀ' ਦੀ ਉਪਰ ਦਿੱਤੀ ਪਰਿਭਾਸ਼ਾ ਤੋਂ ਵਿਦਤ ਹੈ, ਇਹਨਾਂ ਦੋਹਾਂ ਕਿਸਮਾਂ ਦੇ ਸ਼ਬਦਾਂ ਵਿਚ ਪਰਸਪਰ ਫ਼ਰਕ ਇਸ ਪ੍ਰਕਾਰ ਹੈ:

(ੳ) ਸਮਾਸ ਵਿਚ ਸ਼ਾਮਲ ਕੀਤੇ ਸ਼ਬਦ ਆਪਣੇ ਮੂਲ-ਰੂਪ ਵਿਚ ਹੀ ਇਕ ਸਾਂਝਾ ਸ਼ਬਦ-ਜੁੱਟ ਬਣਦੇ ਹਨ, ਉਹਨਾਂ ਦੇ ਰੂਪ ਵਿਚ ਕੋਈ ਭੰਨ-ਤੋੜ ਨਹੀਂ ਕੀਤੀ ਜਾਂਦੀ।

(ਅ) ਸੰਧੀ ਵਿਚ ਸ਼ਾਮਲ ਕੀਤੇ ਸ਼ਬਦਾਂ ਦਾ ਅਗਲਾ ਪਿਛਲਾ ਹਿੱਸਾ ਮੇਲਦਿਆਂ ਉਹਨਾਂ ਦੇ ਮੂਲ-ਰੂਪ ਵਿਚ ਮਾਮੂਲੀ ਜਿਹੀ ਤਬਦੀਲੀ ਵਾਪਰਦੀ ਹੈ ਅਤੇ ਦੁੱਧ-ਪਾਣੀ ਵਾਂਗ ਨਿਰ-ਅੰਤਰ ਸੁਮੇਲ ਦੇ ਫਲਸਰੂਪ ਇਕ ਨਵਾਂ-ਨਿਵੇਕਲਾ ਸ਼ਬਦ ਬਣਦਾ ਹੈ।

## ੫.੮. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕੁਝ ਸਮਾਸੀ-ਸ਼ਬਦ ਅਰਥਾਂ ਸਹਿਤ

'ਸਮਾਸ' ਤੋਂ ਭਾਵ ਹੈ—ਦੋ ਜਾਂ ਵਧੇਰੇ ਸ਼ਬਦਾਂ ਦਾ ਸੰਜੁਕਤ ਸ਼ਬਦ-ਜੁੱਟ, ਜਿਸ ਵਿਚ ਉਹਨਾਂ ਦੇ ਮੂਲ-ਰੂਪ ਵਿਚ ਕਿਸੇ ਕਿਸਮ ਦੀ ਕਾਂਟ-ਛਾਂਟ ਨਾ ਕੀਤੀ ਹੋਵੇ।

ਸਮਾਸੀ-ਸ਼ਬਦਾਂ ਦੇ ਸ਼ਬਦ-ਜੁੱਟ ਵਿਚ ਸਾਰੇ ਸ਼ਬਦ ਇੱਕੋ ਵਿਆਕਰਣਿਕ ਸ਼ਬਦ-ਸ਼੍ਰੇਣੀ ਦੇ ਵੀ ਹੋ ਸਕਦੇ ਹਨ ਅਤੇ ਵੱਖ ਵੱਖ ਸ਼ਬਦ-ਸ਼੍ਰੇਣੀਆਂ ਦੇ ਵੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕੁਝ ਸਮਾਸੀ-ਸ਼ਬਦ ਸ਼੍ਰੇਣੀ-ਵਾਰ ਥੱਲੇ ਦਿੱਤੇ ਜਾਂਦੇ ਹਨ।

**ਨਾਉਂ + ਨਾਉਂ :**

| | |
|---|---|
| ਗੁਰ-ਸਿਖੁ | [ਗੁਰੂ ਦਾ ਸਿਖ]। |
| ਗੰਗਾ-ਜਲੁ | [ਗੰਗਾ ਦਾ ਜਲ, ਭਾਵ, ਗੰਗਾ ਦੇ ਜਲ ਸਮਾਨ ਪਵਿੱਤਰ]। |
| ਚਰਨ-ਧੂਰਿ<br>ਪਗ-ਰਾਲ<br>ਪਗ-ਰੇਨੁ | [ਚਰਨਾਂ ਦੀ ਧੂੜੀ]। |
| ਦਾਸ-ਪਗ-ਰੇਨੁ | [ਦਾਸਾਂ ਦੇ ਚਰਨਾਂ ਦੀ ਧੂੜੀ]। |
| ਗਿਆਨ-ਖੜਗੁ | [ਗਿਆਨ ਦਾ ਖੰਡਾ]। |
| ਫੂਲ-ਮਾਲਾ | [ਫੁਲਾਂ ਦੀ ਮਾਲਾ]। |
| ਬ੍ਰਹਮ-ਗਿਆਨੁ | [ਬ੍ਰਹਮ ਦਾ ਗਿਆਨ]। |
| ਦੂਸਟ-ਚਉਕੜੀ | [ਦੁਸ਼ਟ-ਪੁਰਸ਼ਾਂ ਦੀ ਜੁੰਡਲੀ]। |
| ਸੰਤ-ਸਭਾ | [ਸਤ-ਪੁਰਸ਼ਾਂ ਦੀ ਸਭਾ]। |
| ਕਵਲ-ਨੈਨ | [ਕਮਲ ਵਰਗੇ ਸੁੰਦਰ ਨੈਨਾਂ ਵਾਲਾ]। |
| ਜਮ-ਦੁਆਰੁ | [ਜਮ ਦਾ ਦੁਆਰਾ]। |
| ਜਮ-ਪੰਥੁ | [ਜਮ ਦਾ ਰਸਤਾ]। |
| ਜਮ-ਜਾਲੁ<br>ਜਮ-ਫੰਧੁ | [ਜਮ ਦਾ ਫਾਹਾ]। |
| ਗਿਆਨ-ਅੰਜਨੁ | [ਗਿਆਨ ਦਾ ਸੁਰਮਾ]। |
| ਗੁਣ-ਤਾਸੁ | [ਗੁਣਾਂ ਦਾ ਖ਼ਜ਼ਾਨਾ]। |

| | |
|---|---|
| ਗੁਣ-ਨਿਧਿ<br>ਗੁਣ-ਸਾਗਰੁ } | [ਗੁਣਾਂ ਦਾ ਸਮੁੰਦਰ]। |
| ਕਰੁਣਾ-ਨਿਧਿ | [ਮਿਹਰ (ਕਿਰਪਾ) ਦਾ ਸਾਗਰ]। |
| ਜਗ-ਜੀਵਨੁ | [ਜਗਤ ਦਾ ਜੀਵਨ ਅਥਵਾ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ]। |
| ਬ੍ਰਹਮ-ਪੁਰੀ | [ਬ੍ਰਹਮਾ ਦੀ ਪੁਰੀ]। |
| ਅਕ-ਤਿਡਾ | [ਅੱਕ 'ਤੇ ਰਹਿਣ ਵਾਲਾ ਟਿੱਡਾ]। |
| ਅਗਰ-ਵਾਸੁ | [ਅਗਰ (ਊਦ) ਦੀ ਲਕੜੀ ਦੀ ਵਾਸ਼ਨਾ]। |
| ਗਰਭ-ਅਗਨਿ | [ਮਾਂ ਦੇ ਪੇਟ ਦੀ ਅਗਨੀ (ਜਠਰਾਗਨਿ)]। |
| ਗੁਰ-ਸਬਦੁ<br>ਗੁਰ-ਬਚਨੁ } | [ਗੁਰੂ ਦਾ ਉਪਦੇਸ਼]। |
| ਗੁਰ-ਮੰਤ੍ਰੁ | [ਗੁਰੂ ਦਾ ਮੰਤ੍ਰ (ਗੁਰ ਦੀਖਿਆ)]। |
| ਜਮ-ਕੰਕਰੁ | [ਜਮ ਦਾ ਦੂਤ]। |
| ਮ੍ਰਿਗ-ਤ੍ਰਿਸਨਾ<br>ਠਗ-ਨੀਰਾ } | [ਮਾਰੂਥਲ ਵਿਚ, ਪਾਣੀ ਦਾ ਝਉਲਾ ਦੇਣ ਵਾਲੀ, ਧੁੱਪ ਨਾਲ ਚਮਕਦੀ ਰੇਤ, ਭਾਵ ਬਾਹਰਲੀ ਚਮਕ-ਦਮਕ ਵਾਲੇ ਨਾਸ਼ਮਾਨ ਮਾਇਕੀ ਪਦਾਰਥ]। |
| ਦ੍ਰੁਮ-ਛਾਇਆ | [ਬ੍ਰਿਛ ਦੀ, ਸਥਿਰ ਨਾ ਰਹਿਣ ਵਾਲੀ ਛਾਂ]। |
| ਪ੍ਰਾਣ-ਅਧਾਰ | [ਪ੍ਰਾਣਾਂ ਦਾ ਆਸਰਾ]। |
| ਭੂ-ਮੰਡਲ | [ਪ੍ਰਿਥਵੀ ਦਾ ਮੰਡਲ]। |
| ਮੋਤ-ਸਰੀਆ | [ਮੋਤੀਆਂ ਦੀਆਂ ਲੜੀਆਂ]। |
| ਹਰਿ-ਚੰਦਉਰੀ | [ਰਾਜੇ ਹਰੀਸਚੰਦ੍ਰ ਦੀ ਕਲਪਿਤ ਨਗਰੀ, ਭਾਵ ਹੈ, ਬਾਹਰਲੀ ਚਮਕ-ਦਮਕ ਵਾਲੇ ਨਾਸ਼ਮਾਨ ਮਾਇਕੀ ਪਦਾਰਥ]। |
| ਚਰਨ-ਕਮਲ | [ਕਮਲ ਵਰਗੇ ਚਰਨ]। |
| ਬਾਲ-ਬੁਧਿ | [ਬਾਲਕ ਵਰਗੀ (ਨਿਰਛਲ) ਬੁੱਧੀ]। |
| ਭੁਜ-ਬਲ-ਬੀਰ | [ਭੁਜਾਂ ਦੇ ਬਲ ਕਰਕੇ ਬਲਵਾਨ]। |
| ਜੀਅ-ਦਾਨੁ | [ਜੀਵਾਤਮਾ ਦੇ ਕੰਮ ਆਉਣ ਵਾਲਾ ਦਾਨ]। |
| ਨਰ-ਸਿੰਘ | [ਮਨੁੱਖ ਅਤੇ ਸ਼ੇਰ ਦੇ ਮਿਲਵੇਂ ਰੂਪ ਵਾਲਾ]। |
| ਜਟਾ-ਜੂਟ | [ਜਟਾਂ ਦੇ ਜੂੜੇ ਸਹਿਤ]। |
| ਚਕ੍ਰ-ਪਾਣਿ | [ਹੱਥ ਵਿਚ ਚੱਕਰ ਰੱਖਣ ਵਾਲਾ]। |
| ਨਿਸਿ-ਦਿਨੁ<br>ਨਿਸਿ-ਬਾਸੁਰੁ } | [ਰਾਤ ਅਤੇ ਦਿਨ]। |
| ਕਾਮ-ਧੇਨੁ | [ਮਨੋ-ਕਾਮਨਾ ਪੂਰੀ ਕਰਨ ਵਾਲੀ ਗਾਂ]। |
| ਕਰਮ-ਮਣੀ | [ਭਾਗਸ਼ੀਲ ਬਣਾਉਣ ਵਾਲੀ ਮਣੀ]। |
| ਕਰਮ-ਕਾਂਡ | [(ਵੇਦ ਵਿਚਲਾ) ਕਰਮ ਅਤੇ ਕਰਮ-ਫਲ ਦਾ ਬਿਓਰਾ ਦੇਣ ਵਾਲਾ ਅਧਿਆਇ]। |

**ਨਾਉਂ + ਕਿਰਦੰਤ :**

| | |
|---|---|
| ਅਘ-ਖੰਡੁ<br>ਅਘ-ਨਾਸੁ | [ਪਾਪ ਨਾਸ ਕਰਨ ਵਾਲਾ]। |
| ਦਸਤ-ਗੀਰ | [ਹੱਥ ਫੜਨ ਵਾਲਾ, ਮਦਦਗਾਰ]। |
| ਗਲ-ਵਢ | [ਗਲ ਵੱਢਣ ਵਾਲੇ, ਹਤਿਆਰੇ]। |
| ਕਰਮਾ-ਕਾਰੀ | [ਕਰਮ-ਕਾਂਡ ਕਰਨ ਵਾਲਾ]। |
| ਕਾਮ-ਕ੍ਰੋਧ-ਹਰਨ | [ਕਾਮ ਅਤੇ ਕ੍ਰੋਧ ਦੂਰ ਕਰਨ ਵਾਲਾ]। |
| ਦੁਰਤ-ਦਵਣੁ | [ਪਾਪ ਨਾਸ ਕਰਨ ਵਾਲਾ]। |
| ਦੁਖ-ਹਰਤਾ | [ਦੁਖ ਦੂਰ ਕਰਨ ਵਾਲਾ]। |
| ਦੀਨ-ਦੁਖ-ਭੰਜਨੁ | [ਨਿਤਾਣਿਆਂ ਦੇ ਦੁਖ ਨਾਸ ਕਰਨ ਵਾਲਾ]। |
| ਤੀਰਥ-ਵਾਸੀ | [ਤੀਰਥ ਉੱਤੇ ਵਸਣ ਵਾਲਾ]। |
| ਤ੍ਰਿਅ-ਜਿਤੁ | [ਇਸਤਰੀ ਦਾ ਜਿਤਿਆ ਹੋਇਆ]। |
| ਰਥ-ਵਾਹੁ | [ਰੱਥ ਚਲਾਉਣ ਵਾਲਾ]। |
| ਮਲ-ਭਖੁ | [ਗੰਦ ਖਾਣ ਵਾਲਾ]। |
| ਮਾਣਸ-ਖਾਣੇ | [ਮਨੁੱਖਾਂ ਨੂੰ ਖਾਣ ਵਾਲੇ]। |
| ਗਰੀਬ-ਨਿਵਾਜੁ | [ਗ਼ਰੀਬਾਂ ਨੂੰ ਨਿਵਾਜਣ ਵਾਲਾ]। |
| ਜਗ-ਮੋਹਨੀ | [ਜਗਤ ਨੂੰ ਮੋਹ ਲੈਣ ਵਾਲੀ, ਭਾਵ ਮਾਇਆ]। |
| ਨਰਕ-ਪਾਤੀ | [ਨਰਕ ਵਿਚ ਪੈਣ ਜੋਗ]। |
| ਬਿਸੰਭਰ | [ਬਿਸੁਅੰ-ਭਰ (ਸਮੁੱਚੇ ਸੰਸਾਰ ਦਾ ਪਾਲਕ)]। |
| ਰਿਪੁਤਾਪਨ | [ਧਰਮ ਦੇ ਵੈਰੀਆਂ ਨੂੰ ਦੰਡ ਦੇਣ ਵਾਲਾ]। |
| ਮਧੁ-ਸੂਦਨ | [ਮਧੂ ਦੈਂਤ ਨੂੰ ਸੰਘਾਰਨ ਵਾਲਾ (ਵਾਹਿਗੁਰੂ)]। |
| ਰਤੁ-ਪੀਣੇ | [ਖ਼ੂਨ ਪੀਣ ਵਾਲੇ, ਜ਼ਾਲਮ]। |
| ਨਕ-ਵਢੇ | [ਵਢੇ ਹੋਏ ਨੱਕ ਵਾਲੇ]। |
| ਅਰਿ-ਘਾਲਯ | [ਵੈਰੀਆਂ (ਧਰਮ-ਦੋਖੀਆਂ) ਦਾ ਨਾਸ ਕਰਨ ਵਾਲਾ]। |

**ਕਿਰਦੰਤ + ਨਾਉਂ :**

| | |
|---|---|
| ਉਡਨ-ਪੰਖੇਰੂ | [ਉਡਣ ਵਾਲਾ ਪੰਖੀ]। |
| ਚਲ-ਚਿਤ | [ਚਲਾਇਮਾਨ ਚਿਤ ਵਾਲੇ]। |
| ਠਗ-ਮੂਰੀ | [ਠਗਣ ਦੇ ਕੰਮ ਆਉਣ ਵਾਲੀ ਬੂਟੀ ਠਗ-ਬੂਟੀ]। |

**ਵਿਸ਼ੇਸ਼ਣ + ਨਾਉਂ :**

| | |
|---|---|
| ਪਰਮ-ਹੰਸੁ | [ਸ਼੍ਰੋਮਣੀ ਹੰਸ (ਤੱਤ-ਵੇਤਾ)]। |
| ਪਰਮ-ਪੁਰਖੁ | [ਸਰਬੋਤਮ ਪੁਰਸ਼]। |
| ਅੰਧ-ਕੂਪੁ | [ਅੰਨ੍ਹਾ ਖੂਹ (ਸੰਸਾਰ)]। |
| ਅਨ-ਰਸ | [ਹੋਰ ਹੋਰ ਕਿਸਮ ਦੇ ਰਸ]। |
| ਬਦ-ਨਦਰਿ | [ਮੰਦੀ ਦ੍ਰਿਸ਼ਟੀ]। |
| ਦਿਬ-ਦ੍ਰਿਸਟਿ | [ਪ੍ਰਕਾਸ਼-ਮਈ ਦ੍ਰਿਸ਼ਟੀ]। |
| ਸਹਸ-ਬਾਹੁ | [ਹਜ਼ਾਰਾਂ ਬਾਹਾਂ ਵਾਲਾ]। |
| ਲਖ-ਬਾਹਾ | [ਲੱਖਾਂ ਬਾਹਾਂ ਵਾਲਾ]। |

| | |
|---|---|
| ਅਨ-ਟੇਕ | [ਕਿਸੇ ਹੋਰ ਦੀ ਟੇਕ]। |
| ਚਤੁਰ-ਭੁਜ | [ਚਾਰ ਬਾਹਾਂ ਵਾਲਾ]। |
| ਦਸ-ਦੁਆਰਾ | [ਦਸ ਦੁਆਰਿਆਂ ਵਾਲਾ (ਪਿੰਡ)]। |
| ਬੁਡ-ਭੁਜ | [ਡੁਡੀਆਂ (ਕੋੜ੍ਹ-ਰੋਗ ਕਾਰਨ ਝੜੇ ਹੋਏ ਹੱਥਾਂ ਵਾਲੀਆਂ) ਬਾਹਵਾਂ ਵਾਲਾ]। |
| ਤ੍ਰੈ-ਪਾਲ | [ਤਿੰਨਾਂ ਪਾਲਾਂ ਵਾਲੀ, ਗਾਇਤ੍ਰੀ]। |
| ਦੋ-ਰਾਹਾ | [ਦ੍ਵੈਤਾ-ਭਾਵ ਵਾਲਾ ਰਾਹ]। |
| ਤੀਨ-ਖੋੜਾ (ਕਾਲ) | [ਤਿੰਨ ਖੋੜਾਂ (ਭੂਤ ਕਾਲ, ਵਰਤਮਾਨ ਕਾਲ, ਭਵਿੱਖਤ ਕਾਲ) ਵਾਲਾ (ਕਾਲ)]। |
| ਨਉ-ਹੁਲਾ | [ਨਵੇਂ ਹੁਲਾਰੇ ਵਾਲਾ (ਜੋਬਨ)]। |
| ਖੁਸਿ-ਖਬਰੀ | [ਖ਼ੁਸ਼ੀ ਦੀ ਖ਼ਬਰ]। |
| ਉਚ-ਹਦੀ | [ਉੱਚੀ ਹੱਦ ਵਾਲਾ (ਵੈਣੁ)]। |
| ਮਹਾ-ਬਲੀ | [ਵੱਡੇ ਬਲ ਵਾਲਾ]। |
| ਤਿ-ਹਟੜੇ | [ਤ੍ਰੈ-ਗੁਣੀ ਸਰੀਰ ਰੂਪੀ ਹਟਾਂ ਵਾਲੇ]। |
| ਕਾਲ-ਮੁਖਾ | [ਕਾਲੇ ਮੂੰਹ ਵਾਲਾ]। |
| ਮਿਠ-ਬੋਲੜਾ | [ਮਿੱਠੇ ਬੋਲ ਬੋਲਣ ਵਾਲਾ]। |
| ਨੈਨ-ਸਿਲੋਨੀ | [ਸੁੰਦਰ ਨੈਣਾਂ ਵਾਲੀ]। |
| ਸਿਰ-ਖੁਥੇ | [ਖੁਥੇ ਹੋਏ ਹਨ ਸਿਰ ਜਿਨ੍ਹਾਂ ਦੇ]। |
| ਦੁ-ਪਦਾ | [ਦੋ ਪਦਿਆਂ ਵਾਲਾ]। |
| ਤਿ-ਪਦਾ | [ਤ੍ਰੈ ਪਦਿਆਂ ਵਾਲਾ]। |
| ਚਉ-ਪਦਾ | [ਚਾਰ ਪਦਿਆਂ ਵਾਲਾ]। |
| ਪੰਚ-ਪਦਾ | [ਪੰਜ ਪਦਿਆਂ ਵਾਲਾ]। |
| ਅਸਟ-ਪਦੀ | [ਅੱਠ ਪਦਿਆਂ ਵਾਲੀ]। |
| ਬਾਵਨ ਅਖਰੀ | [ਬਵੰਜਾ-ਅੱਖਰੀ, ਗੁਰਮੁਖੀ ਅੱਖਰਾਂ ਨੂੰ ਲੈ ਕੇ ਗੁਰ-ਉਪਦੇਸ਼ ਨਿਰੂਪਣ ਕਰਨ ਵਾਲੀ ਬਾਣੀ]। |
| ਸੁਖਮਨੀ | [ਮਨ ਨੂੰ ਆਤਮ-ਸੁਖ ਦੇਣ ਵਾਲੀ ਬਾਣੀ]। |
| ਨੀਚ-ਕੁਲਾ | [ਨੀਵੀਂ ਕੁਲ ਵਾਲਾ]। |
| ਧਾਤੁਰ-ਬਾਜੀ | [ਮਾਇਆ ਦੀ ਨਾਸ਼ਮਾਨ ਖੇਡ]। |
| ਲਖ-ਦਾਤੀ (ਦਾਤਿ) | [ਲੱਖਾਂ ਦਾਤਾਂ ਵਰਗੀ (ਦਾਤਿ)]। |

**ਵਿਸ਼ੇਸ਼ਣ + ਵਿਸ਼ੇਸ਼ਣ :**

| | |
|---|---|
| ਚਉ-ਦਸ<br>ਚਤੁਰ-ਦਸ } | [ਚੌਦਹ]। |
| ਦਸ-ਅਠ (ਅਸਟ) | [ਅਠਾਰਹ]। |
| ਦੁਆ-ਦਸ<br>ਬੇ-ਦਸ } | [ਬਾਰਹ]। |
| ਤ੍ਰਿਹ-ਦਸ | [ਤੇਰਹ]। |
| ਦਸ-ਚਾਰਿ | [ਚੌਦਹ]। |

| | |
|---|---|
| ਅਠ-ਸਠਿ | [ਅਠਾਹਠ]। |
| ਛਿਅ-ਚਾਰਿ | [ਦਸ (ਫ਼ਿਰਕੇ)]। |
| ਸਤਰਿ-ਦੋਇ | [ਬਹੱਤਰਿ]। |
| ਨਵਾਂ-ਨਿਰੋਆ | [ਸਦਾ ਸੱਜਰਾ ਅਤੇ ਸੁਅਸਥ]। |
| ਨਵਲ-ਨਵਤਨ | [ਸਦਾ ਹੀ ਨਵਾਂ-ਨਿਕੋਰ]। |

**ਕ੍ਰਿਆ-ਵਿਸ਼ੇਸ਼ਣ + ਕਿਰਦੰਤ :**

| | |
|---|---|
| ਅੰਤਰ-ਜਾਮੀ | [ਅੰਦਰ ਦੀ ਜਾਣਨ ਵਾਲਾ]। |
| ਪਾਰ-ਗਿਰਾਮੀ | [ਪਾਰ ਪੁੱਜਾ ਹੋਇਆ]। |
| ਚਿਰੀ-ਵਿਛੁੰਨਾ | [ਚਿਰ ਤੋਂ ਵਿਛੁੜਿਆ ਹੋਇਆ]। |
| ਚਿਰੰ-ਜੀਵੀ | [ਚਿਰੰਕਾਲ ਜੀਊਣ ਵਾਲਾ]। |

**ਵਿਸ਼ੇਸ਼ਣ + ਕ੍ਰਿਆ-ਵਿਸ਼ੇਸ਼ਣ :**

| | |
|---|---|
| ਅਧ-ਬੀਚਿ<br>ਅਧ-ਮਾਝਿ } | [ਅਧ ਵਾਟੇ, ਅਧ-ਵਿਚਕਾਰ]। |
| ਚਉ-ਗਿਰਦ | [ਚਾਰੇ ਪਾਸੇ]। |
| ਤ੍ਰਿ-ਬਿਧਿ | [ਤਿੰਨ ਪ੍ਰਕਾਰ ਦੀ]। |
| ਬਹੁ-ਭਾਤੀ | [ਬਹੁ ਪ੍ਰਕਾਰ ਦੇ]। |
| ਅਨਿਕ-ਪ੍ਰਕਾਰੀ | [ਕਈ ਢੰਗਾਂ ਨਾਲ (ਤਿਆਰ ਕੀਤੇ)]। |

**ਪੜਨਾਉਂ + ਨਾਉਂ :**

| | |
|---|---|
| ਅਪ-ਬਲ | [ਆਪਣਾ ਬਲ]। |
| ਅਪ-ਦਸੇ | [ਆਪਣੇ ਦਾਸ]। |
| ਅਪ-ਤਨ | [ਆਪਣਾ ਸਰੀਰ]। |
| ਨਿਜ-ਘਰ | [ਆਪਣਾ ਘਰ]। |
| ਤਿਨਰ (ਤਿ-ਨਰ) | [ਤੇ (ਉਹ) ਨਰ]। |

**ਕ੍ਰਿਆ-ਵਿਸ਼ੇਸ਼ਣ + ਨਾਉਂ :**

| | |
|---|---|
| ਅੰਤਰ-ਆਤਮੈ | [ਅੰਦਰ, ਆਪਣੇ ਆਪੇ ਵਿਚ]। |
| ਅੰਤ-ਕਾਲ | [ਅੰਤਲੇ ਸਮੇਂ]। |
| ਸਦ-ਬਸੰਤ | [ਸਦੀਵੀ ਬਸੰਤ]। |
| ਨਿਤ-ਨੇਮ | [ਨਿਤ ਦਾ ਨੇਮ]। |

**ਕ੍ਰਿਆ-ਵਿਸ਼ੇਸ਼ਣ + ਕ੍ਰਿਆ-ਵਿਸ਼ੇਸ਼ਣ :**

| | |
|---|---|
| ਨਿਤ-ਪ੍ਰਤਿ | [ਹਰ ਰੋਜ਼]। |
| ਪਰਾ-ਪੂਰਬਲਾ | [ਸਭ ਤੋਂ ਪਹਿਲਾਂ ਦਾ]। |
| ਆਸਿ-ਪਾਸਿ | [ਆਲੇ-ਦੁਆਲੇ]। |
| ਪਾਸਿ-ਦੁਆਸਿ | [ਨੇੜੇ-ਤੇੜੇ]। |
| ਅਜੁ-ਕਲਿ | [ਅੱਜ ਭਲਕੇ]। |

ਅਗੋਂ-ਪਿਛੀ [ਅਗੜ-ਪਿਛੜ]।
ਈਹਾ-ਊਹਾ [ਏਥੇ ਓਥੇ]।

## ੫.੯. ਗੁਰਬਾਣੀ ਵਿਚਲੇ ਸੰਧੀ ਵਾਲੇ ਕੁਝ ਸ਼ਬਦ— ਉਹਨਾਂ ਦੀ ਵਯੁਤਪੱਤਿ ਅਤੇ ਅਰਥ

ੴ, ਉਚਾਰਣ ਓਅੰਕਾਰ (ਪੰਨਾ ੧) ਓਅੰ + ਅਕਾਰ [ਸਿਰਜਨਾਤਮਕ ਅਤੇ ਵਿਆਪਕ-ਸੱਤਾ ਸੰਪੰਨ ਬ੍ਰਹਮ]।

ਉਤੰਗੀ (੧੪੧੦) ਉਤ + ਅੰਗੀ [ਉਭਰਵੇਂ ਅੰਗਾਂ ਵਾਲੀ]।

ਅਧਾਖ੍ਰੁ (੨੭੩) ਅਧ + ਅਖ੍ਰੁ [ਅੱਧਾ ਅੱਖਰ, ਭਾਵ, ਤਨਕ ਮਾਤ੍ਰ]

ਅਨਦਾਈ (੬੧੨) ਅਨਦ + ਦਾਈ [ਅਨੰਦ ਦੇਣ ਵਾਲਾ]।

ਅਨਾਦਿ (੮੭੩) ਅਨ + ਆਦਿ [ਅੰਨ ਆਦਿਕ]।

ਅਜਬਾਕ੍ਰਿਤ (ਜਾਪ) ਅਜਬ + ਆਕ੍ਰਿਤ [ਵਿਸਮਾਦੀ ਹੋਂਦ ਵਾਲਾ, ਵਾਹਿਗੁਰੂ]।

ਏਕੰਕਾਰ (੨੭੬) ਏਕੰ + ਅਕਾਰ [ਦਿਬ-ਅਕਾਰ ਵਾਲਾ, ਅਦੁੱਤੀ ਬ੍ਰਹਮ]।

ਇੰਦ੍ਰਾਸਣਿ (੮) ਇੰਦ੍ਰ + ਆਸਣਿ [ਆਪਣੇ ਰਾਜ-ਸਿੰਘਾਸਣ ਉੱਤੇ।

ਸਿਹਜਾਸਣੀ (੧੩੮) ਸਿਹਜਾ + ਆਸਣੀ [ਸਿਹਜਾ ਉੱਤੇ ਹੀ ਆਸਣ ਰੱਖਣ ਵਾਲਾ]।

ਸਤਵੰਤਾਸਾੜਾ (੧੦੯੭) ਸਤਵੰਤ + ਅਸਾੜਾ [ਸਾਡਾ (ਮਨ) ਸਤਵੰਤਾ ਹੋ ਗਿਆ ਹੈ]।

ਸੇਤੰਬਰੁ (੪੭੦) ਸੇਤ + ਅੰਬਰੁ [ਸਫ਼ੈਦ ਲਿਬਾਸ ਵਾਲਾ]।

ਸੁਧਾਖ੍ਰਰ (੨੬੨) ਸੁਧਾ + ਅਖ੍ਰਰ [ਅੰਮ੍ਰਿਤ-ਬਚਨ]।

ਸਨਕਾਦਿ (੩੩੯) ਸਨਕ + ਆਦਿ [ਸਨਕ ਆਦਿ]।

ਸਮਬ੍ਰਿਅੰ (੫੨੬) ਸਮ + ਅਬਇਅੰ [ਪੂਰਨ ਤੌਰ 'ਤੇ ਅ-ਬਦਲ, ਭਾਵ, ਨਾਸ ਰਹਿਤ]

ਸਰਬਾਂਗੈ (੧੨੧੦) ਸਰਬ + ਅੰਗੈ [੧. ਸਰਬ-ਪੱਖ-ਪੂਰਣ, ੨. ਸਭਨਾਂ ਦੇ ਅੰਗ-ਸੰਗ (ਵਾਹਿਗੁਰੂ)]

ਸਰਬਾਤਮੁ (੧੩੯੦) ਸਰਬ + ਆਤਮੁ [ਸਭਨਾਂ ਵਿਚਲੀ ਚੇਤਨ-ਸੱਤਾ]।

ਸੁਆਰਥੀ = ਸ੍ਵਾਰਥੀ (੮੫੮) = ਸ੍ਵ + ਅਰਥੀ [ਆਪਣਾ ਪ੍ਰਯੋਜਨ ਪੂਰਨ ਕਰਨ ਵਾਲਾ, ਖ਼ੁਦਗ਼ਰਜ਼]।

ਸਰਣਾਗਤਿ (੧੬੩) ਸਰਣ + ਆਗਤਿ [ਸਰਨ ਵਿਚ ਆਇਆ ਹੋਇਆ]।

ਹਰਣਾਖੀ (੯੫੯) ਹਰਣ + ਅਖੀ [ਹਰਨ ਵਰਗੀਆਂ ਸੁੰਦਰ ਅੱਖਾਂ ਵਾਲੀ, ਮ੍ਰਿਗ-ਨੈਨੀ]।

ਕਨਕਾਮਨੀ (੧੩੭੨) ਕਨਕ + ਕਾਮਨੀ [ਸੋਨਾ ਅਤੇ ਇਸਤਰੀ]।

ਕਰਮਾਤਾ (੨੫੩) ਕਰਮ + ਮਾਤਾ [ਕਰਮ-ਕਾਂਡ ਵਿਚ ਮੱਤਾ ਹੋਇਆ]।

ਕਾਮਾਰਥੀ (੮੫੮) ਕਾਮ + ਅਰਥੀ [ਕਾਮਨਾ ਪੂਰਤੀ ਦਾ ਮੁਤਲਾਸ਼ੀ (ਚਾਹਵਾਨ)]।

ਕਲ੍ਹਚਰੈ (੧੩੯੭) ਕਲਿਅ + ਉਚਰੈ [ਕਲਿਅ ਨਾਮੀ ਭੱਟ ਆਖਦਾ ਹੈ]।

ਕਰੁਣਾਕਰ (ਜਾਪੁ) ਕਰੁਣਾ + ਆਕਰ [ਤਰਸ ਦੀ ਖਾਣ (ਮੁਜੱਸਮਾ, ਵਾਹਿਗੁਰੂ)]।
ਕਰੁਣਾਲਯ (ਜਾਪੁ) ਕਰੁਣਾ + ਆਲਯ [ਤਰਸ ਦਾ ਘਰ (ਪੁੰਜ), ਵਾਹਿਗੁਰੂ]।
ਖੁਧਿਆਰਥ (੯੩੯) ਖੁਧਿਆ + ਆਰਤ [ਭੁੱਖ ਨਾਲ ਵਿਆਕੁਲ ਹੋਇਆ ਹੋਇਆ]।
ਖੁਧਿਆ + ਆਰਥ

ਗਗਨੰਤਰਿ (੬੩੫) ਗਗਨ + ਅੰਤਰਿ [(ਦਸਮ-ਦੁਆਰ) ਵਿਚ]।

ਘੋਰੰਧਾਰ (੧੩੪੬) ਘੋਰ + ਅੰਧਾਰ [ਘੁਪ ਅਨ੍ਹੇਰਾ]।

ਚਤੁਰਾਂਗਾ (੭੦੦) ਚਤੁਰ + ਅੰਗਾ [ਚਾਰ-ਅੰਗੀ (ਹਾਥੀ, ਰਥ, ਪੈਦਲ, ਘੋੜੇ) ਫ਼ੌਜ ਵਾਲਾ]।

ਚਰਣਾਰਬਿੰਦ (੨੫੪) ਚਰਣ + ਅਰਬਿੰਦ [ਕਮਲ ਵਰਗੇ ਨਿਰਮਲ ਚਰਨ]।

ਜਸਮਰਣੇਨ (੫੨੬) ਜਸ + ਸਮਰਣੇਨ [ਜਿਸ ਦਾ ਸਿਮਰਨ ਕਰਨ ਨਾਲ]।
ਜੋਗੇਸੁਰ (੧੩੯੯) ਜੋਗ + ਈਸੁਰ [ਜੋਗੀ-ਰਾਜ]।
ਜਗਦੀਸ (੭) ਜਗਦ + ਈਸ [ਜਗਤ ਦਾ ਸੁਆਮੀ]।
ਜਗੰਨਾਥ (੧੭੦) ਜਗਨ + ਨਾਥ [ਜਗਤ ਦਾ ਸੁਆਮੀ]।
ਜਠਰਾਗਨਿ (੧੩੫੫) ਜਠਰ + ਅਗਨਿ [ਮਾਂ ਦੇ ਪੇਟ ਦੀ ਅਗਨੀ]।
ਜਰਾਧਿ (੫੨੬) ਜਰਾ + ਆਧਿ [ਬੁਢੇਪਾ ਰੋਗ]।
ਜਲਾਸਰੇ (ਜਾਪੁ) ਜਲ + ਆਸਰੇ [ਹੇ ਜਲ ਦਾ ਆਸਰਾ-ਸਾਗਰ-ਰੂਪ ਵਾਹਿਗੁਰੂ !]।

ਤਤ੍ਰਾਗਤ (੧੩੫੪) ਤਤ੍ਰ + ਆਗਤ [ਤਿਥੇ ਆਇਆ ਹੋਇਆ]।
ਤਿਨਰ (੧੩੯੪) ਤਿਨ + ਨਰ [ਤਿਨ੍ਹਾਂ ਮਨੁੱਖਾਂ ਨੂੰ]।
ਤੁਰੀਆਵਸਥਾ (੧੫੪) ਤੁਰੀਆ + ਅਵਸਥਾ [ਸਹਜ-ਅਸਵਥਾ]।

ਦਿਗੰਬਰੁ (੩੫੬) ਦਿਗ + ਅੰਬਰੁ [ਦਿਗ (ਦਿਸ਼ਾ) ਹਨ, ਜਿਸ ਦੇ ਅੰਬਰ (ਬਸਤਰ), ਭਾਵ, ਨਾਂਗਾ]
ਦੂਧਾਧਾਰੀ (੯੭੩) ਦੂਧ + ਅਧਾਰੀ [ਦੁੱਧ ਦੇ ਆਧਾਰ 'ਤੇ ਰਹਿਣ ਵਾਲਾ]।
ਦੇਵਾਕਰ (੧੩੫੦) ਦੇਵ + ਆਕਰ [ਪ੍ਰਕਾਸ਼ ਦਾ ਮੂਲ-ਸ੍ਰੋਤ]।
ਦਾਮੋਦਰੁ (੨੪੯) ਦਾਮ + ਉਦਰੁ [ਦਾਮ (ਵਿਸ਼੍ਵ) ਹੈ, ਜਿਸ ਦੇ ਉਦਰ (ਪੇਟ) ਵਿਚ (ਵਾਹਿਗੁਰੂ)]।

ਨਕਟੀ (੪੭੬) ਨਕ + ਕਟੀ [ਕਟੇ ਹੋਏ ਨੱਕ ਵਾਲੀ, ਭਾਵ, ਮਾਇਆ]।
ਨਿਰਾਸਾ (੧੪੦) ਨਿਰ + ਆਸਾ [ਆਸਾ ਰਹਿਤ]।
ਨਿਰਾਲੰਬੁ (੧੩੩੨) ਨਿਰ + ਆਲੰਬੁ [ਆਸਰੇ ਤੋਂ ਬੇ-ਮੁਥਾਜ]।
ਨਿਰਾਸਰੇ (ਜਾਪੁ) ਨਿਰ + ਆਸਰੇ [ਆਸਰੇ ਰਹਿਤ]।
ਨਿਰੰਕਾਰੁ (੯) ਨਿਰੰ + ਆਕਾਰੁ [ਅਕਾਰ ਰਹਿਤ]।
ਨਿਰਾਹਾਰੁ (੯੪੦) ਨਿਰ + ਆਹਾਰੁ [ਆਹਾਰ ਰਹਿਤ]।
ਨਿਰੰਜਨੁ (੩) ਨਿਰ + ਅੰਜਨੁ [ਕਾਲਖ ਰਹਿਤ]।
ਨਿਰਾਲਮੁ (੨੨੭) ਨਿਰ + ਆਲਮੁ [ਸੰਸਾਰ ਤੋਂ ਅਲੱਗ]।
ਨਿਰਾਪਰਾਧ (੩੭੨) ਨਿਰ + ਅਪਰਾਧ [ਬੇ-ਕਸੂਰ]।

ਪੰਚਾਹਰੁ (੧੪੦੯) 'ਪੰਚ + ਆਹਰਣ' ਦਾ ਸੰਖਿਪਤ ਕਾਵਿ-ਰੂਪ 'ਪੰਚਾਹਰੁ' [ਪੰਜਾਂ ਗਿਆਨ-ਇੰਦਰੀਆਂ ਨੂੰ ਵਿਕਾਰਾਂ ਵੱਲ ਲਿਜਾਣ ਵਾਲਾ—ਮਨ]

ਪ੍ਰਸੰਨਮਿਦੰ (੫੨੬) ਪ੍ਰਸੰਨਮ + ਇਦੰ [ਇਹ ਪਰਮਾਤਮਾ ਸਦਾ ਖਿੜਿਆ ਰਹਿੰਦਾ ਹੈ]।
ਪਰਮਦਭੁਤੰ (੫੨੬) ਪਰਮ + ਅਦਭੁਤੰ [ਬਹੁਤ ਹੀ ਅਸਚਰਜ]।
ਪਰਮਾਤਮੁ (੪੨੧) ਪਰਮ+ਆਤਮੁ [ਚੇਤਨਾ (ਆਤਮਾ) ਦਾ ਮੂਲ-ਸ੍ਰੋਤ (ਵਾਹਿਗੁਰੂ)]।
ਪਰਮਾਨੰਦੁ (੧੫੪) ਪਰਮ + ਅਨੰਦੁ [ਸਰਵ-ਸ੍ਰੇਸ਼ਟ ਅਨੰਦ, ਬ੍ਰਹਮਾਨੰਦ]।
ਪਰਮਾਦਿ (੫੨੬) ਪਰਮ + ਆਦਿ [ਸਭ ਤੋਂ ਪਹਿਲ ਅਤੇ ਸਭ ਦਾ ਆਦਿ]।
ਪੁਰਖਮਨੋਪਿਮੰ (੫੨੬) ਪੁਰਖੰ (ਪੁਰਖਮ) + ਅਨੋਪਿਮੰ [ਉਪਮਾ ਰਹਿਤ ਵਿਆਪਕ ਪ੍ਰਭੂ]।
ਪਰਮੇਸੁਰੁ (੧੩੭) ਪਰਮ + ਈਸੁਰੁ [ਸਭ ਤੋਂ ਵੱਡਾ ਸਾਹਿਬ]।
ਪੀਤੰਬਰੁ (੫੨੬) ਪੀਤ + ਅੰਬਰੁ [ਪੀਲੇ ਬਸਤਰਾਂ ਵਾਲਾ, ਵਾਹਿਗੁਰੂ]।
ਪੁਰਖੋਤਮੁ (੭੩੧) ਪੁਰਖ + ਉਤਮੁ [ਸਰਬੋਤਮ ਪੁਰਖ]।
ਪੂਜਾਚਾਰ (੧੩੦੫) ਪੂਜਾ + ਆਚਾਰ [ਆਚਾਰ ਸਹਿਤ, ਵਿਧੀ ਪੂਰਬਕ ਪੂਜਾ]।
ਪਾਪਿਸਟ (੬੫੧) ਪਾਪ + ਇਸਟ [ਜਿਸ ਨੂੰ ਪਾਪ ਬਹੁਤ ਪਿਆਰਾ ਹੈ, ਮਹਾਂ ਪਾਪੀ]।
ਪ੍ਰਾਤਮਾ (੮੬੮) ਪਰਾ + ਆਤਮਾ [ਮਨੁੱਖੀ ਸੂਝ-ਸਮਝ ਤੋਂ ਪਰ੍ਹੇ ਪਰਮ-ਚੇਤਨਾ]।
ਪੁਛਾਪੁਛ (੧੪੮) ਪੁਛ + ਅਪੁਛ [ਇਹ ਪੁਛ, ਅਪੁਛ (ਪੁੱਛਣ-ਦੱਸਣ ਤੋਂ ਪਰ੍ਹੇ ਹੈ)]।
ਪਾਪਾਤਮਾ (੧੩੫੮) ਪਾਪ + ਆਤਮਾ [ਦੁਸ਼ਟ ਆਤਮਾ]।
ਪੁਰਸਾਬਿਰਾ (੬੯੩) ਪੁਰਸ + ਆਬਿਰਾ [ਪੁਰਸ (ਪਰਮਾਤਮਾ) ਪ੍ਰਗਟ ਹੋਇਆ]।
ਪੁਰਸਾਦਮਰਾ (੬੯੩) ਪੁਰਸਾਤ + ਅਮਰਾ [ਪੁਰਸ ਤੋਂ ਮਾਇਆ ਪੈਦਾ ਹੋਈ]।

ਬਾਂਵਾਂਗਿ (੧੩੯੪) ਬਾਂਵਾ + ਅੰਗਿ [ਬਾਵੇਂ ਅੰਗ ਵੱਲ, ਖੱਬੇ ਪਾਸੇ]।
ਬਿਖਾਗਨਿ (੧੩੪੭) ਬਿਖ + ਅਗਨਿ [ਵਿਸ਼ਿਆਂ ਦੀ ਤਪਸ਼]।
ਬ੍ਰਹਮੰਸ (੧੧੫੬) ਬ੍ਰਹਮਾ + ਅੰਸ [ਬ੍ਰਹਮਾ ਦੀ ਅੰਸ, ਸਨਕ ਆਦਿਕ]

ਭਾਰਾਤੋਲੀ (੭੮੦) ਭਾਰ + ਅਤੋਲੀ [ਅਤੁਲ ਭਾਰ (ਗੌਰਵ) ਵਾਲੀ)]।
ਭਜਨਾਸਨੰ (੧੩੫੫) ਭਜਨ + ਅਸਨੰ [ਭਜਨ ਦਾ ਭੋਜਨ]।
ਭਸਮੜਿ (੪੬੪) ਭਸਮ + ਮੜਿ [ਸਵਾਹ ਦੀ ਢੇਰੀ]।

ਮੁਖਾਰਬਿੰਦ (੧੩੦੪) ਮੁਖ + ਅਰਬਿੰਦ [ਕਮਲ ਵਰਗਾ ਸੁੰਦਰ ਮੁਖ]।
ਮੁਖਾਗਰ (੭੦) ਮੁਖ + ਆਗਰ [ਮੂੰਹ ਦੇ ਅੱਗੇ, ਭਾਵ, ਮੂੰਹ-ਜ਼ਬਾਨੀ]।
ਮਧੰਤ੍ਰ (੬੮੨) ਮਧਿ + ਅੰਤ [ਜੀਵਨ ਵਿਚ ਅਤੇ ਅੰਤ ਵੇਲੇ]।
ਮੁਨੀਸਰ (੧੧੫੬) ਮੁਨਿ + ਈਸਰ [ਵੱਡੇ ਮੁਨੀ]।
ਮੁਰਾਰਿ (੧੮) ਮੁਰ + ਅਰਿ [ਮੁਰ-ਦੈਂਤ ਦਾ ਵੈਰੀ, ਵਾਹਿਗੁਰੂ]
ਮਲਾਖਾੜਾ (੧੨੮੦) ਮਲ + ਅਖਾੜਾ [ਪਹਿਲਵਾਨਾਂ ਦਾ ਅਖਾੜਾ]।
ਮਨੋਰਮੰ (੫੨੬) ਮਨਸ੍ + ਰਮੰ
ਮਨਹ + ਰਮੰ
ਮਨਃ + ਰਮੰ
ਮਨ + ਉ + ਰਮੰ
ਮਨ੍ + ਅ + ਉ + ਰਮੰ
ਮਨ੍ + ਓ + ਰਮੰ
ਮਨੋ + ਰਮੰ
[ਮਨ ਨੂੰ ਪ੍ਰਸੰਨ ਕਰਨ ਵਾਲਾ]।

ਰਖੀਸੁਰ (੯) ਰਿਖਿ + ਈਸੁਰ (ਗੁਰਬਾਣੀ ਵਿਚਲਾ ਭਾਸ਼ਾ-ਰੂਪ ਰਖ + ਈਸੁਰ) [ਰਿਖੀ-ਰਾਜ]।

ਰਾਜਾਸ੍ਰਮ (੧੨੫੨) ਰਾਜ + ਆਸ੍ਰਮ [ਹੇ ਰਾਜ-ਮਹਲ ਵਾਲੇ!]।

ਰਤਨਾਗਰੁ (੭੪੪) ਰਤਨ + ਆਗਰੁ [ਰਤਨਾਂ ਦੀ ਖਾਣ]।
[ਨੋਟ: ਰਤਨਾਕਰ ਦਾ ਰੂਪਾਂਤਰ]

ਰਿਦੰਤਰਿ (੧੩੯੦) ਰਿਦ + ਅੰਤਰਿ [ਹਿਰਦੇ ਵਿਚ]।

ਰੁਦ੍ਰਾਦਿਕ (੧੪੦੩) ਰੁਦ੍ਰ + ਆਦਿਕ [ਸ਼ਿਵ ਜੀ ਆਦਿਕ]।

ਲੋਕਾਚਾਰ (੮੦੪) ਲੋਕ + ਆਚਾਰ [ਲੋਕ ਵਿਹਾਰ, ਲੋਕਾ ਰੀਤਿ]।

ਵਰਨਾਵਰਨ (੫੩) ਵਰਨ + ਆਵਰਨ [ਉੱਚੀ ਜਾਤਿ—ਨੀਵੀਂ ਜਾਤਿ]।

## ੫.੧੦. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਕੁਝ ਸ਼ਬਦ ਜਿਨ੍ਹਾਂ ਦਾ ਵਿਚਲਾ ਕੋਈ ਅੱਖਰ ਔਂਕੜ ( ੁ ) ਸਹਿਤ ਹੈ

ਗੁਰਬਾਣੀ ਵਿਚ ਕੁਝ ਅਜਿਹੇ ਸ਼ਬਦ ਹਨ, ਜਿਨ੍ਹਾਂ ਦਾ ਵਿਚਲਾ ਕੋਈ ਅੱਖਰ ਔਂਕੜ ( ੁ ) ਸਹਿਤ ਹੈ। ਕਈ ਅਨਜਾਣ ਪਾਠੀ ਇਸ ਹ੍ਰਸ੍ਵ ਸ੍ਵਰ ਨੂੰ ਉਚਾਰਣ ਦਾ ਭਾਗ ਨਹੀਂ ਬਣਾਉਂਦੇ। ਪਾਠੀ ਸੱਜਣਾਂ ਦੀ ਜਾਣਕਾਰੀ ਲਈ ਅਤੇ ਪਾਠ ਵਿਚ ਇਸ ਪੱਖੋਂ ਸਾਵਧਾਨੀ ਵਰਤੇ ਜਾਣ ਲਈ ਗੁਰਬਾਣੀ ਵਿਚਲੇ ਕੁਝ ਅਜਿਹੇ ਸ਼ਬਦਾਂ ਦੀ ਸੂਚੀ ਥੱਲੇ ਦਿੱਤੀ ਜਾਂਦੀ ਹੈ:

ਅੰਜੁਲੀ, ਆਤੁਰ, ਅਰੁਣ, ਅਰਜੁਨੁ, ਅੰਕੁਰੁ, ਅੰਭੁਲਾ, ਅਨੁਰਾਗ, ਅੰਧੁਲਾ, ਅਨੁਗ੍ਰਹੁ, ਅਸੁਨਿ, ਅਸੁਲੂ, ਅੰਗੁਲ, ਅੰਗੁਰੀਆ, ਅਉਗੁਣ, ਆਕੁਲ, ਅਪੁਨੀ, ਈਸੁਰ, ਸਗੁਨ, ਸਫੁਟੰ, ਸਸੁਰ, ਸਸੁੜਿ, ਸੰਕੁੜਾ, ਹਲੁਕੀ, ਹੰਸੁਲਾ, ਹਿੰਦੁਸਤਾਨ, ਕਰੁਣਾਮੈ, ਕਾਲੁਖ, ਕਿੰਗੁਰੀ, ਖਾਟੁਲੀ, ਗਾਠੁਲੀ, ਗਰੁੜਾ, ਘਟੁਕੇ, ਚਤੁਰ, ਚਤੁਰਾਈ, ਚਤੁਰਭੁਜ, ਚਾਤੁਰੀ, ਚੇਰੁਲੀ, ਜਸੁਦਾ, ਜਿੰਦੁੜੀ, ਜੰਬੁਕ, ਜਮੁਨਾ, ਜਗਦੀਸੁਰ, ਝਾਟੁਲੀ, ਠਾਕੁਰ, ਠਕੁਰਾਈ, ਡੀਠੁਲਾ, ਡਭੁਰੀ, ਤਪੀਸੁਰ, ਤਰੁਣਿ, ਦੇਹੁਰੀਆ, ਦਾਰੁਨ, ਦੁਗੁਣ, ਦਾਦੁਰ, ਧਾਤੁਰਬਾਜੀ, ਨਿਸੁਲ, ਨਿਕੁਟੀ, ਪਿੰਗੁਰੀਆ, ਪਛੁਤਾਪ, ਪਰਮੇਸੁਰ, ਪਰੁਲੀ, ਪਿੰਗੁਲ, ਬੇੜੁਲਾ, ਬਾਸੁਰ, ਬਪੁਰਾ, ਬਾਬੁਲ, ਬਿਜੁਲਿ, ਬੀਠੁਲ, ਵਿਛੁੜਿਆ, ਬਛੁਰਾ, ਬਾਰੁਨੀ, ਬੰਕੁੜਾ, ਬਗੁਲਾ, ਬੇਗੁਲ, ਭੇਟੁਲਾ, ਭੰਗੁਨਾ, ਮਛੁਲੀ, ਮਥੁਰਾ, ਮੇਖੁਲੀ, ਮਧੁਰ, ਮਾਕੁਰੀ, ਮਹੇਸੁਰ, ਮਟੁਕੀ, ਮਧੁਰੀ, ਮੇਂਡੁਕ, ਰੰਗੁਲਾ, ਰਖੀਸੁਰ, ਲਕੁਟੀ, ਲਟੁਰੀ, ਵਾਸੁਲਾ, ਵੰਗੁੜੀਆ।

## ੫.੧੧. ਸ਼ਬਦ-ਰੂਪਾਂਤਰ (ਸ਼ਬਦਾਂ ਦੇ ਰੂਪ ਵਿਚ ਤਬਦੀਲੀ) ਦੇ ਕਾਰਨ

ਸ਼ਬਦਾਂ ਦੇ ਰੂਪਾਂਤਰ (ਰੂਪ ਵਿਚ ਫ਼ਰਕ) ਹੇਠ ਲਿਖੇ ਕਾਰਨਾਂ ਕਰਕੇ ਹੁੰਦੇ ਹਨ:

੧. ਲਿੰਗ ਕਰਕੇ, ੨. ਵਚਨ ਕਰਕੇ, ੩. ਕਾਰਕ ਜਾਂ ਕਾਰਕ-ਰੂਪ ਕਰਕੇ, ੪. ਕਾਲ ਕਰਕੇ, ੫. ਪੁਰਖ ਕਰਕੇ, ੬. ਗੁਰਮਤਿ ਕਾਵਿ-ਪ੍ਰਬੰਧ ਕਰਕੇ।

(ੳ) ਨਾਂਵ, ਪੜਨਾਂਵ ਅਤੇ ਵਿਸ਼ੇਸ਼ਣ ਸ਼ਬਦਾਂ ਵਿਚ ਰੂਪਾਂਤਰ ਲਿੰਗ ਕਰਕੇ, ਵਚਨ ਕਰਕੇ ਅਤੇ ਕਾਰਕ ਜਾਂ ਕਾਰਕ-ਰੂਪ ਕਰਕੇ ਵਾਪਰਦਾ ਹੈ।

(ਅ) ਕ੍ਰਿਆ-ਸ਼ਬਦਾਂ ਦਾ ਰੂਪਾਂਤਰ ਲਿੰਗ, ਵਚਨ, ਕਾਲ ਅਤੇ ਪੁਰਖ ਕਰਕੇ ਹੁੰਦਾ ਹੈ।

(ੲ) ਕੁਝ ਵਿਆਕਰਣਿਕ ਸ਼ਬਦ-ਸ਼੍ਰੇਣੀਆਂ, ਜਿਨ੍ਹਾਂ ਦੇ ਰੂਪ ਵਿਚ ਕੋਈ ਤਬਦੀਲੀ ਨਹੀਂ ਹੁੰਦੀ, ਉਹਨਾਂ ਨੂੰ 'ਅੱਵਿਆ' (ਨਾ ਬਦਲਣ ਵਾਲੇ) ਆਖਦੇ ਹਨ।

*ਨੋਟ :* ਸ: ਕਰਮ ਸਿੰਘ ਰੰਗਾਵਾਲਾ *ਪੰਜਾਬੀ ਵਿਆਕਰਣ* ਭਾਗ ੩ ਦੇ ਪੰਨਾ ੩੫ ਉੱਤੇ ਲਿਖਦੇ ਹਨ: "ਸੋ, ਰੂਪਾਂਤਰ ਕਰਕੇ ਕ੍ਰਿਆ-ਵਿਸ਼ੇਸ਼ਣ, ਸੰਬੰਧਕ, ਯੋਜਕ ਅਤੇ ਵਿਸਮਿਕ, ਇਹ ਚਾਰੇ 'ਅੱਵਿਆ' ਹੀ ਹੁੰਦੇ ਹਨ।"

ਗੁਰਬਾਣੀ ਵਿਚ ਆਏ ਕੁਝ ਨਾਂਵ ਅਤੇ ਕ੍ਰਿਆਵੀ ਸ਼ਬਦਾਂ ਦੇ ਰੂਪਾਂਤਰ ਦਾ ਵੇਰਵਾ ਥੱਲੇ ਨਿਰੂਪਣ ਕੀਤਾ ਜਾਂਦਾ ਹੈ:

## (ੳ) ੧. ਨਾਂਵ-ਸ਼ਬਦਾਂ ਦਾ ਲਿੰਗ ਕਰਕੇ ਰੂਪਾਂਤਰ

| *ਪੁਲਿੰਗ* | *ਇਸਤਰੀ ਲਿੰਗ* | *ਪੁਲਿੰਗ* | *ਇਸਤਰੀ ਲਿੰਗ* |
|---|---|---|---|
| ਪੁਤਰ। | ਪੁਤਰੀ। | ਸਖਾ। | ਸਖੀ। |
| ਸਰਪ। | ਸਰਪਣੀ। | ਦਾਸ। | ਦਾਸੀ। |
| ਰਾਗ। | ਰਾਗਣੀ। | ਕੂਕਰ। | ਕੂਕਰੀ। |
| ਸੁਆਨ। | ਸੁਆਨੀ। | ਲਾਲਾ (ਗ਼ੁਲਾਮ)। | ਲਾਲੀ (ਗੋਲੀ)। |

## ੨. ਨਾਂਵ-ਸ਼ਬਦਾਂ ਦਾ ਵਚਨ ਕਰਕੇ ਰੂਪਾਂਤਰ

| *ਇਕ-ਵਚਨ* | *ਬਹੁ-ਵਚਨ* | | *ਇਕ-ਵਚਨ* | *ਬਹੁ-ਵਚਨ* | |
|---|---|---|---|---|---|
| ਸਿਖੁ | ਸਾਧਾਰਨ ਰੂਪ- | ੧. ਸਿਖ। | ਸੰਤੁ | ਸਾਧਾਰਨ ਰੂਪ- | ੧. ਸੰਤ। |
| | | ੨. ਸਿਖਾ। | | | ੨. ਸੰਤਾ। |
| | ਸੰਬੰਧਕੀ ਰੂਪ- | ੧. ਸਿਖਾਂ/ ਸਿਖੀਂ। | | ਸੰਬੰਧਕੀ ਰੂਪ- | ੧. ਸੰਤਾਂ/ ਸੰਤੀਂ। |
| | | ੨. ਸਿਖਨ। | | | ੨. ਸੰਤਹ। |
| | | ੩. ਸਿਖਹ। | | | ੩. ਸੰਤਨ। |
| ਰਾਜਾ | ਸਾਧਾਰਨ ਰੂਪ- | ਰਾਜੇ। | ਤਾਰਾ | ਸਾਧਾਰਨ ਰੂਪ- | ਤਾਰੇ। |
| | ਸੰਬੰਧਕੀ ਰੂਪ- | ਰਾਜਿਆਂ। | | ਸੰਬੰਧਕੀ ਰੂਪ- | ਤਾਰਿਆਂ। |
| ਕੁਤਾ | ਸਾਧਾਰਨ ਰੂਪ- | ਕੁਤੇ। | ਦੀਵਾ | ਸਾਧਾਰਨ ਰੂਪ- | ਦੀਵੇ। |
| | ਸੰਬੰਧਕੀ ਰੂਪ- | ਕੁਤਿਆਂ/ ਕੁਤੀਂ। | | ਸੰਬੰਧਕੀ ਰੂਪ- | ਦੀਵਿਆਂ। ਦੀਵੀਂ। |
| ਅਖ | | ਅਖਾਂ, ਅਖੀਂ। ਅਖੀਅਨ। | ਗਲ | | ਗਲਾਂ, ਗਲੀਂ, ਗਲਈਂ। |
| ਬਾਹ | | ਬਾਹਾਂ। | ਚੋਟ | | ਚੋਟਾਂ। |
| ਮਾਲਾ | | ਮਾਲਾ, ਮਾਲੀ, ਮਾਲੀਆ (ਉਚਾਰਣ ਨਾਸਕੀ)। | | | |

### ੩. ਨਾਂਵ-ਸ਼ਬਦਾਂ ਦਾ ਕਾਰਕ/ਕਾਰਕ-ਰੂਪ ਕਰਕੇ ਰੂਪਾਂਤਰ

ਗੁਰ — ਗੁਰ, ਗੁਰੁ, ਗੁਰਾ, ਗੁਰਿ, ਗੁਰਹਿ, ਗੁਰਏ, (ਸਤਿ) ਗੁਰੈ, ਗੁਰੋ।
ਮਨ — ਮਨ, ਮਨੁ, ਮਨਾ, ਮਨਿ, ਮਨੈ, ਮਨਹਿ, ਮਨਹੁ, ਮਨੋ, ਮਨੇ।

### (ਅ) ਕ੍ਰਿਆ ਦਾ ਕਾਲ, ਲਿੰਗ, ਵਚਨ ਅਤੇ ਪੁਰਖ ਕਰਕੇ ਰੂਪਾਂਤਰ

| *ਮੂਲ ਧਾਤੂ* | *ਕਾਲ ਅਤੇ ਪੁਰਖ ਦਾ ਵੇਰਵਾ* | | *ਇਕ-ਵਚਨ* | *ਬਹੁ-ਵਚਨ* |
|---|---|---|---|---|
| ਕਰ | **ਭੂਤਕਾਲ** | | | |
| | ਤਿੰਨੇ ਹੀ ਪੁਰਖ | ਪੁਲਿੰਗ— | ਕਰਿਆ(ਕਰਿਓ), ਕਰਾ, ਕੀਆ (ਕੀਓ), ਕੀਤਾ, ਕੀਨਾ, ਕੀਨੋ। | ਕਰੇ, ਕੀਏ, ਕੀਤੇ, ਕੀਨੇ। |
| | | ਇਸਤਰੀ ਲਿੰਗ— | ਕਰੀ, ਕੀਈ, ਕੀਨੀ, ਕੀਤੀ। | ਕਰੀਆ, ਕੀਤੀਆ। |
| | **ਵਰਤਮਾਨ ਕਾਲ** | | | |
| | ਉਤਮ ਪੁਰਖ | ਸਾਂਝੇ ਰੂਪ— | ਕਰਉ[1], ਕਰਊ[1], ਕਰਾਂ, ਕਰੀ। | ਕਰਹ[1], ਕਰਹਾਂ, ਕਰੇਹਾਂ। |
| | ਮਧਮ ਪੁਰਖ | ਸਾਂਝੇ ਰੂਪ— | ਕਰਸਿ, ਕਰਹਿ, ਕਰਹੀ। | ਕਰਹੁ, ਕਰਿਹੁ। |
| | ਅਨ ਪੁਰਖ | ਸਾਂਝੇ ਰੂਪ— | ਕਰੇ, ਕਰੈ, ਕਰੇਇ, ਕਰਈ, ਕਰਤ। | ਕਰਹਿ, ਕਰਹੀ, ਕਰਨਿ, ਕਰੇਨਿ। |
| | | ਪੁਲਿੰਗ— | ਕਰਦਾ, ਕਰਤਾ, ਕਰੇਂਦਾ। | ਕਰਤੇ, ਕਰਦੇ, ਕਰੇਂਦੇ। |
| | | ਇਸਤਰੀ ਲਿੰਗ— | ਕਰਦੀ, ਕਰਤੀ, ਕਰੇਂਦੀ। | ਕਰਤੀ ਹੈ। ('ਹੈ' ਉਚਾਰਣ ਨਾਸਕੀ) |
| | **ਭਵਿਖਤ ਕਾਲ** | | | |
| | ਉਤਮ ਪੁਰਖ | ਪੁਲਿੰਗ— | ਕਰਉਗੋ[2]। | |
| | | ਇਸਤਰੀ ਲਿੰਗ— | ਕਰਉਗੀ[2]। | |
| | | ਸਾਂਝੇ ਰੂਪ— | ਕਰਸਾ[1], ਕਰੇਉ[1], ਕਰਉ[1], ਕਰਊ[1]। | ਕਰਸਹ[1], ਕਰਹ[1]। |
| | ਮਧਮ ਪੁਰਖ | ਸਾਂਝੇ ਰੂਪ— | ਕਰਹਿ[1], ਕਰਸਹਿ[1]। | ਕਰਹੁ[1], ਕਰਹੁਗੇ[1]। |
| | ਅਨ ਪੁਰਖ | ਸਾਂਝੇ ਰੂਪ— | ਕਰਸਿ, ਕਰਸੀ, ਕਰਿਹੈ। | ਕਰਸਨਿ, ਕਰਸਹਿ।[1] |
| | | ਪੁਲਿੰਗ— | ਕਰੇਗਾ, ਕਰੇਗੁ, ਕਰੇਗੋ। | ਕਰਹਿਗੇ[2], ਕਰਸਨਿ, ਕਰਸਹਿ।[1] |
| | | ਇਸਤਰੀ ਲਿੰਗ— | ਕਰੇਗੀ, ਕਰੇਗਿ। | ਕਰਸਨਿੰ, ਕਰਸਹਿ।[1] |

---

੧. ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
੨. ਭਵਿੱਖਤ ਕਾਲ ਦੇ ਵਿਚਕਾਰਲੇ 'ਹਿ' ਅਤੇ 'ਉ' ਦਾ ਉਚਾਰਣ ਨਾਸਕੀ।

## (ੲ) ਸ਼ਬਦਾਂ ਦਾ ਗੁਰਮਤਿ ਕਾਵਿ-ਪ੍ਰਬੰਧ ਅਧੀਨ ਰੂਪਾਂਤਰ

ਉਪਰ ਸ਼ਬਦਾਂ ਦੇ ਵਿਆਕਰਣਿਕ ਰੂਪਾਂਤਰ ਦਾ ਸੰਖੇਪ ਵੇਰਵਾ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਸ਼ਬਦਾਂ ਦੇ ਮੂਲਕ-ਰੂਪ ਵਿਚ ਫ਼ਰਕ ਗੁਰਮਤਿ ਕਾਵਿ-ਪ੍ਰਬੰਧ ਕਾਰਨ ਵੀ ਹੁੰਦਾ ਹੈ। ਕਾਵਿ-ਪ੍ਰਬੰਧ ਅਧੀਨ ਸ਼ਬਦਾਂ ਦੇ ਆਕਾਰ ਨੂੰ ਲੋੜ ਅਨੁਸਾਰ ਵਡੇਰਾ ਜਾਂ ਛੁਟੇਰਾ ਕਰ ਲਿਆ ਜਾਂਦਾ ਹੈ। ਕਦੀ ਕਦੀ ਤੁਕਾਂਤ ਨੂੰ ਮੁਖ ਰਖਦਿਆਂ ਕੁਝ ਸ਼ਬਦਾਂ ਦੀਆਂ ਅੰਤਲੀਆਂ ਲਗਾਂ-ਮਾਤ੍ਰਾਂ ਵਿਚ ਵੀ ਅਦਲਾ-ਬਦਲੀ ਕੀਤੀ ਜਾਂਦੀ ਹੈ:

### ਕਿਸ ਤੋਂ ਕੀਸ

**ਜਹ ਸਰੂਪ ਕੇਵਲ ਜਗਦੀਸ ॥**
**ਤਹ ਛਲ ਛਿਦ੍ਰ ਲਗਤ ਕਹੁ 'ਕੀਸ' ॥੪॥੨੧॥** *(ਪੰਨਾ ੨੯੧)*

### ਰੇਨੁ ਤੋਂ ਰੀਨਾ

**ਜਾ ਕਾ ਮਨੁ ਹੋਇ ਸਗਲ ਕੀ 'ਰੀਨਾ' ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥੬॥੩॥** *(ਪੰਨਾ ੨੬੬)*

### ਗਵਾਰ ਤੋਂ ਗਾਵਰ

**ਉਰਝਿ ਰਹਿਓ ਰੇ ਬਾਵਰ 'ਗਾਵਰ' ਜਿਉ ਕਿਰਖੈ ਹਰਿਆਇਓ ਪਸੂਆ ॥ਰਹਾਉ॥੧੨੭॥** *(ਪੰਨਾ ੨੦੬)*

### ਕਰਮ ਤੋਂ ਕਰਾਮ

**ਸਾਧ ਸਭਾ ਮਹਿ ਅਨਦ ਬਿਸ੍ਰਾਮ ॥**
**ਉਨ ਸੰਗੁ ਸੋ ਪਾਏ ਜਿਸੁ ਮਸਤਕਿ 'ਕਰਾਮ' ॥੩॥੨੩॥** *(ਪੰਨਾ ੬੭੬)*

### ਭਗਤ ਤੋਂ ਭਗਾਤ

**ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ**
**ਤੇ ਹਰਿ ਕੇ ਜਨ ਸਾਧੂ ਹਰਿ 'ਭਗਾਤ' ॥੨॥੮॥** *(ਪੰਨਾ ੧੨੦੦)*

### ਮਜਨੁ ਤੋਂ ਮਜਾਨੁ

**ਸੁਨਿ ਮਨ ਹਰਿ ਕੀਰਤਿ ਅਠਸਠਿ 'ਮਜਾਨੁ' ॥੧॥੭॥** *(ਪੰਨਾ ੧੩੩੭)*

### ਚਰਨ ਤੋਂ ਚਰਾਨੈ

**ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ 'ਚਰਾਨੈ' ॥੪॥੫॥** *(ਪੰਨਾ ੧੩੨੧)*

### ਗਤਿ ਤੋਂ ਗਾਤਿ

**ਜਾਨੀ ਨ ਜਾਈ ਤਾ ਕੀ 'ਗਾਤਿ' ॥ਰਹਾਉ॥੩੫॥** *(ਪੰਨਾ ੫੩੫)*

### ਮਸਤਕ ਤੋਂ ਮਸਤ

**ਰਿਦਾ ਪੁਨੀਤ ਰਿਦੈ ਹਰਿ ਬਸਿਓ 'ਮਸਤ' ਪੁਨੀਤ ਸੰਤ ਧੂਰਾਵਾ ॥੧॥੩੯॥** *(ਪੰਨਾ ੧੨੧੨)*

### ਬੈਠਾ ਤੋਂ ਬੀਠਾ

**ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ 'ਬੀਠਾ' ॥੧॥੪੨॥** *(ਪੰਨਾ ੧੨੧੨)*

**ਅਨਾਜ ਤੋਂ ਨਾਜੁ**

**ਮਨ ਦਸ 'ਨਾਜੁ' ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥ਰਹਾਉ॥੧॥**

*(ਪੰਨਾ ੧੨੫੧)*

ਕੁਝ ਹੋਰ ਉਦਾਹਰਣਾਂ ਸੰਖੇਪ ਰੂਪ ਵਿਚ ਦਿੱਤੀਆਂ ਜਾਂਦੀਆਂ ਹਨ:

ਸਰਨ ਤੋਂ ਸਰਾਨ (੧੨੦੩), ਰਾਵਸੀ ਤੋਂ ਰਾਵਾਸੀ (੬੯੦) ਰਾਵੇਸੀ (੭੫੦)। ਥਿਰੁ ਤੋਂ ਥੀਰ (੩੪੪), ਬਿਨੁ ਤੋਂ ਬੀਨੁ (੧੧੮੮)।

## ੫.੧੨. ਗੁਰਬਾਣੀ ਵਿਚ ਕਈ ਥਾਵੇਂ ਕੁਝ ਤੁਕਾਂ ਵਿਚ ਕਿਸੇ ਸ਼ਬਦ ਦੀ ਦੋਹਰ ਲਾਉਣ ਦੀ ਪ੍ਰਥਾ

ਗੁਰਬਾਣੀ ਦਾ ਪਾਠ ਕਰਦਿਆਂ ਵੇਖਣ ਵਿਚ ਆਉਂਦਾ ਹੈ ਕਿ ਕਈ ਥਾਵੇਂ ਕੁਝ ਤੁਕਾਂ ਵਿਚ ਕਿਸੇ ਸ਼ਬਦ ਦੀ ਉਤੋੜਤੀ ਦੋਹਰੀ ਵਰਤੋਂ ਕੀਤੀ ਮਿਲਦੀ ਹੈ। ਅਜਿਹੀ ਵਰਤੋਂ ਨਾਂਵ, ਪੜਨਾਂਵ, ਵਿਸ਼ੇਸ਼ਣ, ਕ੍ਰਿਆ-ਵਿਸ਼ੇਸ਼ਣ, ਕਿਰਦੰਤ ਆਦਿ ਕਈ ਵਿਆਕਰਣਿਕ ਸ਼੍ਰੇਣੀਆਂ ਦੇ ਸ਼ਬਦਾਂ ਦੀ ਕੀਤੀ ਮਿਲਦੀ ਹੈ।

ਅਜਿਹੀ ਵਰਤੋਂ ਦੇ ਸਹੀ ਕਾਰਨ (ਾਂ) ਬਾਰੇ ਨਿਸਚੇ ਨਾਲ ਕੁਝ ਆਖ ਸਕਣਾ ਮਨੁੱਖੀ ਵਸ ਦੀ ਗੱਲ ਨਹੀਂ। ਸੰਬੰਧਤ ਤੁਕਾਂ ਦੇ ਅਰਥ-ਭਾਵ ਦੇ ਚਾਨਣ ਵਿਚ ਸੰਭਾਵੀ ਕਾਰਨ ਕੁਝ ਇਸ ਪ੍ਰਕਾਰ ਜਾਪਦੇ ਹਨ:

(ੳ) ਕਿਸੇ ਸ਼ਬਦ ਦੇ ਅਰਥ-ਭਾਵ ਉੱਤੇ ਬਲ ਦੇਣ ਲਈ; ਜਿਵੇਂ:

ਸਚੋ ਸਚੁ (ਨਿਰੋਲ ਸਚ), ਝੂਠੋ ਝੂਠੁ (ਨਿਰੋਲ ਝੂਠ), ਕੂੜੋ ਕੂੜੁ (ਨਿਰਾ ਕੂੜ), ਲਾਲੋ ਲਾਲੁ, ਸੁੰਨੋ ਸੁੰਨੁ, ਸੂਚੋ ਸੂਚਾ, ਊਚੋ ਊਚਾ, ਖਤੋ ਖਤਾ, ਬਹੁਤੋ ਬਹੁਤੁ, ਘਟੇ ਘਟਿ, ਘਣੋ ਘਣੋ ਘਣੋ।

(ਅ) ਕਿਸੇ ਕੰਮ ਦੇ ਨਿਰੰਤਰ ਵਾਪਰਨ ਨੂੰ ਦਰਸਾਉਣ ਲਈ; ਜਿਵੇਂ:

ਨਿਤ ਨਿਤ, ਪਲੁ ਪਲੁ, ਛਿਨੁ ਛਿਨੁ, ਨਿਮਖੁ ਨਿਮਖੁ, ਦਿਨੁ ਦਿਨੁ, ਬਹੁਰਿ ਬਹੁਰਿ, ਫਿਰਿ ਫਿਰਿ, ਬਾਰ ਬਾਰ (ਬਾਰੰਬਾਰ), ਸਦਾ ਸਦਾ, ਜੁਗੁ ਜੁਗੁ, ਪਹਰੇ ਪਹਰੇ, ਜਨਮੁ ਜਨਮੁ, ਸਾਸਿ ਸਾਸਿ।

(ੲ) ਕਿਸੇ ਕੰਮ ਦੇ ਥਾਂ-ਪਰ-ਥਾਂ ਵਾਪਰਨ ਨੂੰ ਪ੍ਰਗਟਾਉਣ ਲਈ; ਜਿਵੇਂ:

ਜਹ ਜਹ, ਤਹ ਤਹ, ਜਤ ਜਤ, ਤਤ ਤਤ, ਦੁਆਰਹਿ ਦੁਆਰਿ, ਹਾਏ ਹਾਇ, ਘਰਿ ਘਰਿ, ਹਥੋ ਹਥਿ, ਮੁਹੇ ਮੁਹਿ, ਸਿਰੇ ਸਿਰਿ, ਬਨੁ ਬਨੋ।

(ਸ) ਇਕ-ਵਚਨ ਦੇ ਵਾਚਕ ਪੜਨਾਂਵ-ਸ਼ਬਦ ਦੀ ਦੂਹਰੀ ਵਰਤੋਂ ਨਾਲ ਬਹੁ-ਵਚਨ ਦਾ ਸੰਕਲਪ ਸਿਰਜਣ ਲਈ; ਜਿਵੇ:

ਕੋ ਕੋ, ਜੋ ਜੋ, ਕਉਨੁ ਕਉਨੁ, ਜਿਨਿ ਜਿਨਿ, ਸੋ ਸੋ, ਸੋਈ ਸੋਈ, ਕੇਤੀ ਕੇਤੀ।

(ਹ) ਕਿਸੇ ਸ਼ਬਦ ਦੇ ਬਾਰ ਬਾਰ ਚਿੰਤਨ ਕਰਨ ਦੀ ਤਾਕੀਦ, ਤਥਾ, ਚਿੰਤਨ ਕਰਨ ਦੇ ਪ੍ਰਭਾਵ ਨੂੰ ਸੁਦ੍ਰਿੜ ਕਰਾਉਣ ਲਈ; ਜਿਵੇਂ:

ਰਾਮ ਰਾਮ, ਗੁਰ ਗੁਰ, ਹਰਿ ਹਰਿ, ਵਾਹੁ ਵਾਹੁ।

(ਕ) ਕਿਸੇ ਕੰਮ ਦੇ ਬਾਰ ਬਾਰ ਵਾਪਰਨ ਨੂੰ ਪ੍ਰਗਟਾਉਣ ਲਈ; ਜਿਵੇਂ :

ਫਿਰਤ ਫਿਰਤ, ਸੁਣਿ ਸੁਣਿ, ਆਖਿ ਆਖਿ, ਕਰਿ ਕਰਿ, ਵੇਖਿ ਵੇਖਿ, ਬੋਲਤ ਬੋਲਤ, ਬੋਲਿ ਬੋਲਿ, ਪੜਿ ਪੜਿ, ਜੁੜਿ ਜੁੜਿ, ਖਪਿ ਖਪਿ, ਹੇਰਤ ਹੇਰਤ, ਟੂਲਿ ਟੂਲਿ, ਠਹਕਿ ਠਹਕਿ, ਡਰਿ ਡਰਿ, ਢਹਿ ਢਹਿ, ਉਠਿ ਉਠਿ, ਉਡਿ ਉਡਿ, ਸੇਵਤ ਸੇਵਤ, ਸਿੰਚਤ ਸਿੰਚਤ, ਖਾਇ ਖਾਇ, ਸੋਧਤ ਸੋਧਤ, ਘੜਿ ਘੜਿ, ਝੜਿ ਝੜਿ, ਜੁੜਿ ਜੁੜਿ, ਝੁਰਿ ਝੁਰਿ, ਭੁਲਿ ਭੁਲਿ, ਮਿਲਿ ਮਿਲਿ, ਮੁਛਿ ਮੁਛਿ, ਲਰਿ ਲਰਿ, ਬੁਨਿ ਬੁਨਿ।

(ਖ) ਕਿਸੇ ਵਾਪਰਦੇ ਕੰਮ ਦੇ ਤੌਰ-ਤਰੀਕੇ ਨੂੰ ਦਰਸਾਉਣ ਲਈ; ਜਿਵੇਂ :

ਖਿਰਿ ਖਿਰਿ, ਝਿੰਮਿ ਝਿੰਮਿ, ਲੁਡਿ ਲੁਡਿ, ਹਸਿ ਹਸਿ, ਰਸਕਿ ਰਸਕਿ, ਤਿਲੁ ਤਿਲੁ, ਮੁਸਿ ਮੁਸਿ, ਮਟਕਿ ਮਟਕਿ, ਊਨਵਿ ਊਨਵਿ, ਭੜਿ ਭੜਿ, ਤਾਕੋ ਤਾਕੁ।

## ੫.੧੩. ਸਾਰਥਕ ਸ਼ਬਦਾਂ ਦੀ ਵਿਆਕਰਣਿਕ ਵੰਡ—ਸਾਧਾਰਣ ਜਾਣਕਾਰੀ

ਅਰਥ ਦੇ ਆਧਾਰ 'ਤੇ ਸਾਰਥਕ ਸ਼ਬਦਾਂ ਨੂੰ ਅੱਠ ਵਿਆਕਰਣਿਕ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ :

**ਨਾਂਵ**, **ਪੜਨਾਂਵ**, **ਵਿਸ਼ੇਸ਼ਣ**, **ਕ੍ਰਿਆ**, **ਕ੍ਰਿਆ-ਵਿਸ਼ੇਸ਼ਣ**, **ਸੰਬੰਧਕ**, **ਯੋਜਕ** ਅਤੇ **ਵਿਸਮਿਕ**।

ਉਪਰੋਕਤ ਵਿਆਕਰਣਿਕ ਸ਼੍ਰੇਣੀਆਂ ਦੇ ਸੰਖੇਪ ਲੱਛਣ ਇਸ ਪ੍ਰਕਾਰ ਹਨ :

### ੫.੧੩.੧. ਨਾਂਵ

ਅਜਿਹਾ ਸ਼ਬਦ, ਜਿਸ ਨੂੰ ਪੜ੍ਹਿਆਂ ਜਾਂ ਸੁਣਿਆਂ ਕਿਸੇ ਪ੍ਰਾਣੀ (ਪ੍ਰਾਣਧਾਰੀ ਜੀਵ-ਜੰਤੂ), ਵਸਤੂ, ਅਸਥਾਨ, ਗੁਣ, ਸੰਕਲਪ ਜਾਂ ਸਥਿਤੀ ਬਾਰੇ ਜਾਣਕਾਰੀ ਮਿਲੇ; ਜਿਵੇਂ :

| | |
|---|---|
| ਪ੍ਰਾਣਧਾਰੀ ਵਿਅਕਤੀ | — (ਭਗਤ) ਕਬੀਰ (ਜੀ), ਰਵਿਦਾਸ (ਜੀ), ਧੰਨਾ (ਜੀ), ਆਦਿ। |
| ਵਸਤੂ | — ਸਕਰ, ਗੁੜ, ਘਿਓ, ਮੈਦਾ, ਮੇਵਾ, ਆਦਿ। |
| ਅਸਥਾਨ | — ਕਾਸੀ, ਦੁਆਰਕਾ, ਬ੍ਰਿੰਦਾਬਨ, ਲਾਹੌਰ, ਆਦਿ। |
| ਗੁਣ | — ਚੰਗਿਆਈ, ਬੁਰਿਆਈ, ਸੁੰਦਰਤਾ, ਕੁਰੂਪਤਾ, ਆਦਿ। |
| ਸੰਕਲਪ | — ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿ। |
| ਸਥਿਤੀ | — ਬਾਲਪਨ, ਜੁਆਨੀ, ਬੁਢੇਪਾ, ਆਦਿ। |

### ੫.੧੩.੨. ਪੜਨਾਂਵ

ਅਜਿਹਾ ਸ਼ਬਦ, ਜੋ ਕਿਸੇ ਨਾਂਵ ਦੀ ਥਾਵੇਂ ਵਰਤਿਆ ਜਾਵੇ; ਜਿਵੇਂ :

ਮੈਂ, ਤੂੰ, ਉਹ, ਜੋ, ਜਿਹੜਾ, ਕੌਣ, ਕਿਹੜਾ, ਕੀ, ਆਪ, ਆਦਿ।

### ੫.੧੩.੩. ਵਿਸ਼ੇਸ਼ਣ

ਅਜਿਹਾ ਸ਼ਬਦ, ਜੋ ਕਿਸੇ ਨਾਂਵ ਜਾਂ ਪੜਨਾਂਵ ਦੀ ਕਿਸੇ ਕਿਸਮ ਦੀ ਵਿਸ਼ੇਸ਼ਤਾ ਪ੍ਰਗਟ ਕਰੇ; ਜਿਵੇਂ :

ਪੂਰਾ (ਗੁਰੂ), ਅੰਮ੍ਰਿਤ (ਨਾਮ), ਫਿਕਾ (ਬੋਲ), ਇਹ (ਬਾਣੀ), ਉਹ (ਰਸ), ਚਾਰ (ਪਦਾਰਥ), ਪੰਜ (ਤੱਤ), ਬਹੁਤਾ (ਧਨ), ਪਹਿਲਾ (ਪਹਰ)।

*ਨੋਟ :* ਪੂਰਾ, ਅੰਮ੍ਰਿਤ, ਫਿਕਾ, ਇਹ, ਉਹ, ਚਾਰ, ਪੰਜ, ਬਹੁਤਾ, ਪਹਿਲਾ, ਆਦਿ ਵਿਸ਼ੇਸ਼ਣ ਹਨ।

### ੫.੧੩.੪. ਕ੍ਰਿਆ

ਧਾਤੂ ਤੋਂ ਬਣਿਆ ਅਜਿਹਾ ਸ਼ਬਦ, ਜਿਸ ਤੋਂ ਕਿਸੇ ਕੰਮ ਦੇ ਵਾਪਰਨ ਦੀ, ਸੰਬੰਧਤ ਕਾਲ ਸਹਿਤ ਜਾਣਕਾਰੀ ਹੋਵੇ; ਜਿਵੇਂ :

ਜਪਿਆ, ਜਪਦਾ ਹੈ, ਜਪੇਗਾ, ਆਦਿ।

### ੫.੧੩.੫. ਕ੍ਰਿਆ-ਵਿਸ਼ੇਸ਼ਣ

ਅਜਿਹਾ ਸ਼ਬਦ, ਜੋ ਨਾਂਵ ਅਤੇ ਪੜਨਾਂਵ ਤੋਂ ਛੁਟ ਵਿਆਕਰਣਿਕ ਸ਼ਬਦ-ਸ਼੍ਰੇਣੀ ਦੇ ਕਿਸੇ ਅੰਗ ਦੇ ਅਰਥਾਂ ਵਿਚ ਕੋਈ ਵਿਸ਼ੇਸ਼ਤਾ ਉਤਪੰਨ ਕਰੇ; ਜਿਵੇਂ :

ਤੁਰਤ, ਅਜ, ਕਲ੍ਹ, ਸਦਾ, ਏਧਰ, ਅੰਦਰਿ, ਬਾਹਰਿ, ਏਵੇਂ, ਆਦਿ।

*ਨੋਟ :* ਅਜੋਕੇ ਕੁਝ ਵਿਦਵਾਨ ਸੱਜਣਾਂ ਨੇ ਕ੍ਰਿਆ-ਵਿਸ਼ੇਸ਼ਣ ਦੀ ਸ਼੍ਰੇਣੀ ਵਿਚ ਕੇਵਲ ਅਜਿਹੇ ਸ਼ਬਦਾਂ ਨੂੰ ਸ਼ਾਮਲ ਕੀਤਾ ਹੈ, ਜੋ ਕੇਵਲ ਤੇ ਕੇਵਲ ਕ੍ਰਿਆ ਬਾਰੇ ਕੋਈ ਸੂਚਨਾ ਦੇਣ।

ਜਿਹੜੇ ਸ਼ਬਦ ਕਿਸੇ ਹੋਰ ਸ਼ਬਦ-ਸ਼੍ਰੇਣੀ ਵਿਚ ਨਹੀਂ ਆਉਂਦੇ, ਉਹਨਾਂ ਲਈ ਉਪਰ ਸੰਕੇਤ ਕੀਤੇ ਵਿਦਵਾਨਾਂ ਵੱਲੋਂ ਇਕ ਵੱਖਰੀ ਸ਼੍ਰੇਣੀ 'ਨਿਪਾਤ' ਮੰਨੀ ਗਈ ਹੈ। 'ਨਿਪਾਤ' ਨੂੰ ਉਹਨਾਂ ਵੱਲੋਂ ਹੇਠ ਲਿਖੀਆਂ ਨੌਂ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ :

੧. ਸੰਬੋਧਨੀ ਨਿਪਾਤ—ਏ, ਓਏ, ਨੀ, ਅੜੀਏ (ਅਣੀਏ), ਅੜਿਆ (ਅਣਿਆ), ਭਈ, ਆਦਿ।
੨. ਆਦਰ-ਸੂਚਕ ਨਿਪਾਤ—ਜੀ, ਹਜ਼ੂਰ, ਜਨਾਬ, ਸ੍ਰੀਮਾਨ, ਆਦਿ।
੩. ਨਾਂਹ-ਕਾਰੀ ਨਿਪਾਤ—ਨਾ, ਨਹੀਂ, ਆਦਿ।
੪. ਹਾਂ-ਕਾਰੀ ਨਿਪਾਤ—ਹਾਂ, ਹਾਹੋ, ਜੀ, ਚੰਗਾ, ਆਦਿ।
੫. ਵਿਸ਼ੇਸ਼ਣੀ ਨਿਪਾਤ—ਭਰ, ਕੁ, ਨਿਰਾ, ਜਿਹਾ, ਆਦਿ।
੬. ਵੰਗਾਰ-ਬੋਧਕ ਨਿਪਾਤ—ਹੂੰ, ਚੰਗਾ, ਆਦਿ।
੭. ਅਨੁਮਾਨ-ਸੂਚਕ ਨਿਪਾਤ—ਭਲਾ (ਭਲਾ, ਕਿੰਨਾ ਕੁ ਮੁਲ ਚਾਹੀਦੈ)।
੮. ਕ੍ਰਿਆ-ਅੰਸੀ ਨਿਪਾਤ—ਨਾ (ਵੇਖ, ਨਾ), ਖਾਂ (ਚੁਕ, ਖਾਂ)।
੯. ਤਾਕੀਦੀ ਨਿਪਾਤ—ਹੀ, ਭੀ, ਵੀ, ਆਦਿ।

*['ਪ੍ਰਮਾਣਿਕ ਪੰਜਾਬੀ ਵਿਆਕਰਣ', (੧੯੮੮) ਕ੍ਰਿਤ ਡਾ. ਹਰਕੀਰਤ ਸਿੰਘ ਜੀ, ਪੰਨਾ ੩੮੨]*

### ੫.੧੩.੬. ਸੰਬੰਧਕ

ਅਜਿਹਾ ਸ਼ਬਦ, ਜਿਹੜਾ ਨਾਂਵ, ਪੜਨਾਂਵ ਜਾਂ ਵਿਸ਼ੇਸ਼ਣ ਦਾ ਵਾਕ ਦੀ ਕ੍ਰਿਆ ਨਾਲ ਜਾਂ ਕਿਸੇ ਹੋਰ ਵਾਕ-ਅੰਗ ਨਾਲ ਸੰਬੰਧ ਜੋੜੇ; ਜਿਵੇਂ :

ਨੇ, ਨੂੰ, ਤੋਂ, ਵਿਚਿ, ਦਾ, ਦੁਆਰਾ, ਆਦਿ।

### ੫.੧੩.੭. ਯੋਜਕ

ਅਜਿਹਾ ਸ਼ਬਦ, ਜੋ ਵੱਖ ਵੱਖ ਵਾਕਾਂ, ਵਾਕਾਂਸ਼ਾਂ ਜਾਂ ਸ਼ਬਦਾਂ ਨੂੰ ਇਕ ਦੂਜੇ ਨਾਲ ਜੋੜੇ; ਜਿਵੇਂ :

ਅਰੁ, ਅਤੇ, ਪਰ, ਤਾਂ ਜੁ, ਭਾਵੇਂ, ਕਿ, ਆਦਿ।

### ੫.੧੩.੮. ਵਿਸਮਿਕ

ਅਜਿਹਾ ਸ਼ਬਦ, ਜੋ ਮਨ ਦੇ ਕਿਸੇ ਪ੍ਰਬਲ ਵੇਗ (ਖ਼ੁਸ਼ੀ, ਗ਼ਮੀ, ਹੈਰਾਨੀ, ਪ੍ਰਸੰਸਾ, ਗਿਲਾਨੀ, ਤਰਲਾ, ਆਦਿ) ਨੂੰ ਪ੍ਰਗਟ ਕਰੇ; ਜਿਵੇਂ :

ਹਾ ਹਾ, ਹਾਇ ਹਾਇ, ਧੰਨ ਧੰਨ, ਰੇ ਰੇ, ਆਦਿ।

## ੬. ਨਾਂਵ [ਗੁਰਬਾਣੀ ਦੀਆਂ ਉਦਾਹਰਣਾਂ]

### ੬.੧. ਨਾਂਵ—ਪਰਿਭਾਸ਼ਾ

ਅਜਿਹਾ ਸ਼ਬਦ, ਜਿਸ ਨੂੰ ਪੜ੍ਹਿਆਂ ਜਾਂ ਸੁਣਿਆਂ ਕਿਸੇ ਪ੍ਰਾਣੀ (ਪ੍ਰਾਣ-ਧਾਰੀ ਜੀਵ-ਜੰਤੂ), ਵਸਤੂ, ਅਸਥਾਨ, ਗੁਣ, ਸੰਕਲਪ ਜਾਂ ਸਥਿਤੀ ਆਦਿ ਦੀ ਜਾਣਕਾਰੀ ਹੋਵੇ।

### ੬.੨. ਨਾਂਵ ਦੀਆਂ ਕਿਸਮਾਂ

ਅਰਥ-ਭਾਵ ਦੇ ਆਧਾਰ 'ਤੇ ਨਾਂਵ ਦੀਆਂ ਦੋ ਮੁਖ-ਸ਼੍ਰੇਣੀਆਂ ਹਨ :

(ੳ) ਨਿਜ-ਵਾਚਕ ਨਾਂਵ—ਕਿਸੇ ਖ਼ਾਸ ਪ੍ਰਾਣੀ ਵਸਤੂ ਜਾਂ ਅਸਥਾਨ ਦਾ ਨਾਂ।

(ਅ) ਸਾਧਾਰਨ ਨਾਂਵ—ਆਮ ਵਸਤੂਆਂ, ਵਿਅਕਤੀਆਂ, ਅਸਥਾਨਾਂ ਗੁਣ, ਸੰਕਲਪ ਜਾਂ ਸਥਿਤੀ ਬਾਰੇ ਨਾਂਵ।

'ਸਾਧਾਰਨ ਨਾਂਵ' ਦੀਆਂ ਅੱਗੋਂ ਚਾਰ ਉਪ-ਸ਼੍ਰੇਣੀਆਂ ਮੰਨੀਆਂ ਜਾਂਦੀਆਂ ਹਨ :

(i) ਜਾਤੀ ਵਾਚਕ ਨਾਂਵ—ਗਿਣਨ ਜੋਗ ਪ੍ਰਾਣੀਆਂ, ਵਸਤਾਂ ਜਾਂ ਥਾਵਾਂ ਦੀ ਪੂਰੀ ਜਾਤੀ ਜਾਂ ਜਾਤੀ ਦੇ ਅੰਸ਼ ਦਾ ਸੂਚਕ ਸ਼ਬਦ।

(ii) ਇਕੱਠ-ਵਾਚਕ ਨਾਂਵ—ਪ੍ਰਾਣੀਆਂ ਜਾਂ ਗਿਣੀਆਂ ਜਾ ਸਕਣ ਵਾਲੀਆਂ ਵਸਤਾਂ ਦੇ ਇਕੱਠ (ਸਮੂਹ) ਦਾ ਸੂਚਕ ਸ਼ਬਦ।

(iii) ਪਦਾਰਥ-ਵਾਚਕ ਨਾਂਵ—ਨਾਪੇ-ਤੋਲੇ ਜਾਣ ਵਾਲੇ ਪਦਾਰਥਾਂ ਦਾ ਸੂਚਕ ਸ਼ਬਦ।

(iv) ਭਾਵ-ਵਾਚਕ ਨਾਂਵ—ਕਿਸੇ ਸੂਖਮ ਸੰਕਲਪ, ਵਿਚਾਰ, ਗੁਣ ਜਾਂ ਸਥਿਤੀ ਦਾ ਸੂਚਕ ਸ਼ਬਦ।

## ੬.੩. ਨਾਂਵ ਦੀਆਂ ਵੱਖ ਵੱਖ ਸ਼੍ਰੇਣੀਆਂ ਨਾਲ ਸੰਬੰਧਤ ਗੁਰਬਾਣੀ ਦੀਆਂ ਉਦਾਹਰਣਾਂ

### (ੳ) ਨਿਜ-ਵਾਚਕ ਨਾਂਵ

ਕਿਸੇ ਖ਼ਾਸ ਪ੍ਰਾਣੀ, ਵਸਤੂ ਜਾਂ ਅਸਥਾਨ ਦਾ ਸੂਚਕ ਸ਼ਬਦ।

੧. **'ਨਾਨਕੁ' ਤੂ 'ਲਹਣਾ' ਤੂਹੈ 'ਗੁਰੁ ਅਮਰੁ' ਤੂ ਵੀਚਾਰਿਆ॥੭॥੧॥**

*(ਪੰਨਾ ੯੬੮)*

੨. **ਗੁਣ ਗਾਵੈ 'ਰਵਿਦਾਸੁ' ਭਗਤੁ 'ਜੈਦੇਵ' 'ਤ੍ਰਿਲੋਚਨ'॥**
**'ਨਾਮਾ' ਭਗਤੁ 'ਕਬੀਰੁ' ਸਦਾ ਗਾਵਹਿ ਸਮ ਲੋਚਨ॥੮॥** *(ਪੰਨਾ ੧੩੯੦)*

੩. **'ਗੰਗਾ' 'ਜਮੁਨਾ' ਕੇਲ 'ਕੇਦਾਰਾ'॥**
**'ਕਾਸੀ' 'ਕਾਂਤੀ' 'ਪੁਰੀ ਦੁਆਰਾ'॥੯॥੨॥** *(ਪੰਨਾ ੧੦੨੨)*

ਉਪਰੋਕਤ ਉਦਾਹਰਣਾਂ ਅੰਦਰ :

(i) ਪ੍ਰਾਣੀਆਂ (ਪ੍ਰਾਣਧਾਰੀ ਮਹਾਨ ਹਸਤੀਆਂ) ਦੇ ਨਿਜ-ਵਾਚਕ ਨਾਂਵ—(ਗੁਰੂ) ਨਾਨਕੁ, (ਭਾਈ) ਲਹਣਾ, ਗੁਰੁ ਅਮਰੁ, (ਭਗਤ) ਰਵਿਦਾਸੁ, ਜੈਦੇਵ, ਤ੍ਰਿਲੋਚਨ, ਨਾਮਾ, ਕਬੀਰੁ।

(ii) ਅਸਥਾਨਾਂ ਦੇ ਨਿਜ-ਵਾਚਕ ਨਾਂਵ—ਕੇਦਾਰਾ, ਕਾਸੀ, ਪੁਰੀ ਦੁਆਰਾ।

***ਨੋਟ :*** ੧. ***ਆਦਰ ਵਜੋਂ ਨਿਜ-ਵਾਚਕ ਨਾਂਵਾਂ ਦੀ ਬਹੁ-ਵਚਨੀ ਰੂਪ ਵਿਚ ਵਰਤੋਂ।***

ਨਿਜ-ਵਾਚਕ ਨਾਂਵ ਇਕ-ਵਚਨ ਵਿਚ ਹੁੰਦੇ ਹਨ, ਜਦ ਕਿ ਜਾਤੀ ਵਾਚਕ ਨਾਂਵ ਇਕ-ਵਚਨ ਵੀ ਅਤੇ ਬਹੁ-ਵਚਨ ਵੀ। ਕਈ ਵਾਰੀ ਆਦਰ ਵਜੋਂ ਕਿਸੇ ਮਹਾਨ ਹਸਤੀ ਦਾ ਵਰਣਨ ਬਹੁ-ਵਚਨ ਰੂਪ ਵਿਚ ਕੀਤਾ ਜਾਂਦਾ ਹੈ। ਇੰਜ ਕਰਦਿਆਂ ਉਸ ਦੇ ਨਾਂ ਜਾਂ ਉਸਦੇ ਵਾਚਕ ਨਾਂਵ ਦੇ ਪਹਿਲੋਂ ਜਾਂ ਮਗਰੋਂ ਕੋਈ ਆਦਰ-ਵਾਚੀ ਪ੍ਰਤਯ ਲਾ ਦਿੱਤਾ ਜਾਂਦਾ ਹੈ ਅਤੇ ਵਾਕ ਦੀ ਕ੍ਰਿਆ ਵੀ ਬਹੁ-ਵਚਨ ਵਾਲੀ ਕਰ ਦਿੱਤੀ ਜਾਂਦੀ ਹੈ; ਜਿਵੇਂ : "ਬਾਬਾ ਦੀਪ ਸਿੰਘ ਜੀ ਸਿਖ ਧਰਮ ਦੇ ਮਹਾਨ ਸ਼ਹੀਦ ਹੋਏ ਹਨ।"

ਗੁਰਬਾਣੀ ਵਿਚ ਮਹਾਨ ਹਸਤੀਆਂ ਦਾ ਵਰਣਨ ਕਰਦਿਆਂ ਕਿਧਰੇ ਕਿਧਰੇ ਉਹਨਾਂ ਦੇ ਨਿਜੀ-ਨਾਂਵ ਜਾਂ ਸੂਚਕ-ਨਾਂਵਾਂ ਨਾਲ ਕਿਸੇ ਆਦਰ-ਵਾਚੀ ਪਦ (ਜੀ, ਜੁ, ਜੀਉ, ਆਦਿ) ਦੀ ਵਰਤੋਂ ਕੀਤੀ ਹੋਈ ਹੈ ਅਤੇ ਉਸ ਨਾਂਵ ਨਾਲ ਸੰਬੰਧਤ ਵਿਸ਼ੇਸ਼ਣ ਜਾਂ ਕ੍ਰਿਆ ਦੀ ਵੀ ਬਹੁ-ਵਚਨੀ ਰੂਪ ਵਿਚ ਵਰਤੋਂ ਕੀਤੀ ਹੋਈ ਹੈ, ਪਰ ਬਹੁਤੀ ਥਾਈਂ ਕੇਵਲ ਨਾਂਵ ਅਤੇ ਕ੍ਰਿਆ ਦੇ ਰੂਪ ਤੋਂ ਹੀ ਉਸ ਦੇ ਆਦਰ-ਵਾਚੀ, ਬਹੁ-ਵਚਨ, ਹੋਣ ਦਾ ਸੰਕੇਤ ਮਿਲਦਾ ਹੈ; ਜਿਵੇਂ :

੧. 'ਪ੍ਰਭ ਜੀ' 'ਬਸਹਿ' ਸਾਧ ਕੀ ਰਸਨਾ॥
ਨਾਨਕ ਜਨ ਕਾ ਦਾਸਨਿ ਦਸਨਾ॥੪॥੧॥ *(ਪੰਨਾ ੨੬੩)*

੨. ਕਹੁ ਨਾਨਕ ਕਿਰਪਾ ਭਈ, 'ਪ੍ਰਭ' 'ਭਏ' ਸਹਾਈ॥੨॥੭੯॥ *(ਪੰਨਾ ੮੧੯)*

੩. ਗੁਰਿ ਰੰਗੇ ਸੇ ਭਏ ਨਿਹਾਲ॥
ਕਹੁ ਨਾਨਕ 'ਗੁਰ' 'ਭਏ' 'ਹੈ' ਦਇਆਲ॥੪॥੧੪੧॥ *(ਪੰਨਾ ੧੯੪)*

੪. ਅਬ ਢੂਢਨ ਕਤਹੁ ਨ ਜਾਈ॥
'ਗੋਬਿਦ' 'ਭੇਟੇ' 'ਗੁਰ' ਗੋਸਾਈ॥ਰਹਾਉ॥੫੧॥ *(ਪੰਨਾ ੬੨੧)*

੫. 'ਪ੍ਰਗਟੇ' 'ਗੁਪਾਲ' ਮਹਾਂਤ ਕੈ ਮਾਥੇ॥
ਨਾਨਕ ਉਧਰੇ ਤਿਨ ਕੈ ਸਾਥੇ॥੩॥੨੪॥ *(ਪੰਨਾ ੨੯੫)*

੬. ਸੁਪ੍ਰਸੰਨ 'ਭਏ' 'ਗੁਰਦੇਵ'॥
ਪੂਰਨ ਹੋਈ ਸੇਵਕ ਕੀ ਸੇਵ॥੪॥੨੪॥ *(ਪੰਨਾ ੨੯੫)*

੭. 'ਗੁਰ' 'ਪੂਰੇ' ਜਬ 'ਭਏ' ਦਇਆਲ॥
ਦੂਖ ਬਿਨਸੇ ਪੂਰਨ ਭਈ ਘਾਲ॥੧॥੩੧॥ *(ਪੰਨਾ ੭੪੩)*

੮. 'ਪ੍ਰਭ' 'ਜੀਉ' 'ਦੇਵਹੁ' ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ॥ਪਉੜੀ ੯॥ *(ਪੰਨਾ ੧੦੯੭)*

**ਨੋਟ :** ੨. ਗੁਰਬਾਣੀ ਵਿਚ ਕਈ ਥਾਈਂ ਆਦਰ ਵਜੋਂ ਕਈ ਨਾਂਵ ਤਾਂ ਬਹੁ-ਵਚਨੀ ਰੂਪ ਵਿਚ ਮਿਲਦੇ ਹਨ ਅਤੇ ਉਹਨਾਂ ਨਾਲ ਆਦਰ-ਵਾਚੀ ਪ੍ਰਤਯ ਵੀ ਹੁੰਦੇ ਹਨ, ਪਰ ਸੰਬੰਧਤ ਵਿਸ਼ੇਸ਼ਣ ਜਾਂ ਕ੍ਰਿਆ ਇਕ-ਵਚਨੀ ਹੀ ਹੁੰਦੀ ਹੈ :

੧. 'ਹਰਿ ਜੀਉ' ਆਪਿ ਵਸੈ ਮਨਿ ਆਇ॥
ਸਦਾ ਸਾਂਤਿ ਸੁਖਿ ਸਹਜਿ ਸਮਾਇ॥੨॥੫॥ *(ਪੰਨਾ ੧੧੭੩)*

੨. 'ਹਰਿ ਜੀਉ' ਸਚਾ ਊਚੋ ਊਚਾ, ਹਉਮੈ ਮਾਰਿ ਮਿਲਾਵਣਿਆ॥ਰਹਾਉ॥੨੩॥ *(ਪੰਨਾ ੧੨੩)*

੩. 'ਪ੍ਰਭ ਜੀ' ਤੂ ਮੇਰੋ ਸੁਖਦਾਤਾ॥
ਬੰਧਨ ਕਾਟਿ ਕਰੇ ਮਨੁ ਨਿਰਮਲੁ, ਪੂਰਨ ਪੁਰਖੁ ਬਿਧਾਤਾ॥ਰਹਾਉ॥੬੮॥ *(ਪੰਨਾ ੬੨੬)*

੪. 'ਹਰਿ ਜੀ' ਏਹ ਤੇਰੀ ਵਡਿਆਈ॥
ਭਗਤਾ ਕੀ ਪੈਜ ਰਖੁ ਤੂ ਸੁਆਮੀ, ਭਗਤ ਤੇਰੀ ਸਰਣਾਈ॥ਰਹਾਉ॥੧॥ *(ਪੰਨਾ ੬੩੭)*

੫. 'ਹਰਿ ਜੀਉ' ਸਫਲਿਓ ਬਿਰਖੁ ਹੈ ਅੰਮ੍ਰਿਤੁ,
ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ॥੧॥੧੦॥ *(ਪੰਨਾ ੧੧੪)*

### (ਅ) (i) ਜਾਤੀ-ਵਾਚਕ ਨਾਂਵ

ਗਿਣੇਨ ਜੋਗ ਪ੍ਰਾਣੀਆਂ, ਵਸਤਾਂ, ਥਾਵਾਂ ਦੀ ਪੂਰੀ ਜਾਤੀ ਦਾ ਅਤੇ ਉਸ ਜਾਤੀ ਦੇ ਹਰੇਕ ਅੰਸ਼ ਦਾ ਸੂਚਕ ਸ਼ਬਦ।

੧. 'ਮਾਨੁਖ' 'ਬਨੁ' 'ਤਿਨੁ' 'ਪਸੂ' 'ਪੰਖੀ' ਸਗਲ ਤੁਝਹਿ ਅਰਾਧਤੇ॥੧॥੫॥ *(ਪੰਨਾ ੪੫੫)*

੨. 'ਮਾਈ' 'ਬਾਪ' 'ਪੁਤ੍ਰ' ਸਭਿ ਹਰਿ ਕੇ ਕੀਏ॥੧॥੧੬॥ *(ਪੰਨਾ ੪੯੪)*

੩. **'ਪਸੂ' 'ਪੰਖੀ' 'ਸੈਲ' 'ਤਰਵਰ' ਗਣਤ ਕਛੂ ਨ ਆਵਏ ॥੨॥੩॥** *(ਪੰਨਾ ੭੦੫)*

੪. **'ਘਰ' 'ਦਰ' ਫਿਰਿ ਥਾਕੀ ਬਹੁਤੇਰੇ ॥**
**ਜਾਤਿ ਅਸੰਖ ਅੰਤ ਨਹੀ ਮੇਰੇ ॥੨੧॥** *(ਪੰਨਾ ੯੩੨)*

੧. ਪ੍ਰਾਣੀਆਂ (ਪ੍ਰਾਣ-ਧਾਰੀਆਂ) ਦੇ ਜਾਤੀ-ਵਾਚਕ ਨਾਂਵ—ਮਾਨੁਖ, ਪਸੂ, ਪੰਖੀ, ਮਾਈ, ਬਾਪ, ਪੁਤ੍ਰ।
੨. ਵਸਤੂਆਂ ਦੇ ਜਾਤੀ-ਵਾਚਕ ਨਾਂਵ—ਬਨੁ, ਤਿਨੁ, ਸੈਲ, ਤਰਵਰ।
੩. ਅਸਥਾਨਾਂ ਦੇ ਜਾਤੀ-ਵਾਚਕ ਨਾਂਵ—ਘਰ, ਦਰ।

***ਨੋਟ:*** (੧) ਜਾਤੀ-ਵਾਚਕ ਨਾਂਵ ਅਜਿਹੀਆਂ ਵਸਤੂਆਂ ਲਈ ਹੁੰਦਾ ਹੈ, ਜੋ ਗਿਣਤੀ ਵਿਚ ਆ ਸਕਣ। (ਮਾਪ-ਤੋਲ ਵਿਚ ਆਉਣ ਵਾਲੀਆਂ ਵਸਤੂਆਂ ਪਦਾਰਥ-ਵਾਚਕ ਨਾਂਵ ਦੀ ਸ਼੍ਰੇਣੀ ਵਿਚ ਆਉਂਦੀਆਂ ਹਨ।)

(੨) ਜਾਤੀ-ਵਾਚਕ ਨਾਂਵ ਇਕ-ਵਚਨ ਵਿਚ ਵੀ ਹੋ ਸਕਦਾ ਹੈ ਅਤੇ ਬਹੁ-ਵਚਨ ਵਿਚ ਵੀ।

(੩) ਕੋਈ ਜਾਤੀ-ਵਾਚਕ ਨਾਂਵ ਜਦੋਂ ਕਿਸੇ ਨਿਜ-ਵਾਚਕ ਨਾਂਵ ਨਾਲ ਮਿਲ ਕੇ ਆਵੇ ਤਾਂ ਦੋਹਾਂ ਦਾ ਮਿਲਵਾਂ ਜੋਟਾ ਨਿਜ-ਵਾਚਕ ਨਾਂਵ ਹੀ ਕਹੀਦਾ ਹੈ। ਜਿਵੇਂ: ਗੁਰੂ ਨਾਨਕ, ਭਗਤ ਰਵਿਦਾਸ, ਸੰਤ ਪ੍ਰਹਿਲਾਦ।

## (ii) ਇਕੱਠ-ਵਾਚਕ ਨਾਂਵ

ਜੀਵਾਂ (ਪ੍ਰਾਣ-ਧਾਰੀਆਂ) ਜਾਂ ਗਿਣੀਆਂ ਜਾ ਸਕਣ ਵਾਲੀਆਂ ਸਥੂਲ ਵਸਤੂਆਂ ਦੇ ਇਕੱਠ (ਸਮੂਹ) ਲਈ ਵਰਤਿਆ ਜਾਣ ਵਾਲਾ ਨਾਂਵ।

੧. **'ਫਉਜ' ਸਤਾਣੀ ਹਾਠ ਪੰਚਾ ਜੋੜੀਐ ॥ਪਉੜੀ ੧੫॥** *(ਪੰਨਾ ੫੨੨)*

੨. **ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ 'ਗਲਾ' ॥ਸਲੋਕ ੧॥੨੬॥** *(ਪੰਨਾ ੧੫੦)*

੩. **ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ 'ਜੰਞ' ਆਈ ॥੪॥੫॥** *(ਪੰਨਾ ੫੭੫)*

੪. **ਮਿਲਿ 'ਸਤ ਸੰਗਤਿ' ਖੋਜੁ ਦਸਾਈ ਵਿਚਿ 'ਸੰਗਤਿ' ਹਰਿ ਪ੍ਰਭੁ ਵਸੈ ਜੀਉ ॥੨॥੨॥** *(ਪੰਨਾ ੯੪)*

੫. **'ਸੰਤ ਮੰਡਲ' ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥ਸਲੋਕੁ ੭॥** *(ਪੰਨਾ ੨੯੮)*

੬. **ਸਿਧ ਸਭਾ ਕਰਿ ਆਸਣਿ ਬੈਠੇ 'ਸੰਤ ਸਭਾ' ਜੈਕਾਰੋ ॥੧॥** *(ਪੰਨਾ ੯੩੮)*

***ਨੋਟ:*** (੧) ਫਉਜ, ਸੰਗਤਿ, ਸਭਾ, ਜੰਞ ਇਕੱਠ-ਵਾਚਕ ਇਸਤਰੀ-ਲਿੰਗ ਨਾਂਵ ਹਨ, ਪਰ ਇਹਨਾਂ ਦੇ ਆਪੋ ਆਪਣੇ ਅਰਥ-ਘੇਰੇ ਵਿਚ ਆਉਣ ਵਾਲੇ ਵਿਅਕਤੀਆਂ ਦਾ ਲਿੰਗ, ਪੁਲਿੰਗ ਵੀ ਹੋ ਸਕਦਾ ਹੈ ਅਤੇ ਇਸਤਰੀ-ਲਿੰਗ ਵੀ। ਏਸੇ ਤਰ੍ਹਾਂ ਇਕੱਠ-ਵਾਚਕ ਪੁਲਿੰਗ ਨਾਂਵ 'ਗਲਾ' (ਟੋਲਾ) ਅਤੇ ਸੰਤ-ਮੰਡਲ ਆਦਿ ਦੇ ਅਰਥ-ਘੇਰੇ ਵਿਚ ਆਉਣ ਵਾਲੇ ਵਿਅਕਤੀਆਂ ਦਾ ਲਿੰਗ, ਪੁਲਿੰਗ ਵੀ ਹੋ ਸਕਦਾ ਹੈ ਅਤੇ ਇਸਤਰੀ-ਲਿੰਗ ਵੀ।

(੨) ਇਕੱਠ-ਵਾਚਕ ਨਾਂਵ ਪੁਲਿੰਗ ਵੀ ਹੋ ਸਕਦੇ ਹਨ, ਇਸਤਰੀ-ਲਿੰਗ ਵੀ, ਇਕ-ਵਚਨ ਵੀ ਅਤੇ ਬਹੁ-ਵਚਨ ਵੀ।

### (iii) ਪਦਾਰਥ-ਵਾਚਕ ਨਾਂਵ

ਤੋਲੇ ਜਾਂ ਨਾਪੇ ਜਾਣ ਵਾਲੇ ਪਦਾਰਥਾਂ ਦਾ ਬੋਧਕ ਨਾਂਵ।

੧. **ਫਰੀਦਾ 'ਸਕਰ' 'ਖੰਡੁ' 'ਨਿਵਾਤ' 'ਗੁੜੁ', ਮਾਖਿਉ ਮਾਂਝਾ 'ਦੁਧੁ'॥**
**ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧੁ॥੨੭॥** *(ਪੰਨਾ ੧੩੭੯)*

੨. **ਕਿਨਹੀ ਬਨਜਿਆ 'ਕਾਂਸੀ' 'ਤਾਂਬਾ', ਕਿਨਹੀ 'ਲਉਗ' 'ਸੁਪਾਰੀ'॥੧॥੨॥**
*(ਪੰਨਾ ੧੧੨੩)*

੩. **ਕਿਆ 'ਮੇਵਾ' ਕਿਆ 'ਘਿਉ' 'ਗੁੜੁ' ਮਿਠਾ, ਕਿਆ 'ਮੈਦਾ' ਕਿਆ 'ਮਾਸੁ'॥**
**ਕਿਆ 'ਕਪੜੁ' ਕਿਆ ਸੇਜ ਸੁਖਾਲੀ, ਕੀਜਹਿ ਭੋਗ ਬਿਲਾਸ॥ਸਲੋਕ ੨॥੧੦॥**
*(ਪੰਨਾ ੧੪੨)*

***ਨੋਟ :*** ਗਿਣਤੀ ਵਿਚ ਆਉਣ ਵਾਲੇ ਪਦਾਰਥ, ਕੰਘਾ, ਕੜਾ, ਕਿਰਪਾਨ ਆਦਿ ਪਦਾਰਥ-ਵਾਚਕ ਨਾਂਵਾਂ ਦੀ ਸ਼੍ਰੇਣੀ ਵਿਚ ਨਹੀਂ ਆਉਂਦੇ, ਇਹ ਜਾਤੀ-ਵਾਚਕ ਨਾਂਵ ਹੁੰਦੇ ਹਨ।

### (iv) ਭਾਵ-ਵਾਚਕ ਨਾਂਵ

ਅਜਿਹਾ ਨਾਂਵ ਜੋ ਕਿਸੇ ਸਥੂਲ-ਆਕਾਰ ਰਹਿਤ, ਸੂਖਮ ਸੰਕਲਪ, ਗੁਣ, ਸਥਿਤੀ ਆਦਿ ਦੇ ਭਾਵ ਨੂੰ ਪ੍ਰਗਟ ਕਰੇ।

**ਸੰਕਲਪ :**

**'ਕਾਮ' 'ਕ੍ਰੋਧ' ਅਰੁ 'ਲੋਭ' 'ਮੋਹ', ਬਿਨਸਿ ਜਾਇ 'ਅਹੰਮੇਵ'॥**
**ਨਾਨਕ ਪ੍ਰਭ ਸਰਣਾਗਤੀ, ਕਰਿ 'ਪ੍ਰਸਾਦੁ' ਗੁਰਦੇਵ॥ਸਲੋਕ ੧॥੬॥** *(ਪੰਨਾ ੨੬੯)*

**ਗੁਣ :**

**'ਚੰਗਿਆਈਆ' 'ਬੁਰਿਆਈਆ' ਵਾਚੈ ਧਰਮੁ ਹਦੂਰਿ॥ਸਲੋਕ ੧॥** *(ਪੰਨਾ ੮)*

**ਸਥਿਤੀ :**

**'ਬਾਲ' 'ਜੁਆਨੀ' ਅਰੁ 'ਬਿਰਧਿ' ਫੁਨਿ ਤੀਨਿ ਅਵਸਥਾ ਜਾਨਿ॥੩੫॥**
*(ਪੰਨਾ ੧੪੨੮)*

***ਨੋਟ :*** ਭਾਵ-ਵਾਚਕ ਨਾਂਵ ਪੁਲਿੰਗ ਵੀ ਹੁੰਦੇ ਹਨ ਅਤੇ ਇਸਤਰੀ-ਲਿੰਗ ਵੀ, ਇਕ-ਵਚਨ ਵੀ ਅਤੇ ਬਹੁ-ਵਚਨ ਵੀ।

## ੬.੪. ਨਾਂਵ-ਸ਼ਬਦਾਂ ਦੇ ਸਰੂਪ ਵਿਚ ਪਰਸਪਰ ਫ਼ਰਕ

ਨਾਂਵ-ਸ਼ਬਦਾਂ ਦੇ ਸਰੂਪ ਵਿਚ ਪਰਸਪਰ ਫ਼ਰਕ ਦੋ ਕਾਰਨਾਂ ਕਰਕੇ ਹੁੰਦਾ ਹੈ :

(ੳ) ਸਾਹਿਤਕ (ਮੂਲਕ) ਬਣਤਰ ਕਰਕੇ।
(ਅ) ਵਿਆਕਰਣਿਕ-ਚਿੰਨ੍ਹ ਲੱਗਣ ਕਰਕੇ।

### ੬.੪.੧. ਸ਼ਬਦ ਦੇ ਅੰਤ ਦੇ ਪੱਖੋਂ ਵੱਖ ਵੱਖ ਰੂਪ-ਸ਼੍ਰੇਣੀਆਂ

ਗੁਰਬਾਣੀ ਵਿਚ ਆਏ ਪੰਜਾਬੀ ਭਾਸ਼ਾ ਦੇ ਵਖ ਵਖ ਸ਼ਬਦਾਂ ਦੀ, ਅੰਤਲੀ ਮੂਲਕ-ਲਗ ਦੇ ਆਧਾਰ ਉੱਤੇ, ਨਾਂਵ-ਸ਼ਬਦਾਂ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ ਹਨ; ਜਿਵੇਂ :

- ਮੁਕਤਾ—ਅੰਤਿਕ ਨਾਂਵ (ਅਕਾਰਾਂਤ ਨਾਂਵ)
- ਾ—ਅੰਤਿਕ ਨਾਂਵ (ਆਕਾਰਾਂਤ ਨਾਂਵ)
- ਿ—ਅੰਤਿਕ ਨਾਂਵ (ਇਕਾਰਾਂਤ ਨਾਂਵ)
- ੀ—ਅੰਤਿਕ ਨਾਂਵ (ਈਕਾਰਾਂਤ ਨਾਂਵ)
- ( ੁ)—ਅੰਤਿਕ ਨਾਂਵ (ਉਕਾਰਾਂਤ ਨਾਂਵ)
- ( ੂ)—ਅੰਤਿਕ ਨਾਂਵ (ਊਕਾਰਾਂਤ ਨਾਂਵ)
- ( ੈ)—ਅੰਤਿਕ ਨਾਂਵ (ਐਕਾਰਾਂਤ ਨਾਂਵ)

### ੬.੪.੧.੧. ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਨਾਂਵ-ਸ਼ਬਦਾਂ ਦੀਆਂ ਰੂਪ-ਸ਼੍ਰੇਣੀਆਂ

ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਪੰਜਾਬੀ ਭਾਸ਼ਾ ਦੇ ਸਾਰੇ ਨਾਂਵ-ਸ਼ਬਦਾਂ ਦੇ ਰੂਪ ਇਕਸਾਰ ਨਹੀਂ। ਸੋ, ਕੇਵਲ ਰੂਪ ਦੇ ਆਧਾਰ 'ਤੇ ਸਾਰੇ ਨਾਂਵ-ਸ਼ਬਦਾਂ ਦੇ ਲਿੰਗ ਜਾਂ ਵਚਨ ਦੀ ਪਛਾਣ ਹੋ ਸਕਣੀ ਸੰਭਵ ਨਹੀਂ।

ਇਸ ਲਈ, ਅਜਿਹੇ ਸ਼ਬਦਾਂ ਦੇ ਰੂਪ ਅਤੇ ਅਰਥ, ਦੋਹਾਂ ਨੂੰ ਮੁਖ ਰੱਖ ਕੇ ਹੀ ਉਹਨਾਂ ਨੂੰ ਪੁਲਿੰਗ ਜਾਂ ਇਸਤਰੀ-ਲਿੰਗ ਨਾਂਵਾਂ ਦੀ ਸ਼੍ਰੇਣੀ ਵਿਚ ਰੱਖਿਆ ਜਾ ਸਕਦਾ ਹੈ।

ਨਾਂਵ-ਸ਼ਬਦਾਂ ਦੇ ਰੂਪ, ਭਾਵ, ਉਹਨਾਂ ਦੀਆਂ ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਨੂੰ ਮੁਖ ਰੱਖ ਕੇ ਹੀ ਉਹਨਾਂ ਦੇ ਅੰਤ ਵਿਚ ਲਿੰਗ-ਵਾਚੀ, ਵਚਨ-ਵਾਚੀ ਜਾਂ ਕਾਰਕ-ਵਾਚੀ ਪਿਛੇਤਰ ਲਾਏ ਜਾਂਦੇ ਹਨ। ਅਜਿਹੇ ਕਈ ਪਿਛੇਤਰ ਵੀ ਲਗਾਂ-ਮਾਤ੍ਰਾਂ ਦੇ ਰੂਪ ਵਿਚ ਹੀ ਹੁੰਦੇ ਹਨ। ਸੋ, ਨਾਂਵ-ਸ਼ਬਦਾਂ ਦੀਆਂ ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਅਤੇ ਉਹਨਾਂ ਨਾਲ ਲੱਗੇ ਵਿਆਕਰਣਿਕ ਲਗ-ਮਾਤ੍ਰੀ ਪਿਛੇਤਰਾਂ ਦੀ ਨਿਖੜਵੀਂ ਪਛਾਣ ਹੋਣੀ ਜ਼ਰੂਰੀ ਹੈ।

ਪਾਠਕਾਂ ਦੀ ਜਾਣਕਾਰੀ ਲਈ ਪੁਲਿੰਗ ਅਤੇ ਇਸਤਰੀ-ਲਿੰਗ ਨਾਂਵ-ਸ਼ਬਦਾਂ ਦੇ ਸਰੂਪ (ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ) ਅਤੇ ਅਰਥਾਂ 'ਤੇ ਆਧਾਰਿਤ ਵੱਖ ਵੱਖ ਰੂਪ-ਸ਼੍ਰੇਣੀਆਂ ਦੀ ਵੰਨਗੀ-ਮਾਤ੍ਰ ਸੂਚੀ ਥੱਲੇ ਦਿੱਤੀ ਜਾਂਦੀ ਹੈ।

### ੬.੪.੧.੨. ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਗੁਰਬਾਣੀ ਵਿਚ ਆਏ ਪੰਜਾਬੀ ਭਾਸ਼ਾ ਦੇ ਨਾਂਵ-ਸ਼ਬਦਾਂ ਦੀਆਂ ਰੂਪ-ਸ਼੍ਰੇਣੀਆਂ ਦੀ ਵੰਨਗੀ-ਮਾਤ੍ਰ ਸੂਚੀ :

੧. **ਮੁਕਤਾ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਮੁਕਤਾ ਹੋਵੇ; ਜਿਵੇਂ :

(ੳ) **ਪੁਲਿੰਗ ਨਾਂਵ**—ਉਸਟ, ਉਸਤਾਦ, ਉਦਕ, ਉਦਰ, ਉਦਮ, ਉਦਿਆਨ, ਉਪਕਾਰ, ਉਪਦੇਸ, ਅੰਕਸ, ਆਕਾਸ, ਸਿਖ, ਸੰਤ, ਸੇਰ, ਸਾਧ, ਸੂਰਜ,

ਗੁਰ, ਪ੍ਰਭ, ਨਾਮ, ਠਾਕੁਰ, ਜਮ, ਦਾਸ, ਮਨ, ਰਤਨ, ਦੁਖ, ਸੁਖ, ਪਾਪ, ਖੇਤ, ਪ੍ਰੇਤ, ਘਰ, ਚਕ, ਬੀਜ, ਕਿਵਾੜ, ਮਿਰਗ, ਚੰਦ, ਚਿਤ, ਪਾਤਾਲ, ਥਾਲ, ਥਲ, ਪਾਪ, ਪੁੰਨ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਅਖ, ਗਲ, ਗੋਰ, ਕਾਰ, ਕੁਲ, ਚਾਲ, ਟਹਲ, ਦੇਹ, ਪੈਜ, ਟੇਕ, ਆਸ, ਸੇਜ, ਘਾਲ, ਬੇਦਨ, ਬਖਸ, ਮੌਤ, ਬਾਹ, ਬਾਤ, ਰੂਹ, ਧੂਪ, ਜੰਞ, ਧਨ, ਸੇਵ, ਸਥ, ਹਿਵ, ਜੀਭ, ਨਾਵ, ਸਿਲਕ, ਇਲ, ਆਦਿ।

੨. **ਕੰਨਾ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਕੰਨਾ (ਾ) ਸਹਿਤ ਹੋਵੇ; ਜਿਵੇਂ:

(ੳ) **ਪੁਲਿੰਗ ਨਾਂਵ**—ਕਰਤਾ, ਦਾਤਾ, ਭਾਣਾ, ਹਿਰਦਾ, ਰਾਜਾ, ਦਿਲਾਸਾ, ਅੰਧੇਰਾ, ਲਾਹਾ, ਸੁਪਨਾ, ਗਦਹਾ, ਦੀਵਾ, ਮੂਸਾ, ਚੂਹਾ, ਚੋਆ, ਕੁਤਾ, ਚਟਾਰਾ, ਭਰੋਸਾ, ਤਾਰਾ, ਕੋਠਾ, ਪ੍ਰਾਹੁਣਾ, ਤੋਸਾ, ਮਾਸਾ, ਦੇਵਤਾ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਰਸਨਾ, ਖਿੰਥਾ, ਸੋਭਾ, ਆਗਿਆ, ਮਾਤਾ, ਮਾਇਆ, ਨਿੰਦਾ, ਚਿੰਤਾ, ਸੇਵਾ, ਸਭਾ, ਬਿਦਿਆ, ਚਿਖਾ, ਮਨਸਾ, ਤ੍ਰਿਸਨਾ, ਕਥਾ, ਜਿਹਬਾ, ਗੁਫਾ, ਭੁਜਾ, ਅਪਦਾ, ਆਦਿ।

੩. **ਸਿਹਾਰੀ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਸਿਹਾਰੀ (ਿ) ਸਹਿਤ ਹੋਵੇ; ਜਿਵੇਂ:

(ੳ) **ਪੁਲਿੰਗ ਨਾਂਵ**—ਹਰਿ, ਰਵਿ, ਸੁਰਿ, ਹਸਤਿ, ਸਸਿ, ਮੁਨਿ, ਗਿਰਿ, ਪਤਿ, ਕਪਿ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਭਗਤਿ, ਮੁਕਤਿ, ਅਗਿ, ਅਗਨਿ, ਸਿਫਤਿ, ਰਿਧਿ, ਸਿਧਿ, ਜੋਨਿ, ਰਾਤਿ, ਰੈਣਿ, ਧਰਤਿ, ਸੁਰਤਿ, ਮਤਿ, ਸਾਂਤਿ, ਬਿਧਿ, ਬੁਧਿ, ਜੋਤਿ, ਬਿਜੁਲਿ, ਦਾਤਿ, ਪ੍ਰੀਤਿ, ਜੁਗਤਿ, ਕਾਮਣਿ, ਰੁਤਿ, ਥਿਤਿ, ਭਾਹਿ, ਜਾਇ, ਸੰਧਿ, ਜੂਠਿ, ਆਦਿ।

੪. **ਬਿਹਾਰੀ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਬਿਹਾਰੀ (ੀ) ਸਹਿਤ ਹੋਵੇ; ਜਿਵੇਂ:

(ੳ) **ਪੁਲਿੰਗ ਨਾਂਵ**—ਪਾਣੀ, ਪ੍ਰਾਣੀ, ਭਾਈ, ਸੁਆਮੀ, ਬਨਵਾਰੀ, ਢਾਢੀ, ਸਾਂਈ, ਮੋਤੀ, ਜਵਾਈ, ਕਸਾਈ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਬਾਣੀ, ਸਖੀ, ਗਲੀ, ਬੇਨਤੀ, ਪੂੰਜੀ, ਮਾਟੀ, ਪਰੀ, ਕਹਾਣੀ, ਸਾਖੀ, ਖੇਤੀ, ਬੇੜੀ, ਚਕੀ, ਰੋਟੀ, ਡਾਲੀ, ਵਾੜੀ, ਘੜੀ, ਬਾਤੀ, ਗੋਪੀ, ਤੁਰੀ, ਚੋਲੀ, ਚੇਰੀ, ਖੁਸੀ, ਜੇਵਰੀ, ਕਾਤੀ, ਰਾਣੀ, ਰਾਈ, ਕੀਟੀ, ਲਕੜੀ, ਧੋਤੀ, ਬੇਟੀ, ਫਾਹੀ, ਆਦਿ।

੫. **ਔਂਕੜ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਔਂਕੜ ( ੁ) ਸਹਿਤ ਹੋਵੇ; ਜਿਵੇਂ:

(ੳ) **ਪੁਲਿੰਗ ਨਾਂਵ**—ਪ੍ਰਿਉ, ਘਿਉ, ਦੇਉ, ਭਉ, ਭਾਉ, ਉਪਾਉ, ਸੁਆਉ, ਅਹੰਮੇਉ, ਦਾਉ, ਆਲਾਉ, ਨਿਆਉ, ਦਰੀਆਉ, ਪਸਾਉ, ਤਾਉ, ਘ੍ਰਾਉ, ਚਾਉ, ਪਸੁ, ਤਤੁ, ਤੇਲੁ, ਅਸੁ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਮਲੁ (ਮੈਲੁ), ਭਸੁ, ਰੇਨੁ, ਸਸੁ, ਰਤੁ, ਖੰਡੁ, ਜਿੰਦੁ, ਬਿਖੁ, ਵਿਸੁ, ਬੂੰਦੁ, ਖਾਕੁ, ਮਸੁ, ਲਜੁ, ਵਸਤੁ, ਵਾਉ, ਆਦਿ।

੬. **ਦੁਲੈਂਕੜੇ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਦੁਲੈਂਕੜੇ ( ੂ) ਸਹਿਤ ਹੋਵੇ; ਜਿਵੇਂ :

(ੳ) **ਪੁਲਿੰਗ ਨਾਂਵ**—ਲਾਟੂ, ਕੋਲੂ, ਕਛੂ, ਚਟੂ, ਦਾਰੂ, ਮਖਟੂ, ਬਿਛੂ, ਹਿੰਦੂ, ਡਡੂ, ਜਨੇਊ, ਡਉਰੂ, ਤਾਊ, ਪੀਊ, ਬਟਾਊ, ਅਉਧੂ, ਚੇਤੂ, ਪੰਧਾਊ, ਸਾਧੂ, ਪੰਖੇਰੂ, ਪਾਹੂ, ਗੋਰੂ, ਆਦਿ।

(ਅ) **ਇਸਤਰੀ-ਲਿੰਗ ਨਾਂਵ**—ਜੋਰੂ, ਬਹੂ, ਗਊ, ਆਦਿ।

੭. **ਦੋਲਾਵਾਂ-ਅੰਤਿਕ ਨਾਂਵ**—ਅਜਿਹੇ ਨਾਂਵ, ਜਿਨ੍ਹਾਂ ਦਾ ਅੰਤਲਾ ਅੱਖਰ ਮੂਲਕ ਤੌਰ 'ਤੇ ਦੋਲਾਵਾਂ ( ੈ) ਸਹਿਤ ਹੋਵੇ; ਜਿਵੇਂ :

**ਇਸਤਰੀ-ਲਿੰਗ ਨਾਂਵ**—ਹਉਮੈ।

### ੬.੪.੨. ਵਿਆਕਰਣਿਕ ਰੂਪਾਂਤਰ

ਨਾਂਵ-ਸ਼ਬਦਾਂ ਦੇ ਸਰੂਪ ਵਿਚ ਫ਼ਰਕ ਉਹਨਾਂ ਨਾਲ ਵਿਆਕਰਣਿਕ-ਚਿੰਨ੍ਹ ਸੰਮਿਲਤ ਕਰਨ ਕਰਕੇ ਵੀ ਵਾਪਰਦਾ ਹੈ। ਇਹ ਤਿੰਨ ਕਾਰਨਾਂ ਕਰਕੇ ਹੁੰਦਾ ਹੈ :

੧. ਲਿੰਗ ਕਰਕੇ।
੨. ਵਚਨ ਕਰਕੇ।
੩. ਕਾਰਕ ਕਰਕੇ।

*ਨੋਟ :* ਵਿਆਕਰਣਿਕ ਰੂਪਾਂਤਰ ਸੰਬੰਧੀ ਹੋਰ ਵੇਖੋ ਅੰਕ (੫.੧੧)।

## ੬.੫. ਵਿਆਕਰਣਿਕ-ਲਿੰਗ (Gender)

### ੬.੫.੧. ਪਰਿਭਾਸ਼ਾ

ਸ਼ਬਦ ਦੇ ਰੂਪ, ਅਥਵਾ, ਅਰਥ ਉੱਤੇ ਆਧਾਰਿਤ, ਮਰਦਾਨੇ-ਜ਼ਨਾਨੇ ਭੇਦ ਦਾ ਲਖਾਇਕ, ਭਾਸ਼ਾਈ ਸੰਕਲਪ।

### ੬.੫.੨. ਲਿੰਗ ਦੀਆਂ ਕਿਸਮਾਂ

ਪੰਜਾਬੀ ਵਿਆਕਰਣ ਅਨੁਸਾਰ ਲਿੰਗ ਦੀਆਂ ਦੋ ਕਿਸਮਾਂ ਹਨ :

(ੳ) ਪੁਲਿੰਗ—ਕਿਸੇ ਸ਼ਬਦ ਦੇ ਮਰਦਾਨੇ ਭੇਦ ਦਾ ਬੋਧਕ ਭਾਸ਼ਾਈ ਸੰਕਲਪ।
(ਅ) ਇਸਤਰੀ-ਲਿੰਗ—ਕਿਸੇ ਸ਼ਬਦ ਦੇ ਜ਼ਨਾਨੇ ਭੇਦ ਦਾ ਬੋਧਕ ਭਾਸ਼ਾਈ ਸੰਕਲਪ।

### ੬.੫.੩. ਹਰੇਕ ਲਿੰਗ ਸੰਬੰਧੀ ਗੁਰਬਾਣੀ ਦੀਆਂ ਉਦਾਹਰਣਾਂ

ਲਿੰਗ-ਭੇਦ ਨੂੰ ਸਪੱਸ਼ਟ ਕਰਨ ਲਈ ਗੁਰਬਾਣੀ ਵਿੱਚੋਂ ਕੁਝ ਉਦਾਹਰਣਾਂ ਥੱਲੇ ਆਮ੍ਹੋ-ਸਾਮ੍ਹਣੇ ਦਿੱਤੀਆਂ ਜਾਂਦੀਆਂ ਹਨ, ਜੋ ਇੱਕੋ ਨਾਂਵ-ਸ਼ਬਦ ਦੇ ਦੋਵੇਂ (ਪੁਲਿੰਗ ਅਤੇ ਇਸਤਰੀ-ਲਿੰਗ) ਰੂਪ ਨਿਰੂਪਣ ਕਰਦੀਆਂ ਹਨ :

| *ਪੁਲਿੰਗ ਨਾਂਵ* | *ਇਸਤਰੀ-ਲਿੰਗ ਨਾਂਵ* |
|---|---|
| ੧. ਪੰਚ ਤਤੁ ਕਰਿ 'ਪੁਤਰਾ' 'ਕੀਨਾ' ਕਿਰਤ ਮਿਲਾਵਾ ਹੋਆ ॥੨॥੭॥ *(ਪੰਨਾ ੮੮੪)* | 'ਪੁਤਰੀ' 'ਤੇਰੀ' ਬਿਧਿ ਕਰਿ 'ਥਾਟੀ' ॥੧॥੧੪॥ *(ਪੰਨਾ ੩੭੪)* |
| ੨. ਤੂੰ ਮੇਰਾ 'ਸਖਾ' ਤੂੰ ਹੀ ਮੇਰਾ ਮੀਤੁ ॥੧॥੮੭॥ *(ਪੰਨਾ ੧੮੧)* | 'ਸਖੀ' 'ਸਹੇਲੀ' ਗਰਬਿ 'ਗਹੇਲੀ' ॥੧॥੫॥ *(ਪੰਨਾ ੬੯੦)* |
| ੩. ਏਕੁ 'ਸੁਆਨੁ' ਦੁਇ ਸੁਆਨੀ ਨਾਲਿ ॥੧॥੨੯॥ *(ਪੰਨਾ ੨੪)* | ਏਕੁ ਸੁਆਨੁ ਦੁਇ 'ਸੁਆਨੀ' ਨਾਲਿ ॥੧॥੨੯॥ *(ਪੰਨਾ ੨੪)* |
| ੪. ਚਿਤਿ ਨ ਆਇਓ ਪਾਰਬ੍ਰਹਮੁ ਤਾ 'ਸਰਪ' ਕੀ ਜੂਨਿ ਗਇਆ ॥੬॥੨੬॥ *(ਪੰਨਾ ੭੦)* | 'ਸਰਪਨੀ' ਤੇ ਊਪਰਿ ਨਹੀ ਬਲੀਆ ॥੧॥੧੯॥ *(ਪੰਨਾ ੪੮੦)* |
| ੫. ਮੈ 'ਬੰਦਾ' ਬੈਖਰੀਦੁ ਸਚੁ ਸਾਹਿਬੁ ਮੇਰਾ ॥੧॥੧੦੩॥ *(ਪੰਨਾ ੩੯੬)* | ਮਾਇਆ 'ਬੰਦੀ' ਖਸਮ ਕੀ ਤਿਨ ਅਗੈ ਕਮਾਵੈ ਕਾਰ ॥ਸਲੋਕ ੨॥੧੮॥ *(ਪੰਨਾ ੯੦)* |
| ੬. 'ਰਾਗ' ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥੩॥ *(ਪੰਨਾ ੬੫੪)* | ਰਾਗ 'ਰਾਗਨੀ' ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥੩॥ *(ਪੰਨਾ ੬੫੪)* |
| ੭. ਕਬੀਰ 'ਕੂਕਰੁ' ਰਾਮ ਕੋ ਮੁਤੀਆ ਮੇਰੋ ਨਾਉ ॥੭੪॥ *(ਪੰਨਾ ੧੩੬੮)* | ਆਦਿ ਅੰਤੇ ਮਧਿ ਆਸਾ 'ਕੂਕਰੀ' ਬਿਕਰਾਲ ॥੨॥੩੦॥ *(ਪੰਨਾ ੫੦੨)* |
| ੮. ਪਹਿਰਿ ਚੋਲਨਾ 'ਗਦਹਾ' ਨਾਚੈ ਭੈਸਾ ਭਗਤਿ ਕਰਾਵੈ ॥੧॥੬॥ *(ਪੰਨਾ ੪੭੭)* | 'ਗਦਹੀ' ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮॥ *(ਪੰਨਾ ੧੩੭੦)* |

ਉਪਰੋਕਤ ਤੁਕਾਂ ਵਿਚ :

| | |
|---|---|
| ਪੁਤਰਾ, ਸਖਾ, ਸੁਆਨੁ, ਸਰਪ, ਬੰਦਾ, ਰਾਗ, ਕੂਕਰੁ, ਗਦਹਾ ਪੁਲਿੰਗ ਨਾਂਵ ਹਨ। | ਪੁਤਰੀ, ਸਖੀ, ਸੁਆਨੀ, ਸਰਪਨੀ, ਬੰਦੀ, ਰਾਗਨੀ, ਕੂਕਰੀ, ਗਦਹੀ ਇਸਤਰੀ-ਲਿੰਗ ਨਾਂਵ ਹਨ। |

## ੬.੫.੪. ਵਿਆਕਰਣਿਕ ਲਿੰਗ ਦਾ ਨਾਂਵ, ਪੜਨਾਂਵ, ਵਿਸ਼ੇਸ਼ਣ, ਕ੍ਰਿਆ ਅਤੇ ਸੰਬੰਧਕ ਆਦਿ ਉੱਤੇ ਪ੍ਰਭਾਵ ਅਤੇ ਇਸ ਨਾਲ ਸੰਬੰਧਤ ਗੁਰਬਾਣੀ ਦੀਆਂ ਉਦਾਹਰਣਾਂ

### (ੳ) ਨਾਂਵ ਉੱਤੇ ਲਿੰਗ ਦਾ ਪ੍ਰਭਾਵ

ਪੰਜਾਬੀ ਭਾਸ਼ਾ ਦੇ ਹਰੇਕ ਨਾਂਵ ਦੀ ਵਰਤੋਂ, ਪੁਲਿੰਗ ਜਾਂ ਇਸਤਰੀ-ਲਿੰਗ, ਦੋਹਾਂ ਵਿੱਚੋਂ ਕਿਸੇ ਨਾ ਕਿਸੇ ਲਈ ਹੁੰਦੀ ਹੈ। ਬਹੁਤ ਸਾਰੇ ਨਾਂਵ-ਸ਼ਬਦਾਂ ਦਾ ਸਰੂਪ ਲਿੰਗ ਦੇ ਪ੍ਰਭਾਵ ਕਾਰਨ ਬਦਲ ਜਾਂਦਾ ਹੈ; ਜਿਵੇਂ : ਪੁਲਿੰਗ ਸ਼ਬਦ 'ਰਾਗ' ਦਾ ਇਸਤਰੀ-ਲਿੰਗ ਰੂਪ 'ਰਾਗਣੀ'

ਹੈ, 'ਦਾਸ' ਦਾ 'ਦਾਸੀ', 'ਬ੍ਰਹਮਣ' ਦਾ 'ਬ੍ਰਹਮਣੀ' ਆਦਿ। ਸਰੂਪ ਦੇ ਦ੍ਰਿਸ਼ਟੀਕੋਣ ਤੋਂ ਪੰਜਾਬੀ ਦੇ ਵਧੇਰੇ ਪੁਲਿੰਗ ਨਾਂਵ-ਸ਼ਬਦ ਕੰਨਾ-ਅੰਤਿਕ [ਰਾਜਾ, ਸੁਇਨਾ, ਲੋਹਾ, ਤਾਰਾ ਆਦਿਕ] ਅਤੇ ਇਸਤਰੀ-ਲਿੰਗ ਨਾਂਵ-ਸ਼ਬਦ ਬਿਹਾਰੀ-ਅੰਤਿਕ [ਬਾਣੀ, ਬੋਲੀ, ਰਾਗਣੀ, ਮਿਟੀ, ਆਦਿ] ਹੁੰਦੇ ਹਨ, ਪਰ ਇਸ ਦੇ ਉਲਟ ਕਈ ਕੰਨਾ-ਅੰਤਿਕ ਸਰੂਪ ਵਾਲੇ ਨਾਂਵ-ਸ਼ਬਦ [ਮਾਤਾ, ਕਥਾ, ਕਲਾ, ਕਾਇਆ, ਚਿੰਤਾ, ਵਿਦਿਆ, ਆਦਿ] ਇਸਤਰੀ-ਲਿੰਗ ਹਨ ਅਤੇ ਬਿਹਾਰੀ-ਅੰਤਿਕ ਸਰੂਪ ਵਾਲੇ ਨਾਂਵ-ਸ਼ਬਦ [ਪਾਣੀ, ਸੁਆਮੀ, ਭਾਈ, ਹਰੀ, ਆਦਿ] ਪੁਲਿੰਗ ਹਨ। ਏਸੇ ਤਰ੍ਹਾਂ ਕਈ ਮੁਕਤਾ-ਅੰਤਿਕ ਨਾਂਵ-ਸ਼ਬਦ [ਨਾਮ, ਪ੍ਰਭ, ਸਿਖ, ਸਾਧ, ਆਦਿ] ਪੁਲਿੰਗ ਹਨ, ਜਦ ਕਿ ਕਈ ਮੁਕਤਾ-ਅੰਤਿਕ ਨਾਂਵ-ਸ਼ਬਦ [ਧਨ (ਇਸਤ੍ਰੀ), ਅੱਖ, ਜੀਭ, ਸਕਰ, ਆਦਿ] ਇਸਤਰੀ-ਲਿੰਗ ਹਨ। ਕੁਝ ਸਿਹਾਰੀ-ਅੰਤਿਕ ਨਾਂਵ [ਹਰਿ, ਰਵਿ, ਸਸਿ, ਹਸਤਿ, ਆਦਿ] ਪੁਲਿੰਗ ਹਨ, ਜਦ ਕਿ ਕਈ ਸਿਹਾਰੀ-ਅੰਤਿਕ ਨਾਂਵ [ਭਗਤਿ, ਮੁਕਤਿ, ਅਗਨਿ, ਜੋਨਿ, ਆਦਿ] ਇਸਤਰੀ-ਲਿੰਗ ਹਨ। ਕਈ ਔਂਕੜ-ਅੰਤਿਕ ਨਾਂਵ [ਪ੍ਰਿਉ, ਘਿਉ, ਦੇਉ, ਭਉ, ਆਦਿ] ਪੁਲਿੰਗ ਹਨ, ਜਦ ਕਿ ਕਈ ਔਂਕੜ-ਅੰਤਿਕ ਨਾਂਵ [ਮੈਲੁ, ਭਸੁ, ਰੇਨੁ, ਵਿਸੁ, ਖਾਕੁ, ਆਦਿ] ਇਸਤਰੀ-ਲਿੰਗ ਹਨ।

ਸੋ, ਕੇਵਲ ਸਰੂਪ ਤੋਂ ਕਿਸੇ ਨਾਂਵ-ਸ਼ਬਦ ਦੇ ਲਿੰਗ-ਭੇਦ ਦਾ ਨਿਰਣਾ ਹੋ ਸਕਣਾ ਸੰਭਵ ਨਹੀਂ, ਸਗੋਂ ਬਹੁਤੀ ਵਾਰੀ ਉਸ ਦਾ ਅਰਥ-ਭਾਵ ਹੀ ਇਸ ਸੰਬੰਧੀ ਨਿਰਣਾ ਕਰਨ ਵਿਚ ਸਹਾਇਕ ਹੁੰਦਾ ਹੈ।

ਕਈ ਸਮੂਹ-ਬੋਧਕ ਨਾਂਵਾਂ ਦੇ ਲਿੰਗ ਦੀ ਪਛਾਣ ਦੀ ਵੀ ਕੋਈ ਨਿਸਚਿਤ ਕਸਵੱਟੀ ਨਹੀਂ। ਗੁਰਬਾਣੀ ਵਿਚਲੇ ਕਈ ਸਮੂਹ-ਬੋਧਕ ਸ਼ਬਦ ਪੁਲਿੰਗ ਨਾਂਵਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ; ਜਿਵੇਂ : ਪ੍ਰਾਣੀ, ਜੀਵ, ਪਸੂ, ਪੰਖੀ, ਜਥਾ, ਟੋਲਾ, ਗਲਾ, ਬਟਾਊ (ਪਾਂਧੀ), ਤਰਵਰ (ਬ੍ਰਿਛ), ਫੁਲ, ਫਲ, ਦੁਸਮਣ (ਵੈਰੀ), ਆਦਿ। ਪਰ ਇਹਨਾਂ ਦੇ ਅਰਥ-ਘੇਰੇ ਵਿਚ ਪੁਲਿੰਗ ਅਤੇ ਇਸਤਰੀ-ਲਿੰਗ ਦੋਹਾਂ ਸ਼੍ਰੇਣੀਆਂ ਦੇ ਜੀਵ ਆਉਂਦੇ ਹਨ। ਏਸੇ ਤਰ੍ਹਾਂ, ਸਮੂਹ-ਬੋਧਕ ਸ਼ਬਦ ਸੰਗਤਿ, ਸਭਾ, ਮੰਡਲੀ, ਜੰਞ, ਫੌਜ ਆਦਿ ਇਸਤਰੀ-ਲਿੰਗ ਨਾਂਵ ਦੀ ਸ਼੍ਰੇਣੀ ਵਿਚ ਆਉਂਦੇ ਹਨ, ਪਰ ਇਹਨਾਂ ਦੇ ਅਰਥ-ਘੇਰੇ ਵਿਚ ਮਰਦ ਵੀ ਹੋ ਸਕਦੇ ਹਨ ਅਤੇ ਇਸਤਰੀਆਂ ਵੀ।

## (ਅ) ਪੜਨਾਂਵ ਉੱਤੇ ਲਿੰਗ ਦਾ ਪ੍ਰਭਾਵ

ਪੁਰਖ-ਵਾਚੀ ਪੜਨਾਂਵ-ਸ਼੍ਰੇਣੀ ਦੇ ਉਤਮ ਪੁਰਖ ਪੜਨਾਂਵ [ਮੈਂ, ਅਸੀਂ] ਅਤੇ ਮਧਮ ਪੁਰਖ [ਤੂੰ, ਤੁਸੀਂ] ਲਿੰਗ ਦੇ ਪ੍ਰਭਾਵ ਤੋਂ ਮੁਕਤ ਹੁੰਦੇ ਹਨ। ਪਰ ਅਨ-ਪੁਰਖ ਦੇ ਪੁਰਖ-ਵਾਚੀ ਪੜਨਾਂਵ, ਨਿਸਚਿਤ ਪੜਨਾਂਵ ਅਤੇ ਅਨਿਸਚਿਤ ਪੜਨਾਂਵ ਅਜੋਕੀ ਭਾਸ਼ਾ ਵਿਚ ਭਾਵੇਂ ਲਿੰਗ-ਪ੍ਰਭਾਵ ਤੋਂ ਮੁਕਤ ਮੰਨੇ ਜਾਂਦੇ ਹਨ, ਪਰ ਗੁਰਬਾਣੀ ਅਥਵਾ ਪੁਰਾਣੀ ਪੰਜਾਬੀ ਵਿਚ ਆਏ ਇਹਨਾਂ ਪੜਨਾਂਵਾਂ ਦੇ ਪੁਲਿੰਗ ਅਤੇ ਇਸਤਰੀ-ਲਿੰਗ ਰੂਪ ਵੱਖੋ ਵੱਖਰੇ ਮਿਲਦੇ ਹਨ; ਜਿਵੇਂ :

| *ਪੜਨਾਂਵ ਦੀ ਕਿਸਮ* | *ਪੜਨਾਂਵ-ਸ਼ਬਦਾਂ ਦਾ* | |
|---|---|---|
| | *ਪੁਲਿੰਗ ਰੂਪ* | *ਇਸਤਰੀ-ਲਿੰਗ ਰੂਪ* |
| ਪੁਰਖ-ਵਾਚੀ ਪੜਨਾਂਵ (ਅਨਪੁਰਖ) | ਉਹੁ, ਇਹੁ, ਏਹੁ | ਉਹ (ਓਹ, ਓਹਾ), ਇਹ (ਇਹਾ, ਏਹਾ) |

| *ਪੜਨਾਂਵ ਦੀ ਕਿਸਮ* | *ਪੜਨਾਂਵ-ਸ਼ਬਦਾਂ ਦਾ* | |
|---|---|---|
| | *ਪੁਲਿੰਗ ਰੂਪ* | *ਇਸਤਰੀ-ਲਿੰਗ ਰੂਪ* |
| ਅਨੁਸੰਬੰਧ-ਵਾਚੀ ਪੜਨਾਂਵ | ਸੋ (ਸੋਈ) | ਸਾ (ਸਾਈ) |
| ਅਨਿਸਚਿਤ ਪੜਨਾਂਵ | ਕੋ (ਕੋਈ, ਕੋਊ), ਇਕੁ (ਹਿਕੁ, ਏਕੁ) | ਕਾ (ਕਾਈ), ਇਕ (ਹਿਕ, ਏਕ, ਇਕਾ, ਏਕਾ) |
| | ਸਭੁ, ਹੋਰੁ, ਅਵਰੁ, ਵਿਰਲਾ | ਸਭ (ਸਭਾ) ਹੋਰ, ਅਵਰ, ਵਿਰਲੀ |
| ਪ੍ਰਸ਼ਨਵਾਚੀ ਪੜਨਾਂਵ | ਕਵਨੁ (ਕਉਣੁ) | ਕਵਨ (ਕਉਣ) |

***ਨੋਟ :*** ਪੁਰਖ-ਵਾਚੀ, ਪੁਲਿੰਗ ਪੜਨਾਂਵ ਜਦੋਂ ਸੰਬੰਧ ਕਾਰਕ ਵਿਚ ਹੋਣ ਤਾਂ ਉਹਨਾਂ ਦੇ ਸੰਬੰਧ-ਕਾਰਕੀ ਸਰੂਪ ਦਾ ਅੰਤਲਾ ਪਿਛੇਤਰ, ਵਾਕ ਦੇ ਸੰਬੰਧਮਾਨ ਨਾਂਵ ਦੇ ਲਿੰਗ ਅਨੁਸਾਰ ਹੁੰਦਾ ਹੈ; ਜਿਵੇਂ : ਮੇਰਾ ਸਰੀਰ, ਮੇਰੀ ਦੇਹ, ਸਾਡਾ ਪੰਥ, ਸਾਡੀ ਕੌਮ, ਤੇਰਾ ਆਸਰਾ, ਤੇਰੀ ਓਟ, ਉਸਦਾ ਘਰ, ਉਸਦੀ ਕੁੱਲੀ, ਆਦਿ।

ਪੁਰਖ-ਵਾਚੀ, ਪੁਲਿੰਗ ਪੜਨਾਂਵ ਦੇ ਸੰਬੰਧ ਕਾਰਕ ਦੇ ਸੰਬੰਧ-ਸੂਚਕ ਪਿਛੇਤਰਾਂ ਵਿਚ ਲਿੰਗ ਦੇ ਪ੍ਰਭਾਵ ਕਾਰਨ ਤਬਦੀਲੀ ਹੇਠਲੇ ਚਿੱਤਰ ਰਾਹੀਂ ਦਰਸਾਈ ਜਾਂਦੀ ਹੈ :

| *ਪੁਰਖ-ਵਾਚੀ ਪੜਨਾਂਵ* | *ਸੰਬੰਧਮਾਨ ਨਾਂਵ ਦੇ ਲਿੰਗ ਦੇ ਪ੍ਰਭਾਵ ਅਧੀਨ, ਸੰਬੰਧ ਕਾਰਕ ਦੇ ਸੰਬੰਧ-ਸੂਚਕ ਪਿਛੇਤਰਾਂ ਦੇ ਸਰੂਪ ਵਿਚ ਹੋਈ ਤਬਦੀਲੀ* | |
|---|---|---|
| | *ਪੁਲਿੰਗ* | *ਇਸਤਰੀ-ਲਿੰਗ* |
| ਮੈ | ਮੇਰਾ, ਮੈਡਾ, ਮਹਿੰਡਾ, ਮਹਿੰਜਾ | ਮੇਰੀ, ਮੈਡੀ, ਮਹਿੰਡੀ, ਮਹਿੰਜੀ |
| ਅਸੀ | ਅਸਾਡਾ (ਅਸਾਡੜਾ) | ਅਸਾਡੀ |
| ਹਮ | ਹਮਾਰਾ, ਹਮਰਾ | ਹਮਾਰੀ, ਹਮਰੀ |
| ਤੂ | ਤੇਰਾ, ਤੈਡਾ, ਤਹਿੰਡਾ, ਤਹਿੰਜਾ | ਤੇਰੀ, ਤੈਡੀ, ਤਹਿੰਡੀ, ਤਹਿੰਜੀ |
| ਤੁਮ | ਤੁਮ੍ਹਾਰਾ, ਤੁਮਰਾ | ਤੁਮ੍ਹਾਰੀ, ਤੁਮਰੀ |
| ਉਹ | ਉਸਦਾ | ਉਸਦੀ |
| *ਨਿਜਵਾਚਕ ਪੜਨਾਂਵ* | | |
| ਆਪਿ | ਆਪਣਾ | ਆਪਣੀ |

## (ੲ) ਵਿਸ਼ੇਸ਼ਣ ਉੱਤੇ ਲਿੰਗ ਦਾ ਪ੍ਰਭਾਵ

ਕੰਨਾ-ਅੰਤਿਕ ਸਾਰੇ ਵਿਸ਼ੇਸ਼ਣਾਂ ਦਾ ਲਿੰਗ ਉਹਨਾਂ ਦੇ ਵਿਸ਼ੇਸ਼ (ਨਾਂਵ/ਪੜਨਾਂਵ) ਦੇ ਲਿੰਗ ਅਨੁਸਾਰ ਬਦਲਦਾ ਹੈ; ਜਿਵੇਂ :

| *ਪੁਲਿੰਗ* | *ਇਸਤਰੀ-ਲਿੰਗ* |
|---|---|
| ਕਾਲਾ ਕਾਉ | ਕਾਲੀ ਕੋਇਲ |

| *ਪੁਲਿੰਗ* | *ਇਸਤਰੀ-ਲਿੰਗ* |
|---|---|
| ਚਿਟਾ ਕਪੜਾ | ਚਿਟੀ ਚਾਦਰ |
| ਨੀਲਾ ਬਾਣਾ | ਨੀਲੀ ਪੁਸ਼ਾਕ |

ਜਿਥੋਂ ਤਕ ਮੁਕਤਾ-ਅੰਤਿਕ ਵਿਸ਼ੇਸ਼ਣਾਂ ਦਾ ਸੰਬੰਧ ਹੈ, ਅਜੋਕੀ ਪੰਜਾਬੀ ਭਾਸ਼ਾ ਵਿਚ ਇਹ ਲਿੰਗ ਦੇ ਪ੍ਰਭਾਵ ਤੋਂ ਮੁਕਤ ਮੰਨੇ ਜਾਂਦੇ ਹਨ; ਪਰ ਪੁਰਾਣੀ ਪੰਜਾਬੀ ਅਥਵਾ ਗੁਰਬਾਣੀ ਵਿਚ ਸਾਰੇ ਵਿਸ਼ੇਸ਼ਣਾਂ ਦਾ ਲਿੰਗ ਆਪਣੇ ਵਿਸ਼ੇਸ਼ ਅਨੁਸਾਰ ਹੁੰਦਾ ਹੈ ਅਤੇ ਉਹਨਾਂ ਦਾ ਰੂਪ ਵੀ ਲਿੰਗ-ਭੇਦ ਕਰਕੇ ਵੱਖੋ ਵੱਖਰਾ ਹੁੰਦਾ ਹੈ। ਮੁਕਤਾ-ਅੰਤਿਕ, ਇਕ-ਵਚਨ, ਪੁਲਿੰਗ, ਗੁਣ-ਵਾਚਕ ਵਿਸ਼ੇਸ਼ਣ ਜਦੋਂ ਵਿਧੇਅ (predicate) ਵਜੋਂ ਕਿਸੇ ਪ੍ਰਗਟ ਜਾਂ ਲੁਪਤ ਕ੍ਰਿਆ ਦੀ ਸਹਾਇਤਾ ਨਾਲ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਦਰਸਾਉਣ ਤਾਂ ਔਂਕੜ ( ੁ ) ਸਹਿਤ ਹੁੰਦੇ ਹਨ, ਪਰ ਜਦੋਂ ਆਪਣੇ ਵਿਸ਼ੇਸ਼ ਦੇ ਨਾਲ ਲਗਦੇ ਆਉਣ ਅਤੇ ਕਿਸੇ ਕ੍ਰਿਆ ਦੀ ਸਹਾਇਤਾ ਤੋਂ ਬਗ਼ੈਰ ਹੀ ਆਪਣੇ ਵਿਸ਼ੇਸ਼ ਦੀ ਵਿਸ਼ੇਸ਼ਤਾ ਪ੍ਰਗਟ ਕਰਨ ਤਾਂ ਉਹ ਮੁਕਤਾ ਰੂਪ ਵਿਚ ਹੀ ਹੁੰਦੇ ਹਨ। ਦੂਜੇ ਪਾਸੇ ਇਸਤਰੀ-ਲਿੰਗ ਵਿਸ਼ੇਸ਼ਣ ਦੋਹਾਂ ਹਾਲਤਾਂ ਵਿਚ ਮੁਕਤਾ-ਅੰਤਿਕ ਰੂਪ ਵਿਚ ਹੀ ਹੁੰਦੇ ਹਨ, ਜਾਂ ਕਿਧਰੇ ਕਿਧਰੇ ਉਹਨਾਂ ਦੇ ਅੰਤਲੇ ਅੱਖਰ ਨੂੰ ਇਸਤਰੀ-ਲਿੰਗ-ਵਾਚੀ ਸਿਹਾਰੀ (ਿ) ਲੱਗੀ ਹੁੰਦੀ ਹੈ; ਜਿਵੇਂ :

## *ਪੁਲਿੰਗ ਵਿਸ਼ੇਸ਼ਣ*

### (i) ਵਿਸ਼ੇਸ਼ਣ ਦੀ ਵਿਧੇਅ ਵਜੋਂ ਵਰਤੋਂ

੧. **'ਅਮੁਲੁ' ਧਰਮੁ 'ਅਮੁਲੁ' ਦੀਬਾਣੁ ॥**
**'ਅਮੁਲੁ' ਤੁਲੁ 'ਅਮੁਲੁ' ਪਰਵਾਣੁ ॥੨੬॥** *(ਪੰਨਾ ੫)*

੨. **ਇਹੁ ਮਾਣਕੁ ਜੀਉ 'ਨਿਰਮੋਲੁ' ਹੈ, ਇਉ ਕਉਡੀ ਬਦਲੈ ਜਾਇ ॥੩॥੨੨॥** *(ਪੰਨਾ ੨੨)*

### (ii) ਵਿਸ਼ੇਸ਼ਣ ਦੀ ਵਿਸ਼ੇਸ਼ ਦੇ ਨਾਲ ਲਗਦੀ ਵਰਤੋਂ

੧. **ਨਾਦ ਬਿੰਦ ਕੀ ਸੁਰਤਿ ਸਮਾਇ ॥**
**ਸਤਿਗੁਰੁ ਸੇਵਿ 'ਪਰਮ' ਪਦੁ ਪਾਇ ॥੨॥੧੨॥** *(ਪੰਨਾ ੩੫੨)*

੨. **'ਅੰਮ੍ਰਿਤ' ਫਲੁ ਜਿਨੀ ਚਾਖਿਆ, ਸਚਿ ਰਹੇ ਅਘਾਈ ॥੭॥੨੦॥** *(ਪੰਨਾ ੪੨੧)*

## *ਇਸਤਰੀ-ਲਿੰਗ ਵਿਸ਼ੇਸ਼ਣ*

### (i) ਮੁਕਤਾ-ਅੰਤਿਕ ਰੂਪ ਵਾਲੇ

੧. **'ਗੁਹਜ' ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ, ਤਾ ਸਰਬ ਸੁਖੁ ਪਾਈਐ ॥**
**ਗੁਰੁ ਪੂਰਾ ਹਰਿ ਉਪਦੇਸੁ ਦੇਇ, 'ਸਭ' ਭੁਖ ਲਹਿ ਜਾਈਐ ॥ਪਉੜੀ ੩॥**
*(ਪੰਨਾ ੮੫੦)*

੨. **ਬਾਹਰਿ ਧੋਤੀ ਤੂਮੜੀ, ਅੰਦਰਿ ਵਿਸੁ 'ਨਿਕੋਰ' ॥ਸਲੋਕ ੨॥੧੨॥** *(ਪੰਨਾ ੭੮੯)*

### (ii) ਇਕਾਰਾਂਤਿਕ (ਿ) ਅਤੇ ਈਕਾਰਾਂਤਿਕ (ੀ) ਰੂਪ ਵਾਲੇ

੧. **'ਸੁੰਦਰਿ' ਸਾਇ ਸਰੂਪ 'ਬਿਚਖਣਿ' ਕਹੀਐ ਸਾ 'ਸਿਆਣੀ' ॥੪॥੪॥** *(ਪੰਨਾ ੭੨੨)*

੨. **ਤੂੰ 'ਸਤਵੰਤੀ' ਤੂੰ 'ਪਰਧਾਨਿ' ॥**
**ਤੂੰ ਪ੍ਰੀਤਮ ਭਾਨੀ ਤੁਹੀ 'ਸੁਰ ਗਿਆਨਿ' ॥੩॥੫੨॥** *(ਪੰਨਾ ੩੮੪)*

**ਨੋਟ:** ਨਿਸਚੇ ਵਾਚੀ ਅਤੇ ਅਨਿਸਚਿਤ ਵਿਸ਼ੇਸ਼ਣਾਂ ਦੀ ਲਿੰਗ ਭੇਦ ਕਰਕੇ ਤਬਦੀਲੀ ਇਹਨਾਂ ਸ਼੍ਰੇਣੀਆਂ ਦੇ ਪੜਨਾਂਵਾਂ ਵਾਂਗ ਹੀ ਹੁੰਦੀ ਹੈ, ਜਿਸ ਦਾ ਵਰਣਨ ਪਿੱਛੇ ਕੀਤਾ ਜਾ ਚੁੱਕਾ ਹੈ।

## (ਸ) ਕ੍ਰਿਆ ਉੱਤੇ ਲਿੰਗ ਦਾ ਪ੍ਰਭਾਵ

ਵਰਤਮਾਨ ਕਿਰਦੰਤਾਂ ਅਤੇ ਭੂਤ-ਕਿਰਦੰਤਾਂ ਦੇ ਕੰਨਾ-ਅੰਤਿਕ ਸਰੂਪ ਤੋਂ ਬਣੀਆਂ ਵਰਤਮਾਨ ਕਾਲ ਦੀਆਂ ਕ੍ਰਿਆਵਾਂ 'ਕਰਦਾ (ਕਰਤਾ)' ਅਤੇ ਭੂਤ ਕਾਲ ਦੀਆਂ 'ਕੀਤਾ (ਕਰਾ, ਕੀਆ)' ਵਿਚ ਲਿੰਗ-ਭੇਦ ਕਰਕੇ ਤਬਦੀਲੀ ਵਾਪਰਦੀ ਹੈ।

ਏਸੇ ਤਰ੍ਹਾਂ 'ਗਾ' ਪਿਛੇਤਰ ਲਾਉਣ ਨਾਲ ਬਣੀਆਂ ਭਵਿੱਖਤ ਕਾਲ ਦੀਆਂ ਕ੍ਰਿਆਵਾਂ ਦੇ ਸਰੂਪ ਵੀ ਲਿੰਗ-ਭੇਦ ਅਨੁਸਾਰ ਬਦਲਦੇ ਹਨ:

| | *ਪੁਲਿੰਗ* | *ਇਸਤਰੀ-ਲਿੰਗ* |
|---|---|---|
| ਵਰਤਮਾਨ ਕਾਲ | ਮੈਂ ਕਰਦਾ ਹਾਂ, ਤੂੰ ਕਰਦਾ ਹੈਂ, ਉਹ ਕਰਦਾ ਹੈ। | ਮੈਂ ਕਰਦੀ ਹਾਂ, ਤੂੰ ਕਰਦੀ ਹੈਂ, ਉਹ ਕਰਦੀ ਹੈ। |
| ਭਵਿੱਖਤ ਕਾਲ | ਮੈਂ ਕਰਾਂਗਾ, ਤੂੰ ਕਰੇਂਗਾ, ਉਹ ਕਰੇਗਾ। | ਮੈਂ ਕਰਾਂਗੀ, ਤੂੰ ਕਰੇਂਗੀ, ਉਹ ਕਰੇਗੀ। |
| ,, ,, | ਕਰਉਗੋ—ਕਰੈਗੋ (ਕਰੇਗੁ) | ਕਰੈਗੀ (ਕਰੇਗਿ) |
| ਭੂਤ ਕਾਲ | ਮੈਂ ਕੀਤਾ, ਤੂੰ ਕੀਤਾ, ਉਸ ਨੇ ਕੀਤਾ। | ਮੈਂ ਕੀਤੀ, ਤੂੰ ਕੀਤੀ, ਉਸ ਨੇ ਕੀਤੀ। |

**ਨੋਟ:** (੧) ਗੁਰਬਾਣੀ ਵਿਚ ਕਈ ਥਾਵੇਂ ਭਵਿੱਖਤ ਕਾਲ ਦੇ ਕਾਲ-ਵਾਚੀ ਪੁਲਿੰਗ ਪਿਛੇਤਰ ਗਾ (ਗੋ) ਅਤੇ ਇਸਤਰੀ-ਲਿੰਗ ਪਿਛੇਤਰ 'ਗੀ' ਦੇ ਬਦਲਵੇਂ ਰੂਪ 'ਗੁ' (ਪੁਲਿੰਗ) ਅਤੇ 'ਗਿ' (ਇਸਤਰੀ-ਲਿੰਗ) ਵੀ ਮਿਲਦੇ ਹਨ।

(੨) ਭੂਤ ਕਾਲ ਦੀਆਂ ਸਕਰਮਕ ਕ੍ਰਿਆਵਾਂ ਦਾ ਲਿੰਗ ਅਤੇ ਵਚਨ 'ਕਰਮ' ਦੇ ਲਿੰਗ ਅਤੇ ਵਚਨ ਅਨੁਸਾਰ ਹੁੰਦਾ ਹੈ।

## (ਹ) ਸੰਬੰਧਕੀ-ਪਦਾਂ ਉੱਤੇ ਲਿੰਗ ਦਾ ਪ੍ਰਭਾਵ

ਤਕਰੀਬਨ ਸਾਰੇ ਕੰਨਾ-ਅੰਤਿਕ ਸੰਬੰਧਕੀ-ਪਦਾਂ ਦੇ ਰੂਪ ਲਿੰਗ-ਭੇਦ ਕਰਕੇ ਬਦਲਦੇ ਹਨ:

| *ਪੁਲਿੰਗ ਰੂਪ* | *ਇਸਤਰੀ-ਲਿੰਗ ਰੂਪ* |
|---|---|
| ਦਾ, ਕਾ (ਕੋ), ਕੇਰਾ, | ਦੀ, ਕੀ, ਕੇਰੀ, |
| ਸੰਦਾ (ਹੰਦਾ)। | ਸੰਦੀ (ਹੰਦੀ)। |
| ਵਿਹੂਣਾ, ਬਾਹਰਾ, ਆਦਿ। | ਵਿਹੂਣੀ, ਬਾਹਰੀ, ਆਦਿ। |

**ਨੋਟ:** ਇਸ ਅਧਿਆਇ ਵਿਚ 'ਲਿੰਗ' ਦਾ ਵਿਆਕਰਣ ਦੇ ਵੱਖ ਵੱਖ ਅੰਗਾਂ ਉੱਤੇ ਪੈਂਦਾ ਪ੍ਰਭਾਵ ਸੰਖੇਪ ਰੂਪ ਵਿਚ ਦਰਸਾਇਆ ਗਿਆ ਹੈ। ਪੂਰੇ ਵੇਰਵੇ ਸਹਿਤ ਅਤੇ ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਵਰਣਨ ਹਰੇਕ ਅੰਗ ਨਾਲ ਸੰਬੰਧਤ ਅਧਿਆਇ ਵਿਚ ਦਿੱਤਾ ਗਿਆ ਹੈ।

## ੬.੬. ਵਿਆਕਰਣਿਕ ਵਚਨ

### ੬.੬.੧. ਵਚਨ—ਪਰਿਭਾਸ਼ਾ

"ਕਿਸੇ ਸ਼ਬਦ ਦੇ ਸਰੂਪ, ਅਥਵਾ, ਅਰਥ-ਭਾਵ ਉੱਤੇ ਆਧਾਰਿਤ ਭਾਸ਼ਾਈ ਸੰਕਲਪ, ਜੋ ਗਿਣਤੀ ਕਰਕੇ ਇਕ ਜਾਂ ਇਕ ਤੋਂ ਵਧੀਕ ਦੇ ਫ਼ਰਕ ਦਾ ਲਖਾਇਕ ਹੋਵੇ, ਉਸ ਨੂੰ 'ਵਿਆਕਰਣਿਕ ਵਚਨ' ਕਹੀਦਾ ਹੈ।"

### ੬.੬.੨. ਵਚਨ ਦੀਆਂ ਕਿਸਮਾਂ

ਪੰਜਾਬੀ ਵਿਆਕਰਣ ਵਿਚ ਵਚਨ ਦੀਆਂ ਦੋ ਕਿਸਮਾਂ ਮੰਨੀਆਂ ਗਈਆਂ ਹਨ :

(੧) ਇਕ-ਵਚਨ—ਗਿਣਤੀ ਕਰਕੇ ਇਕ ਵਿਅਕਤੀ/ਵਸਤੂ ਦਾ ਬੋਧਕ ਭਾਸ਼ਾਈ ਸੰਕਲਪ।

(੨) ਬਹੁ-ਵਚਨ—ਗਿਣਤੀ ਕਰਕੇ ਇਕ ਤੋਂ ਵਧੀਕ ਵਿਅਕਤੀਆਂ, ਵਸਤਾਂ ਦਾ ਬੋਧਕ ਭਾਸ਼ਾਈ ਸੰਕਲਪ।

***ਨੋਟ :*** ਕਿਸੇ ਪ੍ਰਤਿਸ਼ਠਤ ਵਿਅਕਤੀ ਦੇ ਨਾਮ ਨਾਲ ਜਦੋਂ ਕੋਈ ਆਦਰ-ਵਾਚੀ ਪ੍ਰਤਯ ਲਾਇਆ ਜਾਵੇ ਤਾਂ ਉਸ ਦਾ ਵਾਚਕ ਨਾਂਵ ਬਹੁ-ਵਚਨ ਹੋ ਜਾਂਦਾ ਹੈ।

### ੬.੬.੩. 'ਵਚਨ' ਦਾ ਵਿਆਕਰਣ ਦੀਆਂ ਵੱਖ ਵੱਖ ਸ਼੍ਰੇਣੀਆਂ ਉੱਤੇ ਪ੍ਰਭਾਵ

'ਵਚਨ' ਵਿਆਕਰਣ ਦੀਆਂ ਵੱਖ ਵੱਖ ਸ਼੍ਰੇਣੀਆਂ; ਨਾਂਵ, ਪੜਨਾਂਵ, ਵਿਸ਼ੇਸ਼ਣ, ਕ੍ਰਿਆ ਅਤੇ ਸੰਬੰਧਕੀ-ਪਦਾਂ ਦੇ ਸਰੂਪ ਨੂੰ ਪ੍ਰਭਾਵਿਤ ਕਰਦਾ ਹੈ।

### ੬.੬.੩.੧. ਨਾਂਵ ਉੱਤੇ ਵਚਨ ਦਾ ਪ੍ਰਭਾਵ

ਪੰਜਾਬੀ ਦੇ ਸਾਰੇ ਨਾਂਵਾਂ ਦੇ ਮੂਲ-ਰੂਪ ਇਕਸਾਰ ਨਹੀਂ ਹੁੰਦੇ। ਕੁਝ ਨਾਂਵ ਮੁਕਤਾ-ਅੰਤਿਕ ਹਨ, ਕੁਝ ਕੰਨਾ-ਅੰਤਿਕ, ਕੁਝ ਸਿਹਾਰੀ-ਅੰਤਿਕ, ਕੁਝ ਬਿਹਾਰੀ-ਅੰਤਿਕ ਅਤੇ ਕੁਝ ਔਂਕੜ-ਅੰਤਿਕ, ਆਦਿ। ਸੋ, ਅਜਿਹੇ ਵੱਖ ਵੱਖ ਮੂਲ-ਰੂਪਾਂ ਵਾਲੇ ਸ਼ਬਦਾਂ ਦੇ ਬਹੁ-ਵਚਨੀ ਰੂਪ ਵੀ ਇਕਸਾਰ ਨਹੀਂ ਹੋ ਸਕਦੇ ਬਲਕਿ ਵੱਖਰੇ ਵੱਖਰੇ ਹੁੰਦੇ ਹਨ।

ਫਿਰ, ਬਹੁ-ਵਚਨੀ ਸਰੂਪ ਪੁਲਿੰਗ ਨਾਂਵਾਂ ਦੇ ਅਤੇ ਇਸਤਰੀ-ਲਿੰਗ ਨਾਂਵਾਂ ਦੇ ਵੀ ਵੱਖ ਵੱਖ ਹੁੰਦੇ ਹਨ। ਇਸ ਤੋਂ ਇਲਾਵਾ ਸਾਧਾਰਨ ਰੂਪ ਵਾਲੇ ਅਤੇ ਸੰਬੰਧਕੀ ਰੂਪ ਵਾਲੇ ਨਾਂਵਾਂ ਦੇ ਬਹੁ-ਵਚਨੀ ਸਰੂਪਾਂ ਵਿਚ ਵੀ ਫ਼ਰਕ ਹੁੰਦਾ ਹੈ। ਸਥਿਤੀ ਇਕ ਇਕ ਕਰਕੇ ਥੱਲੇ ਸਪੱਸ਼ਟ ਕੀਤੀ ਜਾਂਦੀ ਹੈ।

#### *੬.੬.੩.੧.੧. ਮੁਕਤਾ-ਅੰਤਿਕ ਪੁਲਿੰਗ ਨਾਂਵ*

**(ੳ)** ਗੁਰਬਾਣੀ ਅੰਦਰ ਆਏ ਮੁਕਤਾ-ਅੰਤਿਕ ਨਾਂਵ ਜਦੋਂ ਸਾਧਾਰਨ ਰੂਪ ਵਿਚ ਹੋਣ (ਭਾਵ, ਉਹਨਾਂ ਦੇ ਅੱਗੇ ਕੋਈ ਪ੍ਰਗਟ ਜਾਂ ਲੁਪਤ ਸੰਬੰਧਕੀ-ਪਦ ਨਾ ਹੋਵੇ) ਤਾਂ ਉਹਨਾਂ ਦਾ ਇਕ-ਵਚਨੀ ਸਰੂਪ, (ੁ) ਸਹਿਤ ਹੁੰਦਾ ਹੈ। ਬਹੁ-ਵਚਨ ਵਿਚ ਉਹਨਾਂ ਦਾ ਅੰਤਲਾ

( _ ) ਲੱਥ ਜਾਂਦਾ ਹੈ ਅਤੇ ਉਹਨਾਂ ਦਾ ਮੁਕਤਾ-ਅੰਤ ਰੂਪ ਹੀ ਰਹਿ ਜਾਂਦਾ ਹੈ; ਜਿਵੇਂ :

| | *ਇਕ-ਵਚਨ ਰੂਪ* | *ਬਹੁ-ਵਚਨ ਰੂਪ* |
|---|---|---|
| ੧. | **ਸਚਾ 'ਸਾਹੁ' ਸਚੇ ਵਣਜਾਰੇ ਓਥੈ ਕੂੜੇ ਨਾ ਟਿਕੰਨਿ ॥੧੮॥੩॥** *(ਪੰਨਾ ੭੫੫)* | **ਸੇ 'ਸਾਹ' ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ ॥ਪਉੜੀ ੧੫॥** *(ਪੰਨਾ ੧੦੯੧)* |
| ੨. | **ਸੋ 'ਸਿਖੁ' ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥੧॥੬॥** *(ਪੰਨਾ ੬੦੧)* | **ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ 'ਸਿਖ' ਮੇਰੇ ਭਾਈ ॥ਸਲੋਕ ੨॥੧੮॥** *(ਪੰਨਾ ੩੧੦)* |
| ੩. | **ਹਰਿ ਕਾ 'ਸੰਤੁ' ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥੩੭॥** *(ਪੰਨਾ ੪੮੪)* | **ਓਇ ਹਰਿ ਕੇ 'ਸੰਤ' ਨ ਆਖੀਅਹਿ ਬਾਨਾਰਸਿ ਕੇ ਠਗ ॥੧॥੨॥** *(ਪੰਨਾ ੪੭੬)* |

**(ਅ)** ਗੁਰਬਾਣੀ ਵਿਚ ਕੁਝ ਮੁਕਤਾ-ਅੰਤਿਕ ਪੁਲਿੰਗ ਨਾਂਵਾਂ ਦੇ ਬਹੁ-ਵਚਨ ਉਹਨਾਂ ਦੇ ਅੰਤ ਵਿਚ ਬਹੁ-ਵਚਨੀ ਪਿਛੇਤਰ 'ਨ' ਅਤੇ 'ਹ' ਲਾ ਕੇ ਵੀ ਬਣਾਏ ਮਿਲਦੇ ਹਨ। ਅਜਿਹੇ ਬਹੁ-ਵਚਨ ਪੁਲਿੰਗ ਨਾਂਵਾਂ ਦੇ ਸਾਧਾਰਨ ਰੂਪ ਵੀ ਮਿਲਦੇ ਹਨ ਅਤੇ ਸੰਬੰਧਕੀ ਰੂਪ ਵੀ; ਜਿਵੇਂ :

(i) **ਸਾਧਾਰਨ-ਰੂਪ :**

**ਸੇ 'ਸੰਤਨ' ਹਰਿ ਕੇ ਮੇਰੇ ਮੀਤ ॥ਰਹਾਉ॥੬॥** *(ਪੰਨਾ ੮੬੩)*

(ii) **ਸੰਬੰਧਕੀ-ਰੂਪ :**

੧. **'ਸੰਤਨ' ਮੋ ਕਉ ਪੂੰਜੀ ਸਉਪੀ, ਤਉ ਉਤਰਿਆ ਮਨ ਕਾ ਧੋਖਾ ॥੩॥੧੯॥** *(ਪੰਨਾ ੬੧੪)*

੨. **ਰਾਮਾ 'ਭਗਤਹ' ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥੫॥** *(ਪੰਨਾ ੪੮੬)*
[ਸੰਤਨ—ਸੰਤਾਂ ਨੇ, ਭਗਤਹ—ਭਗਤਾਂ ਨੇ]।

**(ੲ)** ਗੁਰਬਾਣੀ ਵਿਚ ਕਈ ਮੁਕਤਾ-ਅੰਤਿਕ ਪੁਲਿੰਗ ਨਾਂਵਾਂ ਦੇ ਬਹੁ-ਵਚਨ ਉਹਨਾਂ ਦੇ ਅੰਤ ਵਿਚ ਪਿਛੇਤਰ (ਾ) ਲਾ ਕੇ ਬਣਾਏ ਮਿਲਦੇ ਹਨ। ਜਦੋਂ ਇਹ ਬਹੁ-ਵਚਨ ਨਾਂਵ ਸਾਧਾਰਨ ਰੂਪ ਵਿਚ ਹੁੰਦੇ ਹਨ, ਭਾਵ, ਉਹਨਾਂ ਦੇ ਅੱਗੇ ਕੋਈ ਪ੍ਰਗਟ ਜਾਂ ਲੁਪਤ ਸੰਬੰਧਕੀ-ਪਦ ਨਹੀਂ ਹੁੰਦਾ ਤਾਂ ਅੰਤਲੇ ਪਿਛੇਤਰ (ਾ) ਦੀ ਧੁਨੀ ਦਾ ਉਚਾਰਣ ਨਾਸਿਕਤਾ ਬਿਨਾਂ ਹੁੰਦਾ ਹੈ; ਜਿਵੇਂ :

(i) **ਸਾਧਾਰਨ-ਰੂਪ ਵਾਲੇ ਬਹੁ-ਵਚਨ :**

੧. **ਜਿਨੀ ਸਚੁ ਵਣੰਜਿਆ ਹਰਿ ਜੀਉ, ਸੇ ਪੂਰੇ 'ਸਾਹਾ' ਰਾਮ ॥੩॥੩॥** *(ਪੰਨਾ ੫੪੩)*

੨. **ਹਉ ਬਲਿਹਾਰੀ ਤਿੰਨ ਕੰਉ, ਜੋ ਗੁਰਮੁਖਿ 'ਸਿਖਾ' ॥ਪਉੜੀ ੧੯॥** *(ਪੰਨਾ ੬੫੦)*

੩. **ਹਰਿ 'ਸੰਤਾ' ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥੨॥੨॥** *(ਪੰਨਾ ੪੫੩)*

੪. **ਇਕਿ ਭਰਮਿ ਭੂਲੇ 'ਸਾਕਤਾ', ਬਿਨੁ ਗੁਰ ਅੰਧ ਅੰਧਾਰ ॥੩॥੧॥** *(ਪੰਨਾ ੯੮੬)*

੫. **ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ, ਸਭਿ ਬਿਨਸੇ ਹੰਉਮੈ 'ਪਾਪਾ' ॥੨॥੪॥**(ਅੰਤਲੀ ਤੁਕ) *(ਪੰਨਾ ੫੭੪)*

੬. **ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ 'ਸਿਖਾ' ॥੨॥੧੦॥** *(ਪੰਨਾ ੧੧੧੬)*

੭. **ਅਨਦ ਕਰਹਿ ਤੇਰੇ 'ਦਾਸਾ' ॥
ਜਪਿ ਪੂਰਨ ਹੋਈ ਆਸਾ ॥੨॥੬੮॥** *(ਪੰਨਾ ੬੨੬)*

੮. **ਜਿਤਨੇ ਭਗਤ ਹਰਿ 'ਸੇਵਕਾ', ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥੪॥੮॥** *(ਪੰਨਾ ੭੩੩)*

੯. **ਗੋਵਿੰਦੁ ਊਜਲੁ, ਊਜਲ 'ਹੰਸਾ' ॥
ਮਨੁ ਬਾਣੀ ਨਿਰਮਲ ਮੇਰੀ ਮਨਸਾ ॥੧॥੨੧॥** *(ਪੰਨਾ ੧੨੧)*
[ਸਾਹਾ, ਸਿਖਾ, ਸੰਤਾ, ਸਾਕਤਾ, ਪਾਪਾ, ਦਾਸਾ, ਸੇਵਕਾ, ਹੰਸਾ ਦੇ ਅੰਤਲੇ (ਾ) ਦੀ ਧੁਨੀ ਦਾ ਉਚਾਰਣ ਨਾਸਿਕਤਾ ਬਿਨਾ]।

## ਪਰੰਤੂ;

ਜਦੋਂ ਅੰਤ ਵਿਚ ਬਹੁ-ਵਚਨੀ ਪਿਛੇਤਰ (ਾ) ਲਾ ਕੇ ਬਣਾਏ ਮੁਕਤਾ-ਅੰਤਿਕ, ਪੁਲਿੰਗ ਨਾਂਵ ਸੰਬੰਧਕੀ-ਰੂਪ ਵਿਚ ਹੋਣ, ਭਾਵ, ਉਹਨਾਂ ਦੇ ਮਗਰੋਂ ਪ੍ਰਗਟ ਜਾਂ ਲੁਪਤ ਕੋਈ ਸੰਬੰਧਕੀ-ਪਦ ਹੋਵੇ ਤਾਂ ਅੰਤਲੇ ਪਿਛੇਤਰ (ਾ) ਦੀ ਧੁਨੀ ਦਾ ਉਚਾਰਣ ਨਾਸਕੀ ਹੁੰਦਾ ਹੈ; ਜਿਵੇਂ:

**(ii) ਸੰਬੰਧਕੀ-ਰੂਪ :**

੧. **'ਸਾਹਾਂ' ਸੁਰਤਿ ਗਵਾਈਆ, ਰੰਗਿ ਤਮਾਸੈ ਚਾਇ ॥੫॥੧੧॥** *(ਪੰਨਾ ੪੧੭)*

੨. **'ਸਿਖਾਂ' 'ਪੁਤ੍ਰਾਂ' ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥੪॥** *(ਪੰਨਾ ੯੬੭)*

੩. **'ਸੰਤਾਂ' ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥੪॥੬॥** *(ਪੰਨਾ ੫੬)*

੪. **ਰਾਤਿ ਨ ਵਿਹਾਵੀ 'ਸਾਕਤਾਂ', ਜਿਨ੍ਾ ਵਿਸਰੈ ਨਾਉ ॥ਸਲੋਕ ੧॥੧੪॥** *(ਪੰਨਾ ੧੨੮੪)*

੫. **ਨਾਨਕ ਅਗੈ ਊਤਮ ਸੇਈ, ਜਿ 'ਪਾਪਾਂ' ਪੰਦਿ ਨ ਦੇਹੀ ॥ਸਲੋਕ ੧॥੨੦॥** *(ਪੰਨਾ ੯੧)*
[ਸਾਹਾਂ, ਸਿਖਾਂ, ਸੰਤਾਂ, ਸਾਕਤਾਂ, ਪਾਪਾਂ ਦੇ ਅੰਤਲੇ (ਾਂ) ਨੂੰ ਪਾਵਨ ਸਰੂਪ ਵਿਚ ਬਿੰਦੀ ਲੱਗੀ ਹੋਈ ਮਿਲਦੀ ਹੈ, ਇਸ ਲਈ ਇਸ ਦੀ ਧੁਨੀ ਦਾ ਉਚਾਰਣ ਸਪੱਸ਼ਟ ਤੌਰ 'ਤੇ ਨਾਸਕੀ ਹੈ।]
[ਸਾਹਾਂ—ਸਾਹਾਂ ਨੇ, ਸਿਖਾਂ—ਸਿੱਖਾਂ ਨੂੰ, ਪੁਤ੍ਰਾਂ ਨੂੰ, ਸੰਤਾਂ—ਸੰਤਾਂ ਦੀ, ਸਾਕਤਾਂ—ਸਾਕਤਾਂ ਦੀ, ਪਾਪਾਂ—ਪਾਪਾਂ ਦੀ।]

ਗੁਰਬਾਣੀ ਵਿਚ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਨਾਸਕੀ-ਚਿੰਨ੍ਹ (ਾਂ) ਲਾ ਕੇ ਬਣਾਏ ਬਹੁ-ਵਚਨੀ ਰੂਪ ਬਥੇਰੀ ਥਾਈਂ ਮਿਲਦੇ ਹਨ, ਜਿਨ੍ਹਾਂ ਦਾ ਹਵਾਲੇ ਸਹਿਤ ਸੰਖੇਪ ਵਰਣਨ ਇਸ ਪ੍ਰਕਾਰ ਹੈ:

***ਸੰਬੰਧਕੀ-ਰੂਪ ਵਾਲੇ*** [ਭਾਵ, ਜਿਨ੍ਹਾਂ ਦੇ ਨਾਲ ਕੋਈ ਵੱਖਰਾ ਸੰਬੰਧਕੀ-ਪਦ ਹੈ]
ਗੁਰਸਿਖਾਂ ਅੰਦਰਿ (੩੧੭/ਸ,੨॥੩੩), ਉਪਰਿ ਤੀਰਥਾਂ (੪੬੭/ਸ,੨॥੮॥)
ਰਾਗਾਂ ਵਿਚਿ (੧੪੨੩/॥੨੪॥), ਸੰਤਾਂ ਮਧੇ (੭੧੮/੪॥੩॥)
ਸੰਤਾਂ ਸੰਗਿ (੭੦੯/॥੧੪॥), ਸੰਤਾਂ ਸੰਗਿ (੯੬੧/ਸ,੧॥੯॥)

ਭਗਤਾਂ ਨੋ (੩੧੬/ਸ,੨॥੩੦॥), ਲੋਕਾਂ ਨੋ (੧੨੮੯/ਸ,੨॥੨੫॥)
ਦਰਵੇਸਾਂ ਨੋ (੧੩੮੧/॥੬੦॥), ਮਿਤ੍ਰਾਂ ਕੂੰ (੧੪੧੦/॥੨॥)
ਕਰਾਂ ਉਪਰਿ (੧੪੧੮/॥੪੨॥), ਵਿਣੁ ਭਾਗਾਂ (੧੨੭੭/੮॥੨॥)
ਤਪਾਂ ਸਿਰਿ (੪੨੩/੪॥੨੪॥), ਨਿੰਦਕਾਂ ਪਾਸਹੁ (੩੧੬/ਸ,੨॥੩੦॥)
ਗੁਰਸਿਖਾਂ ਪਾਸਹੁ (੩੧੭/ਸ,੨॥੩੩॥), ਵਾਰਾਂ ਤੇ (੧੪੧੦/ਸਿਰਲੇਖ)
ਗੁਰਸਿਖਾਂ ਕੈ (੯੬/੪॥੭॥), ਜਨਾਂ ਕੀ (੧੦੯/੩॥੫੦॥)
ਪੁਰਖਾਂ ਕੀ (੩੧੫/ਸ,੧॥੩੦॥), ਗੁਰਸਿਖਾਂ ਕੀ (੩੧੭/ਸ,੨॥੩੩॥)
ਭਗਤਾਂ ਕੀ (ਕਾ) (੩੨੩/ਸਿਰਲੇਖ, ੬੯੫/ਸਿਰਲੇਖ, ੭੧੮/ਸਿਰਲੇਖ,
੧੧੯੩/ਸਿਰਲੇਖ, ੧੨੩੩/੨॥੧॥)
ਜਨਾਂ ਕੀ (੧੨੦੨/੨॥੧੩॥, ੫੪੮/ਪਉੜੀ ੧॥)
ਬੇਦਾਂ ਕਾ (੧੨੭੭/੭॥੨॥), ਦੋਸਾਂ ਦਾ (੧੩੭੯/॥੩੯॥)
ਰੁਖਾਂ ਕੀ (੧੩੮੧/॥੬੦॥), ਪੀਰਾਂ ਕੀ (੧੪੨੨/॥੧੬॥)
ਜਨਾਂ ਕੀ (੫੪੮/॥ਪਉੜੀ ੧॥), ਜਿੰਨਾਂ ਦਾ (੫੫੬/ਸ,੧॥੨੦॥)

***ਨੋਟ:*** ਬ੍ਰੈਕਟ ਅੰਦਰ ਸੰਬੰਧਤ ਪੰਨੇ ਅਤੇ ਅੰਕ ਦਾ ਹਵਾਲਾ ਹੈ। 'ਸ' ਸਲੋਕ ਦਾ ਸੰਖਿਪਤ ਰੂਪ ਹੈ।

***ਸੰਮਿਲਤ ਸੰਬੰਧਕੀ-ਰੂਪ ਵਾਲੇ*** [ਭਾਵ, ਜਿਨ੍ਹਾਂ ਨਾਲ ਸੰਮਿਲਤ ਹੋਇਆ ਅੰਤਲਾ (ਾਂ) ਸੰਬੰਧ-ਸੂਚਕ ਪਿਛੇਤਰ ਹੈ।]

ਭਗਤਾਂ (੩੧੬/ਸ,੨॥੩੦॥, ੧੨੪੬/॥ਪਉੜੀ ੨੨॥, ੧੦੯/੩॥੫੦॥)।
ਸਾਹਾਂ (੪੧੭/੫॥੧੧॥, ੪੪/੧॥੭੭॥), ਦੁਸਟਾਂ (੯੮੨/ਰਹਾਉ॥੫॥)।
ਹਰਣਾਂ (੧੨੮੮/ਸ,੨॥੨੨॥), ਬਾਜਾਂ (੧੨੮੮/ਸ,੨॥੨੨॥)।
ਸਿਕਦਾਰਾਂ (੧੨੮੮/ਸ,੨॥੨੨॥), ਗੁਰਮੁਖਾਂ (੧੪੧੮/॥੪੨॥)।
ਨਾਥਾਂ (੧੨੫੫/੪॥੩॥), ਬਗਾਂ (੫੮੫/ਸ,੩॥੧॥)।
ਸੰਤਾਂ (੫੬/੪॥੬॥, ੬੨੯/੨॥੮੬॥, ੭੦੮/॥ਪਉੜੀ ੧੪॥),
ਫਕੀਰਾਂ (੧੩੮੩/॥੧੧੧॥)।
ਜਨਾਂ (੧੧੮੦/੨॥੩॥, ੬੨੩/੨॥੫੯॥)।
ਦੇਵਾਂ, ਮਾਣਸਾਂ, ਪੰਡਿਤਾਂ (੧੨੪੧/ਸ,੨॥੧੧॥)।
ਲੋਕਾਂ (੧੩੮੨/॥੯੪॥, ੧੨੮੫/ਸ,੨॥੧੮॥, ੮੩੨/੨॥੨॥)।
ਨਾਗਾਂ, ਮਿਰਗਾਂ, ਮਛੀਆਂ, ਰਸੀਆਂ (੧੨੭੯/ਸਲੋਕ ੧॥੨॥)।
ਮਲਾਇਕਾਂ (੮੩/ਸ,੨॥੨॥), ਪਾਪਾਂ (੯੨/ਸ,੧॥੨੦॥)।
ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ, ਦੀਪਾਂ, ਲੋਆਂ, ਮੰਡਲਾਂ, ਖੰਡਾਂ,
ਵਰਭੰਡਾਂਹ, ਉਤਭੁਜਾਂ, ਸੇਤਜਾਂਹ, ਸਰਾਂ, ਮੇਰਾਂ (੪੬੭/ਸ,੧॥੮॥)।
ਮਲੇਛਾਂ (੪੭੧/ਸ,੧॥੧੬॥), ਮੁਣਸਾਂ (੫੮੦/੩॥੨॥)।
ਗੁਰਸਿਖਾਂ (੫੯੦/ਪਉੜੀ ੧੧), ਚਾਕਰਾਂ (੭੨੧/੪॥੧॥)।
ਘਟਾਂ (੧੨੨੦/੧॥੮੧॥)।
ਪਾਪਾਂ (੧੨੪੨/॥੧੨॥), ਸਾਕਤਾਂ (੧੨੮੪/ਸ,੧॥੧੪॥)।

*ਨੋਟ :* ਉਪਰੋਕਤ ਉਦਾਹਰਣਾਂ ਤੋਂ ਸੇਧ ਲੈ ਕੇ ਮੁਕਤਾ-ਅੰਤਿਕ ਨਾਂਵ, ਜਿਨ੍ਹਾਂ ਦੇ ਅੰਤ ਵਿਚ (ਾ) ਲਾ ਕੇ ਸੰਬੰਧਕੀ ਰੂਪ ਵਾਲੇ ਬਹੁ-ਵਚਨ ਰੂਪ ਬਣਾਏ ਹੋਏ ਹਨ, ਉਹਨਾਂ ਦੇ ਅੰਤਲੇ (ਾ) ਦਾ ਉਚਾਰਣ ਨਾਸਕੀ ਕਰਨਾ ਬਣਦਾ ਹੈ।

**(ਸ)** ਗੁਰਬਾਣੀ ਵਿਚ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ, ਵੱਖ ਵੱਖ ਕਾਰਕਾਂ ਵਿਚ ਵਰਤੀਂਦਾ ਕਾਰਕ-ਚਿੰਨ੍ਹ ( ੀ) ਲਾ ਕੇ ਵੀ ਉਹਨਾਂ ਦੇ ਬਹੁ-ਵਚਨੀ, ਸੰਬੰਧਕੀ (ਤਿਰਛੇ) ਰੂਪ ਬਣਾਏ ਮਿਲਦੇ ਹਨ; ਜਿਵੇਂ :

**ਸੰਬੰਧਕੀ-ਰੂਪ :**

੧. **'ਗੁਰਸਿਖੀ' ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ ॥੨॥੧੯॥** *(ਪੰਨਾ ੪੫੦)*

੨. **'ਸੰਤੀ' ਮੰਤੁ ਦੀਓ ਮੋਹਿ ਨਿਰਭਉ, ਗੁਰ ਕਾ ਸਬਦੁ ਕਮਾਇਆ ॥੩॥੧੨੫॥** *(ਪੰਨਾ ੨੦੬)*

੩. **'ਸਾਕਤੀ' ਪਾਪ ਕਰਿ ਕੈ ਬਿਖਿਆ ਧਨੁ ਸੰਚਿਆ,**
**ਤਿਨਾ ਇਕ ਵਿਖ ਨਾਲਿ ਨ ਜਾਈ ॥੫॥੧੦॥** *(ਪੰਨਾ ੭੩੪)*

੪. **ਵੇਲ ਨ ਪਾਈਆ 'ਪੰਡਤੀ', ਜਿ ਹੋਵੈ ਲੇਖੁ ਪੁਰਾਣੁ ॥੨੧॥** *(ਪੰਨਾ ੪)*

੫. **ਜਿਨੀ 'ਪੁਰਖੀ' ਹਰਿ ਨਾਮਿ ਚਿਤੁ ਲਾਇਆ, ਤਿਨ ਕੈ ਹੰਉ ਲਾਗਉ ਪਾਏ ॥੨॥੪॥** *(ਪੰਨਾ ੫੮੫)*

੬. **ਸਚਾ ਸਉਦਾ, ਹਟੁ ਸਚੁ, 'ਰਤਨੀ' ਭਰੇ ਭੰਡਾਰ ॥੨॥੧੦॥** *(ਪੰਨਾ ੬੪੬)*

੭. **ਨਾਵਣ ਚਲੇ 'ਤੀਰਥੀ', ਮਨਿ ਖੋਟੈ ਤਨਿ ਚੋਰ ॥੨॥੧੨॥** *(ਪੰਨਾ ੭੮੯)*

੮. **ਮਾਇਆ ਮੂਠਾ ਚੇਤੈ ਨਾਹੀ ॥**
**ਭਰਮੇ ਭੂਲਾ ਬਹੁਤੀ 'ਰਾਹੀ' ॥੨॥੮॥** *(ਪੰਨਾ ੩੭੨)*
[ਗੁਰਸਿਖੀ—ਗੁਰਸਿੱਖਾਂ ਨੇ। ਸੰਤੀ—ਸੰਤਾਂ ਨੇ। ਸਾਕਤੀ—ਸਾਕਤਾਂ ਨੇ। ਪੰਡਤੀ—ਪੰਡਤਾਂ ਨੇ। ਪੁਰਖੀ—ਪੁਰਖਾਂ ਨੇ। ਰਤਨੀ—ਰਤਨਾਂ ਨਾਲ। ਤੀਰਥੀ—ਤੀਰਥਾਂ ਉੱਤੇ। ਰਾਹੀ—ਰਾਹਾਂ ਵਿਚ।]

*ਨੋਟ :* ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਬਹੁ-ਵਚਨੀ ਸੰਬੰਧਕੀ (ਤਿਰਛੇ) ਰੂਪ ਬਣਾਉਣ ਲਈ ਉਹਨਾਂ ਦੇ ਅੰਤ ਵਿਚ ਲੱਗੇ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਦਾ ਉਚਾਰਣ ਨਾਸਕੀ ਹੁੰਦਾ ਹੈ। ਗੁਰਬਾਣੀ ਵਿਚ ਕਈ ਮੁਕਤਾ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤ ਵਿਚ ਉਪਰੋਕਤ ਕਾਰਕ-ਚਿੰਨ੍ਹ ਦੀ ਨਾਸਕੀ ਰੂਪ ਵਿਚ ਵਰਤੋਂ ਮਿਲਦੀ ਵੀ ਹੈ, ਜਿਸ ਤੋਂ ਇਸ ਦੇ, ਬਾਕੀ ਥਾਵੇਂ ਨਾਸਕੀ ਉਚਾਰਣ ਦੀ ਸੇਧ ਮਿਲਦੀ ਹੈ :

- ਬੇਦੀਂ (੧੨੪੩/ਸ,੧॥੧੬॥)—ਬੇਦਾਂ ਨੇ।
- ਠਗੀਂ (੧੨੮੮/ਸ,੨॥੨੩॥)—ਠੱਗਾਂ ਨੇ।
- ਗੁਰਸਿਖੀਂ (੪੫੦/੨॥੧੯॥)—ਗੁਰਸਿੱਖਾਂ ਨੇ।
- ਰੁਖੀਂ, ਬਿਰਖੀਂ (੧੨੭੪/੪॥੩॥)—ਰੁੱਖਾਂ ਉੱਤੇ, ਬ੍ਰਿਛਾਂ ਉੱਤੇ।
- ਕਤੇਬੀਂ (੧੨੯੦/ਸ,੨॥੨੫॥)—ਕਤੇਬਾਂ (ਸਾਮੀ ਧਰਮ-ਗ੍ਰੰਥਾਂ) ਵਿਚ।
- ਪਗੀਂ (੧੩੦੯/੭॥੨॥)—ਚਰਨਾਂ ਉੱਤੇ।

### *੬.੬.੩.੧.੨. ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਬਹੁ-ਵਚਨ*

*(ੳ) ਸਾਧਾਰਨ-ਰੂਪ*

ਗੁਰਬਾਣੀ ਵਿਚ ਕੰਨਾ-ਅੰਤਿਕ, ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਸਾਧਾਰਨ ਰੂਪ ਵਾਲੇ (ਜਦੋਂ ਉਹਨਾਂ ਦੇ ਅੱਗੇ ਕੋਈ ਗੁਪਤ ਜਾਂ ਪ੍ਰਗਟ ਸੰਬੰਧਕੀ-ਪਦ ਨਾ ਹੋਵੇ) ਬਹੁ-ਵਚਨ, ਉਹਨਾਂ ਦੇ ਅੰਤਲੇ ਕੰਨੇ ਦੇ ਬਦਲ ਵਿਚ ( ੇ) ਲਾ ਕੇ ਬਣਾਏ ਮਿਲਦੇ ਹਨ; ਜਿਵੇਂ :

੧. **ਇਕਿ 'ਦਾਤੇ' ਇਕਿ 'ਮੰਗਤੇ' ਸਭਨਾ ਸਿਰਿ ਸੋਈ ॥ਪਉੜੀ ੧੨॥** *(ਪੰਨਾ ੧੨੮੩)*

੨. **ਮੁਸਨਹਾਰ ਪੰਚ 'ਬਟਵਾਰੇ' ॥੨॥੮੯॥** *(ਪੰਨਾ ੧੮੨)*

੩. **'ਰਾਜੇ' ਸੀਹ ਮੁਕਦਮ 'ਕੁਤੇ' ॥ਸਲੋਕ ੨॥੨੨॥** *(ਪੰਨਾ ੧੨੮੮)*
[ਦਾਤਾ ਤੋਂ ਦਾਤੇ, ਮੰਗਤਾ ਤੋਂ ਮੰਗਤੇ, ਬਟਵਾਰਾ ਤੋਂ ਬਟਵਾਰੇ, ਰਾਜਾ ਤੋਂ ਰਾਜੇ, ਕੁਤਾ ਤੋਂ ਕੁਤੇ]।

ਗੁਰਬਾਣੀ ਵਿਚ ਕੰਨਾ-ਅੰਤਿਕ, ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਸਾਧਾਰਨ ਰੂਪ ਵਾਲੇ ਬਹੁ-ਵਚਨੀ ਸ਼ਬਦਾਂ ਦਾ ਇਕ ਹੋਰ ਰੂਪ ਵੀ ਵੇਖਣ ਵਿਚ ਆਉਂਦਾ ਹੈ, ਜੋ ਅਜੋਕੀ ਲਿਖਤ ਵਿਚ ਨਹੀਂ ਵਰਤੀਂਦਾ; ਜਿਵੇਂ :

੧. **ਦਿਲਹੁ ਮੁਹਬਤਿ ਜਿੰਨ੍ ਸੇਈ 'ਸਚਿਆ' ॥੧॥੧॥** *(ਪੰਨਾ ੪੮੮)*

੨. **ਇਕ ਨਿਮਖ ਜਾ ਕੈ ਰਿਦੈ ਵਸਿਆ, ਮਿਟੇ ਤਿਸਹਿ 'ਵਿਸੂਰਿਆ' ॥੨॥੬॥** *(ਪੰਨਾ ੪੫੬)*

੩. **ਤਿਹਟੜੇ ਬਾਜਾਰ, ਸਉਦਾ ਕਰਨਿ 'ਵਣਜਾਰਿਆ' ॥੧੭॥੨੨॥** *(ਪੰਨਾ ੧੪੨੫)*

੪. **ਪਰਖਿ ਖਜਾਨੈ ਪਾਏ, ਸੇ ਬਹੁੜਿ ਨ 'ਖੋਟਿਆ' ॥ਪਉੜੀ ੧੦॥** *(ਪੰਨਾ ੫੨੦)*

***ਨੋਟ :*** (੧) ਉਪਰੋਕਤ ਰੂਪ, ਕੰਨਾ-ਅੰਤਿਕ, ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੇ ਬਹੁ-ਵਚਨੀ ਸਾਧਾਰਨ ਰੂਪ ਦੇ ਨਾਲ ਇਕ ਹੋਰ ਪਿਛੇਤਰ 'ਆ' ਸੰਮਿਲਤ ਕਰ ਕੇ ਬਣਾਇਆ ਗਿਆ ਹੈ; ਜਿਵੇਂ :

ਸਚਿਆ = ਸਚੇ + ਆ, ਵਿਸੂਰਿਆ = ਵਿਸੂਰੇ + ਆ, ਵਣਜਾਰਿਆ = ਵਣਜਾਰੇ + ਆ, ਖੋਟਿਆ = ਖੋਟੇ + ਆ।

ਕੁਝ ਅਜਿਹੀਆਂ ਹੋਰ ਉਦਾਹਰਣਾਂ ਸੰਖੇਪ ਰੂਪ ਵਿਚ :

ਫੀਕਿਆ (ਪਉੜੀ ੧੧ [੭੦੮])
ਕਚਿਆ (੧॥੧॥ [੪੮੮])
ਝੂਠਿਆ (੩॥੩॥ [੭੦੫])
ਰਤਿਆ (ਪਉੜੀ [੯੫੮])
ਸੁੰਞਿਆ (੨॥੧੧੦॥ [੭੨੯])
ਕੂੜਿਆ (ਸ.੨, ਪਉੜੀ ੭ [੭੦੭])
ਘਣੇਰਿਆ (੧੦੬॥ [੧੩੮੩])
ਪਿਆਰਿਆ (੨॥੪॥ [੭੨੯])

ਸਾਧਾਰਨ ਰੂਪ ਵਾਲੇ ਬਹੁ-ਵਚਨ ਸ਼ਬਦ ਦੀ ਅੰਤਲੀ ( ੇ ) ਅਤੇ ਵਾਧੂ ਜੋੜੇ ਪਿਛੇਤਰ (ਆ) ਦੀ ਸੰਧੀ ਦੇ ਫਲਸਰੂਪ ਲਾਂ ( ੇ ), ਸਿਹਾਰੀ (ਿ) ਵਿਚ ਵਟੀਜ ਗਈ ਜਾਪਦੀ ਹੈ।

(੨) ਇਹੀ ਰੂਪ [ਸਚਿਆ, ਵਿਸੂਰਿਆ, ਵਣਜਾਰਿਆ, ਖੋਟਿਆ] ਜਦੋਂ ਬਹੁ-ਵਚਨੀ, ਸੰਬੰਧਕੀ-ਰੂਪ ਵਿਚ ਆਉਂਦਾ ਹੈ ਤਾਂ ਇਸ ਦੇ ਅੰਤਲੇ ਸੁਰ (ਆ) ਦਾ ਉਚਾਰਣ ਨਾਸਕੀ ਹੋ ਜਾਂਦਾ ਹੈ; ਜਿਵੇਂ : ਸਚਿਆਂ ਨੂੰ, ਵਿਸੂਰਿਆਂ ਵਿਚ, ਵਣਜਾਰਿਆਂ ਤੋਂ, ਖੋਟਿਆਂ ਦਾ, ਆਦਿ। [ਵੇਖੋ ਸੰਬੰਧਕੀ ਰੂਪ (ii)]

*(ਅ) ਸੰਬੰਧਕੀ-ਰੂਪ*

ਗੁਰਬਾਣੀ ਵਿਚ ਕੰਨਾ-ਅੰਤਿਕ, ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੇ ਸੰਬੰਧਕੀ-ਰੂਪ ਵਾਲੇ ਬਹੁ-ਵਚਨ ਹੇਠ ਲਿਖੇ ਢੰਗਾਂ ਨਾਲ ਬਣਾਏ ਮਿਲਦੇ ਹਨ :

**(i)** ਮੂਲ-ਰੂਪ ਓਵੇਂ ਜਿਵੇਂ ਰਹਿੰਦਾ ਹੈ, ਪਰ ਅੰਤਲੇ (ਾ) ਦਾ ਉਚਾਰਣ ਨਾਸਕੀ ਹੋ ਜਾਂਦਾ ਹੈ।

**ਨਾਗਾਂ ਮਿਰਗਾਂ ਮਛੀਆਂ 'ਰਸੀਆਂ' ਘਰਿ ਧਨੁ ਹੋਇ ॥ਸ,੧॥੨॥** *(ਪੰਨਾ ੧੨੭੯)*
[ਰਸੀਆਂ—ਰਸੀਆਂ ਨੂੰ]

**(ii)** ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਸਾਧਾਰਨ-ਰੂਪ ਵਾਲੇ ਬਹੁ-ਵਚਨ, ਸ਼ਬਦਾਂ ਦੇ ਅੰਤ ਵਿਚ ਚਿੰਨ੍ਹ (ਆ) ਲਾਇਆ ਜਾਂਦਾ ਹੈ, ਜਿਸ ਦਾ ਉਚਾਰਣ ਨਾਸਕੀ ਹੁੰਦਾ ਹੈ।

੧. **ਦੁਹਾਂ 'ਸਿਰਿਆਂ' ਕਾ ਕਰਤਾ ਆਪਿ ॥੩॥੨੦॥** *(ਪੰਨਾ ੧੨੭੦)*

੨. **'ਵਣਜਾਰਿਆ' ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥੨॥** *(ਪੰਨਾ ੫੯੫)*

੩. **ਨਾਨਕ 'ਕਚੜਿਆ' ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥ਸ,੧॥੨੨॥** *(ਪੰਨਾ ੧੧੦੨)*

[‘ਸਿਰਾ’ ਤੋਂ ਸਾਧਾਰਨ ਬਹੁ-ਵਚਨ ਰੂਪ ‘ਸਿਰੇ’, ਸੰਬੰਧਕੀ ਬਹੁ-ਵਚਨ ਰੂਪ ‘ਸਿਰਿਆਂ’; ‘ਵਣਜਾਰਾ’ ਤੋਂ ਸਾਧਾਰਨ ਬਹੁ-ਵਚਨ ਰੂਪ ‘ਵਣਜਾਰੇ’, ਸੰਬੰਧਕੀ ਬਹੁ-ਵਚਨ ਰੂਪ ‘ਵਣਜਾਰਿਆ’; ‘ਕਚੜਾ’ ਤੋਂ ਸਾਧਾਰਨ ਬਹੁ-ਵਚਨ ਰੂਪ ‘ਕਚੜੇ’, ਸੰਬੰਧਕੀ ਬਹੁ-ਵਚਨ ਰੂਪ ‘ਕਚੜਿਆ’।]

***ਨੋਟ :*** ਕੰਨਾ-ਅੰਤਿਕ ਪੁਲਿੰਗ, ਸੰਬੰਧਕੀ-ਰੂਪ ਵਾਲੇ ਬਹੁ-ਵਚਨ ਨਾਂਵਾਂ ਦੇ ਅੰਤਲੇ ਬਹੁ-ਵਚਨੀ ਚਿੰਨ੍ਹ ‘ਆ’ ਦਾ ਉਚਾਰਨ ਨਾਸਕੀ ਹੁੰਦਾ ਹੈ।

**(iii)** ਅੰਤਲੇ (ਾ) ਦੀ ਥਾਵੇਂ ਚਿੰਨ੍ਹ ‘ਈ’ ਲੱਗ ਜਾਂਦਾ ਹੈ।

੧. **ਵਸਤੁ ਲਈ 'ਵਣਜਾਰਈ' ਵਖਰੁ ਬਧਾ ਪਾਇ ॥ਸ,੧॥੩॥** *(ਪੰਨਾ ੧੨੩੮)*

੨. **ਬੀਧਾ ਪੰਚ 'ਬਟਵਾਰਈ' ਉਪਜਿਓ ਮਹਾ ਖੇਦੁ ॥੩॥੫੮॥** *(ਪੰਨਾ ੮੧੫)*
[ਵਣਜਾਰਾ ਤੋਂ ਵਣਜਾਰਈ, ਬਟਵਾਰਾ ਤੋਂ ਬਟਵਾਰਈ।]

***ਨੋਟ :*** ਬਹੁ-ਵਚਨੀ ਚਿੰਨ੍ਹ ‘ਈ’ ਦਾ ਉਚਾਰਣ ਨਾਸਕੀ।

(iv) ਅੰਤਲੇ (ਾ) ਦੀ ਥਾਵੇਂ (ੀ) ਲੱਗ ਜਾਂਦੀ ਹੈ।

**ਰਤਨ ਵਿਗਾੜਿ ਵਿਗੋਏ 'ਕੁਤੀ' ਮੁਇਆ ਸਾਰ ਨ ਕਾਈ ॥੨॥੩੯॥**

*(ਪੰਨਾ ੩੬੦)*

[ਕੁਤਾ ਤੋਂ ਕੁਤੀ, ਕੁਤਿਆਂ ਨੇ]

- ਕਚਾ ਤੋਂ ਕਚੀ (੬੨੦/॥੨੪॥)।
- ਸੁਰਤਾ ਤੋਂ ਸੁਰਤੀ (੧੨੪੩/ਸ,੧॥੧੬॥)।
- ਭਤੀਜਾ ਤੋਂ ਭਤੀਜੀ (੩੦੬/ਸ,੧॥੧੨॥)।
- ਕਾਲਾ ਤੋਂ ਕਾਲੀ (੧੩੭੮/॥੧੨॥)।
- ਸਉਦਾ ਤੋਂ ਸਉਦੀ (੩੫੬/੫॥੨੪॥)।

[ਕੁਤੀ—ਕੁਤਿਆਂ ਨੇ, ਕਚੀ—ਕਚਿਆਂ ਨੇ, ਸੁਰਤੀ—ਸੁਰਤਿਆਂ (ਸੁਰਤੀਸ਼ਰਾਂ) ਨੇ, ਭਤੀਜੀ—ਭਤੀਜਿਆਂ ਨੇ, ਕਾਲੀ—ਕਾਲਿਆਂ (ਕੇਸਾਂ) ਸਮੇਂ, ਸਉਦੀ— ਸੌਦਿਆਂ ਵਿਚ।]

***ਨੋਟ :*** ਉਪਰੋਕਤ ਉਦਾਹਰਣਾਂ ਤੋਂ ਸੇਧ ਮਿਲਦੀ ਹੈ ਕਿ ਕੰਨਾ-ਅੰਤਿਕ, ਪੁਲਿੰਗ, ਸੰਬੰਧਕੀ-ਰੂਪ ਵਾਲੇ ਨਾਂਵਾਂ/ਵਿਸ਼ੇਸ਼ਣਾਂ ਨਾਲ ਅੰਤਲੇ (ਾ) ਦੀ ਥਾਵੇਂ ਸੰਮਿਲਤ ਕੀਤੇ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ ਹੁੰਦਾ ਹੈ।

### *੬.੬.੩.੧.੩. ਬਿਹਾਰੀ-ਅੰਤਿਕ, ਪੁਲਿੰਗ ਨਾਂਵਾਂ ਦੇ ਬਹੁ-ਵਚਨ*

ਬਿਹਾਰੀ-ਅੰਤਿਕ ਪੁਲਿੰਗ ਨਾਂਵਾਂ ਦੀ ਸ਼੍ਰੇਣੀ ਵਿਚ ਦੋ ਕਿਸਮ ਦੇ ਸ਼ਬਦ ਆਉਂਦੇ ਹਨ :

(i) ਅਜਿਹੇ ਨਾਂਵ, ਜਿਨ੍ਹਾਂ ਦੇ ਅੰਤਲੇ ਅੱਖਰ ਨੂੰ ਮੂਲ-ਰੂਪ ਵਿਚ ਬਿਹਾਰੀ ਲੱਗੀ ਹੁੰਦੀ ਹੈ; ਜਿਵੇਂ : ਪਾਣੀ, ਭਾਈ, ਸਾਂਈ, ਮੋਤੀ, ਸੁਆਮੀ, ਆਦਿ।

(ii) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਬਿਹਾਰੀ ਲਾ ਕੇ ਬਣਾਏ ਵਿਸ਼ੇਸ਼ਣ; ਜਿਵੇਂ : ਧਰਮ ਤੋਂ ਧਰਮੀ, ਪਾਪ ਤੋਂ ਪਾਪੀ, ਦਾਨ ਤੋਂ ਦਾਨੀ, ਆਦਿ।

ਇਹ ਸ਼ਬਦ ਜਦੋਂ ਕਿਸੇ ਨਾਂਵ ਜਾਂ ਪੜਨਾਂਵ ਨਾਲ ਆਉਣ ਤਾਂ ਵਿਸ਼ੇਸ਼ਣ ਹੁੰਦੇ ਹਨ, ਪਰ ਜਦੋਂ ਇਹਨਾਂ ਨਾਲ ਕੋਈ ਨਾਂਵ ਜਾਂ ਪੜਨਾਂਵ ਨਾ ਹੋਵੇ ਤਾਂ ਇਹ ਵਿਸ਼ੇਸ਼ਣ ਹੁੰਦੇ ਹੋਏ ਵੀ ਆਪਣੇ ਆਪ ਵਿਚ ਹੀ ਨਾਂਵ ਦਾ ਕੰਮ ਸਾਰਦੇ ਹਨ।

*(ੳ) ਸਾਧਾਰਨ-ਰੂਪ*

(i) ਗੁਰਬਾਣੀ ਅੰਦਰ ਬਿਹਾਰੀ-ਅੰਤਿਕ, ਪੁਲਿੰਗ ਨਾਂਵ ਅਤੇ ਵਿਸ਼ੇਸ਼ਣ ਆਪਣੇ ਮੂਲ-ਰੂਪ ਵਿਚ ਹੀ ਇਕ-ਵਚਨ ਅਤੇ ਬਹੁ-ਵਚਨ; ਦੋਹਾਂ ਹੀ ਵਚਨਾਂ, ਵਿਚ ਮਿਲਦੇ ਹਨ :

ਇਕ-ਵਚਨ :

੧. **ਸੋ ਡਰੈ ਜਿ ਪਾਪ ਕਮਾਵਦਾ, 'ਧਰਮੀ' ਵਿਗਸੇਤੁ ॥ਪਉੜੀ ੫॥** *(ਪੰਨਾ ੮੪)*

੨. **'ਲੋਭੀ' ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥੨॥੨੧॥** *(ਪੰਨਾ ੫੦)*

ਬਹੁ-ਵਚਨ :

੧. **'ਧਰਮੀ' ਧਰਮੁ ਕਰਹਿ ਗਾਵਾਵਹਿ, ਮੰਗਹਿ ਮੋਖ ਦੁਆਰੁ ॥੨॥੧੧॥** *(ਪੰਨਾ ੪੬੯)*

੨. **'ਲੋਭੀ' ਅਨ ਕਉ ਸੇਵਦੇ, ਪੜਿ ਵੇਦਾ ਕਰੈ ਪੂਕਾਰ ॥੩॥੪੩॥** *(ਪੰਨਾ ੩੦)*

(ii) ਬਿਹਾਰੀ-ਅੰਤਿਕ, ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਅੰਤ ਵਿਚ ਬਹੁ-ਵਚਨੀ ਕਾਰਕ-ਚਿੰਨ੍ਹ 'ਏ' ਸੰਮਿਲਤ ਕੀਤਾ ਮਿਲਦਾ ਹੈ।

- ਵਾਪਾਰੀ ਤੋਂ ਵਾਪਾਰੀਏ (੧੬੫/੩॥੪੫॥)।
- ਦੁਖੀ ਤੋਂ ਦੁਖੀਏ (੩੫੮/੩॥੩੩॥)।

(iii) ਗੁਰਬਾਣੀ ਵਿਚ ਕਈ ਥਾਵੇਂ ਬਿਹਾਰੀ-ਅੰਤਿਕ, ਪੁਲਿੰਗ ਨਾਵਾਂ ਅਤੇ ਵਿਸ਼ੇਸ਼ਣਾਂ ਦੇ ਅੰਤ ਵਿਚ ਬਹੁ-ਵਚਨੀ ਚਿੰਨ੍ਹ 'ਆ' ਦੀ ਵਰਤੋਂ ਕੀਤੀ ਵੀ ਮਿਲਦੀ ਹੈ, ਜਿਵੇਂ :

੧. **ਬਡੇ ਬਡੇ 'ਅਹੰਕਾਰੀਆ' ਨਾਨਕ ਗਰਬਿ ਗਲੇ ॥ਸਲੋਕ,੧੨॥** *(ਪੰਨਾ ੨੭੮)*

੨. **ਤਪੇ ਤਪੀਸਰ 'ਜੋਗੀਆ' ਤੀਰਥਿ ਗਵਨੁ ਕਰੇ ॥੫॥੨੬॥** *(ਪੰਨਾ ੭੦)*

੩. **ਧੰਨੁ ਵਡਭਾਗੀ 'ਵਡਭਾਗੀਆ' ਜੋ ਆਇ ਮਿਲੇ ਗੁਰ ਪਾਸਿ ॥੨॥੬੬॥** *(ਪੰਨਾ ੪੦)*

*(ਅ) ਸੰਬੰਧਕੀ-ਰੂਪ*

(i) ਗੁਰਬਾਣੀ ਵਿਚ ਬਿਹਾਰੀ-ਅੰਤਿਕ, ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੇ ਅੰਤ ਵਿਚ ਬਹੁ-ਵਚਨੀ ਕਾਰਕ-ਚਿੰਨ੍ਹ (ਆ) ਲਾਇਆ ਮਿਲਦਾ ਹੈ, ਜਿਸ ਦਾ ਉਚਾਰਣ ਨਾਸਕੀ ਹੁੰਦਾ ਹੈ।

- ਭਾਈ ਤੋਂ ਭਾਈਆਂ (੧੩੮੩/॥੧੦੦॥)।
- ਮੰਦਭਾਗੀ ਤੋਂ ਮੰਦਭਾਗੀਆਂ (੯੮੫/੩॥੩॥)।
- ਲੋਭੀ ਤੋਂ ਲੋਭੀਆਂ (੧੪੧੭/॥੪੦॥)।
  [ਭਾਈਆਂ—ਭਾਈਆਂ ਨੇ, ਮੰਦਭਾਗੀਆਂ (ਮੰਦੇ ਭਾਗਾਂ ਵਾਲਿਆਂ) ਨੂੰ, ਲੋਭੀਆਂ—ਲੋਭ ਕਰਨ ਵਾਲਿਆਂ ਦੇ।]

(ii) ਗੁਰਬਾਣੀ ਵਿਚ ਬਿਹਾਰੀ-ਅੰਤਿਕ, ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੇ ਅੰਤ ਵਿਚ ਬਹੁ-ਵਚਨੀ ਕਾਰਕ-ਚਿੰਨ੍ਹ 'ਈ' ਲਾਇਆ ਮਿਲਦਾ ਹੈ, ਜਿਸ ਦਾ ਉਚਾਰਣ ਨਾਸਕੀ ਹੁੰਦਾ ਹੈ।

- ਸੰਤੋਖੀ ਤੋਂ ਸੰਤੋਖੀਈ (੪੬੬/॥ਪਉੜੀ ੭॥)।
  [ਸੰਤੋਖੀਈ—ਸੰਤੋਖੀ ਪੁਰਸ਼ਾਂ ਨੇ।]

(iii) ਗੁਰਬਾਣੀ ਵਿਚ ਬਿਹਾਰੀ-ਅੰਤਿਕ, ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੀ ਅੰਤਲੀ ਬਿਹਾਰੀ ਨੂੰ ਨਾਸਕੀ ਕੀਤਾ ਮਿਲਦਾ ਹੈ।

- ਭਾਈ ਤੋਂ ਭਾਈ (੪੧੭/॥ਰਹਾਉ॥੧੨॥)।
  [ਭਾਈ—ਭਰਾਵਾਂ ਵਿਚ।]

### *੬.੬.੩.੧.੪. ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ*

*(ੳ) ਸਾਧਾਰਨ-ਰੂਪ*

ਗੁਰਬਾਣੀ ਵਿਚ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ,

ਉਹਨਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਾ) ਲਾ ਕੇ ਬਣਾਏ ਮਿਲਦੇ ਹਨ, ਜਿਸ (ਾ) ਦਾ ਉਚਾਰਣ ਨਾਸਕੀ ਹੁੰਦਾ ਹੈ।

ਗੁਰਬਾਣੀ ਵਿੱਚੋਂ ਕੁਝ ਅਜਿਹੇ ਬਹੁ-ਵਚਨ ਨਾਂਵ ਥੱਲੇ ਦਿੱਤੇ ਜਾਂਦੇ ਹਨ, ਜਿਨ੍ਹਾਂ ਦੇ ਅੰਤ ਵਿਚ ਨਾਸਕੀ ਚਿੰਨ੍ਹ (ਾਂ) ਲੱਗਾ ਮਿਲਦਾ ਹੈ:

- ਧਿਰਾਂ (੩੧੭/॥੩੨॥), ਕੂੰਜਾਂ (੪੮੮/੬॥੨॥)।
- ਗਲਾਂ (੧੨੪੫/ਸ,੧॥੨੦॥, ੧੪੧੨/੩੨॥), ਮੁਛਾਂ (੧੩੮੦/॥੫੫॥)।
- ਰੂਹਾਂ (੧੩੮੩/॥੯੭॥), ਕਾਰਾਂ (੯੧/ਸ,੧॥੨੦॥)।
- ਨੀਵਾਂ (੬੫੯/੨॥੬॥), ਗੋਰਾਂ (੧੩੮੩/॥੯੭॥)।
- ਕੇਲਾਂ (੧੩੮੩/॥੯੯॥), ਕੁੰਡਾਂ (੯੬੮/੬॥)।
- ਵਾਰਾਂ (੧੪੧੦/ਸਿਰਲੇਖ), ਸੂਲਾਂ (੧੩੮੨/॥੮੫॥)।

***ਨੋਟ:*** ਉਪਰੋਕਤ ਉਦਾਹਰਣਾਂ ਤੋਂ ਸੇਧ ਮਿਲਦੀ ਹੈ ਕਿ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ਬਹੁ-ਵਚਨੀ ਕਾਰਕ-ਚਿੰਨ੍ਹ (ਾ) ਦਾ ਉਚਾਰਣ ਨਾਸਕੀ ਕਰਨਾ ਬਣਦਾ ਹੈ।

## ਸਾਵਧਾਨੀ

ਏਥੇ ਇਹ ਵਰਨਣ ਕਰਨਾ ਜ਼ਰੂਰੀ ਹੈ ਕਿ ਗੁਰਬਾਣੀ ਅੰਦਰ ਕਿਧਰੇ ਕਿਧਰੇ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਇਕ-ਵਚਨੀ ਰੂਪ ਵਾਲੇ ਸ਼ਬਦਾਂ ਦੇ ਅੰਤ ਵਿਚ ਵੀ ਪਿਛੇਤਰ-ਚਿੰਨ੍ਹ (ਾ) ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਲੱਗਾ ਮਿਲਦਾ ਹੈ, ਜਿਸ ਦਾ ਉਚਾਰਣ ਨਾਸਿਕਤਾ ਰਹਿਤ ਹੀ ਹੁੰਦਾ ਹੈ:

੧. **'ਚਾਲਾ' ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥੧੪॥** *(ਪੰਨਾ ੯੧੮)*

੨. **ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ, ਤਿਨ੍ ਕੀ ਊਤਮ 'ਬਾਤਾ' ॥੪॥੨॥** *(ਪੰਨਾ ੯੮੪)*

੩. **ਸਭੁ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ 'ਭੁਖਾ' ॥ਪਉੜੀ ੬॥** *(ਪੰਨਾ ੫੮੮)*

੪. **ਸਰਣਿ ਪਏ ਜਪਿ ਦੀਨ ਦਇਆਲਾ ॥**
**ਨਾਨਕੁ ਜਾਚੈ ਸੰਤ 'ਰਵਾਲਾ' ॥੪॥੩੪॥** *(ਪੰਨਾ ੭੪੪)*

੫. **ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ, ਤਾ ਕੀ ਪੂਰਨ 'ਘਾਲਾ' ॥੩॥੨੩॥** *(ਪੰਨਾ ੬੧੫)*

***ਨੋਟ:*** ਉਪਰੋਕਤ ਤੁਕਾਂ ਅੰਦਰ 'ਚਾਲਾ', 'ਬਾਤਾ', 'ਭੁਖਾ', 'ਰਵਾਲਾ' ਅਤੇ 'ਘਾਲਾ' ਸ਼ਬਦ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ-ਸ਼੍ਰੇਣੀ ਦੇ ਇਕ-ਵਚਨੀ ਰੂਪ ਹੀ ਹਨ, ਇਸ ਲਈ ਉਹਨਾਂ ਦੇ ਅੰਤ ਵਿਚ ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਲੱਗੇ ਪਿਛੇਤਰ (ਾ) ਦਾ ਉਚਾਰਣ ਨਾਸਿਕਤਾ ਬਿਨਾਂ ਹੀ ਹੈ।

ਕੋਈ ਨਾਂਵ ਇਕ-ਵਚਨ ਵਿਚ ਹੈ ਜਾਂ ਬਹੁ-ਵਚਨ ਵਿਚ, ਇਸ ਸੰਬੰਧੀ ਸੇਧ ਨਾਂਵ-ਸ਼ਬਦ ਦੇ ਸਰੂਪ ਤੋਂ ਇਲਾਵਾ ਇਸ ਨਾਲ ਸੰਬੰਧਤ, ਤੁਕ ਵਿਚ ਆਏ ਬਾਕੀ ਵਿਆਕਰਣਿਕ ਅੰਗਾਂ (ਵਿਸ਼ੇਸ਼ਣ, ਕ੍ਰਿਆ, ਸੰਬੰਧਕੀ-ਪਦ, ਆਦਿ) ਤੋਂ ਮਿਲ ਜਾਂਦੀ ਹੈ।

*(ਅ) ਸੰਬੰਧਕੀ-ਰੂਪ*

ਗੁਰਬਾਣੀ ਅੰਦਰ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ ਸੰਬੰਧਕੀ-ਰੂਪ ਉਹਨਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ) ਲਾ ਕੇ ਬਣਾਏ ਮਿਲਦੇ ਹਨ:

੧. **'ਗਲੀ' ਅਸੀ ਚੰਗੀਆ, ਆਚਾਰੀ ਬੁਰੀਆਹ ॥ਸ,੨॥੭॥** *(ਪੰਨਾ ੮੫)*

੨. **ਫਰੀਦਾ 'ਗਲੀਂ' ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥੮੭॥** *(ਪੰਨਾ ੧੩੮੨)*

੩. **'ਅਖੀ' ਪਰਣੈ ਜੇ ਫਿਰਾਂ, ਦੇਖਾਂ ਸਭੁ ਆਕਾਰੁ ॥ਸ,੨॥੧੧॥** *(ਪੰਨਾ ੧੨੪੧)*

੪. **ਗੁਰਬਾਣੀ 'ਚਹੁ ਕੁੰਡੀ' ਸੁਣੀਐ, ਸਾਚੈ ਨਾਮਿ ਸਮਾਇਦਾ ॥੩॥੨੧॥** *(ਪੰਨਾ ੧੦੬੫)*

੫. **'ਗਲੀ' ਹਉ ਸੋਹਾਗਣਿ ਭੈਣੇ, ਕੰਤੁ ਨ ਕਬਹੂੰ ਮੈ ਮਿਲਿਆ ॥੨੩॥** *(ਪੰਨਾ ੪੩੩)*

੬. **'ਛੋਰੀਂ' ਭਰਮੈ ਮੁਕਤਿ ਨ ਹੋਇ ॥੭॥** *(ਪੰਨਾ ੮੩੯)*
[ਗਲੀਂ—ਗੱਲਾਂ ਕਰਕੇ, ਅਖੀ—ਸੰਬੰਧਕ 'ਪਰਣੈ' ਨਾਲ ਸਪੱਸ਼ਟ ਰੂਪ ਵਿਚ ਹੈ, ਚਹੁ-ਕੁੰਡੀ—ਚਹੁੰ-ਕੂੰਟਾਂ ਵਿਚ, ਛੋਰੀਂ-ਛੋਰਾਂ ਵਿਚ।]

***ਨੋਟ:*** ਅਰੰਭਕ ਤਿੰਨਾਂ ਹੀ ਉਦਾਹਰਣਾਂ ਤੋਂ ਸੇਧ ਮਿਲਦੀ ਹੈ ਕਿ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਲੱਗੇ ਬਹੁ-ਵਚਨੀ ਸੰਬੰਧ-ਸੂਚਕ ਕਾਰਕ- ਚਿੰਨ੍ਹ ( ੀ) ਦਾ ਉਚਾਰਣ ਨਾਸਕੀ ਹੁੰਦਾ ਹੈ।

### *੬.੬.੩.੧.੫. ਕੰਨਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ ਰੂਪ*

(i) ਗੁਰਬਾਣੀ ਵਿਚ ਆਏ ਕੁਝ ਕੁ ਕੰਨਾ-ਅੰਤਿਕ ਇਸਤਰੀ-ਲਿੰਗ ਨਾਂਵ ਥੱਲੇ ਦਿੱਤੇ ਜਾਂਦੇ ਹਨ:

"ਅਵਸਥਾ, ਆਰਜਾ, ਆਗਿਆ, ਈਰਖਾ, ਸੋਭਾ, ਸਭਾ, ਸੇਵਾ, ਕਥਾ, ਕਿਰਪਾ, ਕਾਮਨਾ, ਖਿੰਥਾ, ਜਿਹਬਾ, ਚਿੰਤਾ, ਚਿਤਾ, ਛਾਇਆ, ਤਿਖਾ, ਤ੍ਰਿਸਨਾ, ਦੁਬਿਧਾ, ਦਇਆ, ਨਿੰਦਾ, ਬੰਦਨਾ, ਬਿਖਿਆ, ਬਿਰਥਾ, ਮਾਤਾ, ਮਮਤਾ, ਮਇਆ, ਮਾਇਆ, ਮਹਿਮਾ, ਵਿਦਿਆ, ਆਦਿ।"

ਇਹ ਤਕਰੀਬਨ ਸਾਰੇ ਨਾਂਵ ਗੁਰਬਾਣੀ ਅੰਦਰ ਇਕ-ਵਚਨ ਰੂਪ ਵਿਚ ਹੀ ਵਰਤੇ ਮਿਲਦੇ ਹਨ।

(ii) ਕੰਨਾ-ਅੰਤਿਕ ਸ਼ਬਦ 'ਵੇਲਾ' ਗੁਰਬਾਣੀ ਵਿਚ ਬਹੁਤੀ ਥਾਈਂ ਇਸਤਰੀ-ਲਿੰਗ ਨਾਂਵ ਵਜੋਂ ਹੀ ਵਰਤਿਆ ਮਿਲਦਾ ਹੈ, ਭਾਵੇਂ ਇਕ ਦੋ ਥਾਈਂ ਇਸ ਦੀ ਵਰਤੋਂ ਪੁਲਿੰਗ ਨਾਂਵ ਵਜੋਂ ਵੀ ਕੀਤੀ ਮਿਲਦੀ ਹੈ। ਗੁਰਬਾਣੀ ਵਿਚ ਇਹ ਸ਼ਬਦ ਬਹੁਤ ਕਰਕੇ ਇਕ-ਵਚਨ ਰੂਪ ਵਿਚ ਹੀ ਵਰਤਿਆ ਮਿਲਦਾ ਹੈ।

(iii) ਗੁਰਬਾਣੀ ਵਿਚ ਆਏ ਕੁਝ ਕੁ ਇਸਤਰੀ-ਲਿੰਗ ਨਾਂਵ ਅਜਿਹੇ ਹਨ, ਜੋ ਮੁਕਤਾ-ਅੰਤਿਕ ਰੂਪ ਵਿਚ ਵੀ ਵਰਤੇ ਮਿਲਦੇ ਹਨ ਅਤੇ ਕੰਨਾ-ਅੰਤਿਕ ਰੂਪ ਵਿਚ ਵੀ; ਜਿਵੇਂ:

| *ਮੁਕਤਾ-ਅੰਤਿਕ ਰੂਪ* | *ਕੰਨਾ-ਅੰਤਿਕ ਰੂਪ* |
|---|---|
| ਇਛ | ਇਛਾ |
| ਆਸ | ਆਸਾ |

| *ਮੁਕਤਾ-ਅੰਤਿਕ ਰੂਪ* | *ਕੰਨਾ-ਅੰਤਿਕ ਰੂਪ* |
|---|---|
| ਤ੍ਰਿਸਨ | ਤ੍ਰਿਸਨਾ |
| ਤਿਖ | ਿਖਾ |
| ਚਿੰਤ | ਚਿੰਤਾ |
| ਰਸਨ | ਰਸਨਾ |
| ਮਾਤ | ਮਾਤਾ |
| ਸੋਭ | ਸੋਭਾ |
| ਨਿੰਦ | ਨਿੰਦਾ |
| ਸੇਵ | ਸੇਵਾ |
| ਬੰਦਨ | ਬੰਦਨਾ |

ਉਪਰੋਕਤ ਨਾਂਵਾਂ ਵਿੱਚੋਂ 'ਇਛਾ' ਅਤੇ 'ਆਸਾ' ਨਾਂਵ ਜਦੋਂ ਬਹੁ-ਵਚਨ ਰੂਪ ਵਿਚ ਹੋਣ ਤਾਂ ਇਹਨਾਂ ਦੇ ਅੰਤਲੇ (ਾ) ਦਾ ਉਚਾਰਣ ਨਾਸਕੀ ਹੁੰਦਾ ਹੈ; ਜਿਵੇਂ :

੧. **'ਆਸਾ' ਸਭੇ ਲਾਹਿ ਕੈ, ਇਕਾ ਆਸ ਕਮਾਉ ॥੧॥੭੫॥** *(ਪੰਨਾ ੪੩)*

੨. **ਸਭੇ 'ਇਛਾ' ਪੂਰੀਆ, ਜਾ ਪਾਇਆ ਅਗਮ ਅਪਾਰਾ ॥੪॥੪੭॥** *(ਪੰਨਾ ੭੪੬)*

***ਨੋਟ :*** ਕੰਨਾ-ਅੰਤਿਕ ਇਸਤਰੀ-ਲਿੰਗ ਨਾਂਵ 'ਆਸਾ' ਅਤੇ 'ਇਛਾ' ਦੇ ਬਹੁ-ਵਚਨੀ ਰੂਪ ਹੋਣ ਬਾਰੇ ਤੁਕ ਵਿਚਲੇ ਇਹਨਾਂ ਨਾਂਵ-ਸ਼ਬਦਾਂ ਨਾਲ ਸੰਬੰਧਤ ਬਾਕੀ ਵਿਆਕਰਣਿਕ ਅੰਗਾਂ; ਵਿਸ਼ੇਸ਼ਣ ਅਤੇ ਕ੍ਰਿਆ ਤੋਂ ਸੇਧ ਮਿਲ ਜਾਂਦੀ ਹੈ।

### *੬.੬.੩.੧.੬. ਸਿਹਾਰੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ ਰੂਪ*

ਅਜਿਹੇ ਇਸਤਰੀ-ਲਿੰਗ ਨਾਂਵ, ਜਿਨ੍ਹਾਂ ਦੇ ਅੰਤਲੇ ਅੱਖਰ ਨੂੰ ਮੂਲਕ-ਰੂਪ ਵਿਚ ਸਿਹਾਰੀ ਲੱਗੀ ਹੁੰਦੀ ਹੈ, 'ਿ-ਅੰਤਿਕ ਇਸਤਰੀ-ਲਿੰਗ ਨਾਂਵਾਂ' ਦੀ ਸ਼੍ਰੇਣੀ ਵਿਚ ਆਉਂਦੇ ਹਨ; ਜਿਵੇਂ :

ਦਾਤਿ, ਸਿਫਤਿ, ਧਰਤਿ, ਬੁਧਿ, ਮਤਿ, ਥਿਤਿ, ਜਾਤਿ, ਆਦਿ।

ਗੁਰਬਾਣੀ ਵਿਚ ਸਿਹਾਰੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਕੁਝ ਕੁ ਬਹੁ-ਵਚਨੀ ਨਾਸਕੀ ਰੂਪ ਇਸ ਪ੍ਰਕਾਰ ਮਿਲਦੇ ਹਨ :

- ਦਾਤਿ ਤੋਂ ਦਾਤੀ (੧੨੩੭/ਸ,੨॥੧॥)।
  ਧਰਤਿ ਤੋਂ ਧਰਤੀ (੧੨੪੧/ਸ,੧॥੧੧॥)।
- ਸਿਫਤਿ ਤੋਂ ਸਿਫਤੀ (੧੨੪੧/ਸ,੧॥੧੧॥)।
  ਬੁਧਿ ਤੋਂ ਬੁਧੀ (੧੨੮੯/॥ਪਉੜੀ ੨੪॥)।
- ਮਤਿ ਤੋਂ ਮਤੀ (੧੩੪੪/੪॥੪॥)।
  ਥਿਤਿ ਤੋਂ ਥਿਤੀ (੮੪੨/੧੦॥੧॥)।
- ਨਾੜਿ ਤੋਂ ਨਾੜੀ (੬੫੯/੧॥੬॥)।

ਉਪਰੋਕਤ ਨਾਂਵਾਂ ਵਿੱਚੋਂ 'ਦਾਤੀ', 'ਧਰਤੀ', 'ਬੁਧੀ', 'ਮਤੀ' ਅਤੇ 'ਥਿਤੀ' ਦੀ ਬਹੁ-ਵਚਨੀ ਵਰਤੋਂ ਸਾਧਾਰਨ-ਰੂਪ ਵਿਚ ਹੈ, ਜਦ ਕਿ 'ਸਿਫਤੀ' ਅਤੇ 'ਨਾੜੀ' ਦੀ ਸੰਬੰਧਕੀ-ਰੂਪ ਵਿਚ।

### ੬.੬.੩.੧.੭. ਬਿਹਾਰੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ ਰੂਪ

#### (ੳ) ਸਾਧਾਰਨ-ਰੂਪ

ਗੁਰਬਾਣੀ ਵਿਚ ਕਈ ਬਿਹਾਰੀ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਬਹੁ-ਵਚਨ, ਉਹਨਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਆਂ) ਲਾ ਕੇ ਬਣਾਏ ਮਿਲਦੇ ਹਨ; ਜਿਵੇਂ:

ਬਿਜੁਲੀਆਂ (੪੮੮/੬॥੨॥)। ਬਾਹੜੀਆਂ (੪੮੮/੬॥੨॥)।
ਅਖੜੀਆਂ (੫੭੭/ਸ,੧॥੨॥)। ਘਰੀਆਂ (੬੯੧/੧॥੨॥)।
ਬਹੀਆਂ (੧੧੯੪/੧॥੬॥)। ਪੰਖੀਆਂ (੧੩੮੧/॥੬੬॥)।
ਦਾੜੀਆਂ (੧੪੧੯/॥੫੨॥)। ਵਡਿਆਈਆਂ (੭੩/॥੨੪॥, ੧੨੯੦/॥੨੬॥)
ਵਡਿਆਂਈਆ (੧੪੫/॥੧੫॥)
ਗਲੀਆਂ (੧੨੮੮/॥੨੩॥)। ਮੁਕੀਆਂ (੧੩੭੮/॥੭॥)।
ਰਲੀਆਂ (੧੩੮੦/॥੫੫॥)। ਤਲੀਆਂ (੧੩੮੨/॥੯੦॥)।

***ਨੋਟ:*** ਉਪਰੋਕਤ ਉਦਾਹਰਣਾਂ ਤੋਂ ਇਹ ਸੇਧ ਮਿਲਦੀ ਹੈ ਕਿ ਬਿਹਾਰੀ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਲੱਗੇ ਬਹੁ-ਵਚਨੀ ਕਾਰਕ-ਚਿੰਨ੍ਹ (ਆ) ਦਾ ਉਚਾਰਣ ਨਾਸਕੀ ਹੁੰਦਾ ਹੈ।

#### (ਅ) ਸੰਬੰਧਕੀ-ਰੂਪ

ਗੁਰਬਾਣੀ ਵਿਚ ਬਿਹਾਰੀ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਸੰਬੰਧਕੀ-ਰੂਪ ਵਾਲੇ ਬਹੁ-ਵਚਨ ਹੇਠ ਲਿਖੇ ਢੰਗ ਨਾਲ ਬਣਾਏ ਮਿਲਦੇ ਹਨ:

(i) ਉਹਨਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਆ) ਸੰਮਿਲਤ ਕੀਤਾ ਜਾਂਦਾ ਹੈ; ਜਿਵੇਂ:

੧. **ਕਾਮ ਕ੍ਰੋਧ 'ਬੁਰਿਆਈਆਂ', ਸੰਗਿ ਸਾਧੂ ਤੁਟੁ ॥ਪਉੜੀ ੨੯॥** *(ਪੰਨਾ ੩੧੫)*
[ਬੁਰਿਆਈਆਂ—ਬੁਰਿਆਈਆਂ ਦਾ]।

੨. **ਨਾਗਾਂ ਮਿਰਗਾਂ 'ਮਛੀਆਂ', ਰਸੀਆਂ ਘਰਿ ਧਨੁ ਹੋਇ ॥ਸਲੋਕ ੧॥ਪਉੜੀ ੨॥** *(ਪੰਨਾ ੧੨੭੯)*
[ਮਛੀਆਂ—ਮੱਛੀਆਂ ਨੂੰ]।

(ii) ਉਹਨਾਂ ਦੀ ਅੰਤਲੀ ਬਿਹਾਰੀ ਦੀ ਧੁਨੀ ਨਾਸਕੀ ਕਰ ਦਿੱਤੀ ਜਾਂਦੀ ਹੈ; ਜਿਵੇਂ:

੧. **ਜਿਨੀ 'ਸਖੀਂ' ਕੰਤੁ ਪਛਾਣਿਆ, ਹਉ ਤਿਨ ਕੈ ਲਾਗਉ ਪਾਇ ॥੧॥੬੧॥** *(ਪੰਨਾ ੩੭)*
[ਸਖੀਂ—ਸਖੀਆਂ ਨੇ]।

੨. **'ਚੰਗਿਆਈਂ ਆਲਕੁ ਕਰੇ ਬੁਰਿਆਈ ਹੋਇ ਸੇਰੁ ॥ਸ,੧॥੩॥** *(ਪੰਨਾ ੫੧੮)*
[ਚੰਗਿਆਈਂ—ਚੰਗਿਆਈਆਂ ਵੱਲੋਂ]।

(iii) ਉਹਨਾਂ ਦੇ ਅੰਤ ਵਿਚ ਨਾਸਕੀ ਕਾਰਕ-ਚਿੰਨ੍ਹ 'ਈਂ' ਸੰਮਿਲਤ ਕਰ ਦਿੱਤਾ ਮਿਲਦਾ ਹੈ; ਜਿਵੇਂ:

**ਏਨੀ 'ਜਲੀਈਂ' ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ ॥ਸ,੨॥੨੬॥**
[ਜਲੀ ਤੋਂ ਜਲੀਈਂ—ਸੜ ਜਾਣੀਆਂ ਨੇ]। *(ਪੰਨਾ ੧੨੯੦)*

***ਉਚਾਰਣ-ਸੇਧ***

ਗੁਰਬਾਣੀ ਦੀਆਂ ਉਪਰੋਕਤ ਉਦਾਹਰਣਾਂ ਤੋਂ ਇਹ ਸੇਧ ਮਿਲਦੀ ਹੈ ਕਿ:

(i) ਬਿਹਾਰੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਸੰਮਿਲਤ ਕੀਤਾ ਪਿਛੇਤਰ-ਚਿੰਨ੍ਹ (ਆ) ਉਹਨਾਂ ਦੇ ਇਕ-ਵਚਨ ਹੋਣ ਦੀ ਸੂਰਤ ਵਿਚ ਨਾਸਿਕਤਾ ਰਹਿਤ ਬੋਲਦਾ ਹੈ, ਜਦ ਕਿ ਬਹੁ-ਵਚਨ ਹੋਣ ਦੀ ਸੂਰਤ ਵਿਚ ਇਸ ਦਾ ਉਚਾਰਣ ਨਾਸਕੀ ਹੁੰਦਾ ਹੈ, ਭਾਵੇਂ ਉਹਨਾਂ ਦੇ ਅੱਗੇ ਕੋਈ ਸੰਬੰਧਕੀ-ਪਦ ਹੋਵੇ ਜਾਂ ਨਾ।

(ii) ਬਿਹਾਰੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਸੰਮਿਲਤ ਕੀਤੇ ਸੰਬੰਧ-ਸੂਚਕ ਬਹੁ-ਵਚਨੀ ਪਿਛੇਤਰ-ਚਿੰਨ੍ਹ 'ਈ' ਜਾਂ 'ਏ' ਦਾ ਉਚਾਰਣ ਨਾਸਕੀ ਹੁੰਦਾ ਹੈ। [ਸਖੀਏ—ਪੰ: ਾ ੧੩੪, ਅੰਕ ੬, ਤੁਕ ੭]

(iii) ਬਿਹਾਰੀ-ਅੰਤਿਕ, ਇਸਤਰੀ-ਲਿੰਗ ਬਹੁ-ਵਚਨ ਨਾਂਵਾਂ ਨਾਲ ਸੰਬੰਧਤ ਬਿਹਾਰੀ-ਅੰਤਿਕ, ਬਹੁ-ਵਚਨ ਇਸਤਰੀ-ਲਿੰਗ ਵਿਸ਼ੇਸ਼ਣਾਂ, ਪੜਨਾਂਵਾਂ, ਕ੍ਰਿਆਵਾਂ ਅਤੇ ਸੰਬੰਧਕੀ-ਪਦਾਂ ਨਾਲ ਸੰਮਿਲਤ ਹੋਏ ਬਹੁ-ਵਚਨੀ ਪਿਛੇਤਰ (ਆ) ਦਾ ਉਚਾਰਣ ਵੀ ਨਾਸਕੀ ਹੁੰਦਾ ਹੈ; ਜਿਵੇਂ:

੧. **'ਖਖੜੀਆ' 'ਸੁਹਾਵੀਆ' 'ਲਗੜੀਆ' ਅਕ ਕੰਠਿ ॥ਸ,੧॥੭॥** *(ਪੰਨਾ ੩੧੯)*

੨. **ਅਉਘਟ ਰੁਧੇ ਰਾਹ 'ਗਲੀਆਂ' 'ਰੋਕੀਆਂ' ॥ਪਉੜੀ ੨੩॥** *(ਪੰਨਾ ੧੨੮੮)*

੩. **ਚਲਿ ਚਲਿ 'ਗਈਆਂ' 'ਪੰਖੀਆਂ', ਜਿਨੀ ਵਸਾਏ ਤਲ ॥੬੬॥** *(ਪੰਨਾ ੧੩੮੧)*

੪. **ਨਾਨਕ ਦੁਨੀਆ 'ਕੀਆਂ' ਵਡਿਆਈਆਂ, ਅਗੀ ਸੇਤੀ ਜਾਲਿ ॥ਸਲੋਕ ੨॥੨੬॥** *(ਪੰਨਾ ੧੨੯੦)*

੫. **'ਤੇਰੀਆ' ਸਦਾ ਸਦਾ 'ਚੰਗਿਆਈਆ' ॥**
**ਮੈ ਰਾਤਿ ਦਿਹੈ 'ਵਡਿਆਈਆਂ' ॥੨੪॥੧॥** *(ਪੰਨਾ ੭੩)*

## ੬.੬.੩.੨. ਪੜਨਾਂਵ ਉੱਤੇ ਵਿਆਕਰਣਿਕ 'ਵਚਨ' ਦਾ ਪ੍ਰਭਾਵ

ਵਿਆਕਰਣਿਕ 'ਵਚਨ' ਦੇ ਪ੍ਰਭਾਵ ਅਧੀਨ ਬਹੁਤ ਸਾਰੇ ਪੜਨਾਂਵ-ਸ਼ਬਦਾਂ ਦੇ ਰੂਪ ਵਿਚ ਤਬਦੀਲੀ ਵਾਪਰਦੀ ਹੈ। ਪੜਨਾਂਵ ਛੇ ਪ੍ਰਕਾਰ ਦੇ ਹੁੰਦੇ ਹਨ:

ਪੁਰਖ ਵਾਚੀ, ਨਿਜ ਵਾਚੀ, ਸੰਬੰਧ ਵਾਚੀ,
ਨਿਸਚੇ ਵਾਚੀ, ਅਨਿਸਚਿਤ, ਪ੍ਰਸ਼ਨ ਵਾਚੀ।

ਉਪਰੋਕਤ ਕਿਸਮਾਂ ਦੇ ਪੜਨਾਂਵ-ਸ਼ਬਦਾਂ ਦੇ ਰੂਪ ਵਿਚ ਵਿਆਕਰਣਿਕ 'ਵਚਨ' ਅਧੀਨ ਵਾਪਰਦੀ ਤਬਦੀਲੀ ਸਾਰਨੀ (ਸ਼ਿਜਰਾ) ਦੇ ਰੂਪ ਵਿਚ ਥੱਲੇ ਨਿਰੂਪਣ ਕੀਤੀ ਜਾਂਦੀ ਹੈ:

***੧. ਪੁਰਖ ਵਾਚੀ ਪੜਨਾਂਵ***

| | ***ਇਕ-ਵਚਨੀ ਰੂਪ*** | ***ਬਹੁ-ਵਚਨੀ ਰੂਪ*** |
|---|---|---|
| (ੳ) **ਉਤਮ ਪੁਰਖ** | | |
| ਸਾਧਾਰਨ-ਰੂਪ | ਹਉ, ਮੈ, ਮੁ (ਮੁੰ), ਮੋਹਿ, ਹਮ। | ਅਸੀ, ਹਮ। |

| | *ਇਕ-ਵਚਨੀ ਰੂਪ* | *ਬਹੁ-ਵਚਨੀ ਰੂਪ* |
|---|---|---|
| ਸੰਬੰਧਕੀ-ਰੂਪ | ਮੈ, ਮੋਹਿ, ਮੁਝੈ, ਮਾਝੈ, ਮੁਝਹਿ, ਮੂ, ਮਾ, ਮੰਞ। | ਹਮਹੁ, ਅਸਾ। |

[**ਨੋਟ :** ਗੁਰਬਾਣੀ ਵਿਚ ਕਈ ਥਾਈਂ ਪੜਨਾਂਵ 'ਹਮ' ਉਤਮ ਪੁਰਖ, ਇਕ-ਵਚਨ ਵਿਚ ਵੀ ਵਰਤਿਆ ਮਿਲਦਾ ਹੈ।]

(ਅ) **ਮਧਮ ਪੁਰਖ**

| | | |
|---|---|---|
| ਸਾਧਾਰਨ-ਰੂਪ | ਤੂੰ (ਤੂ), ਤਉ। | ਤੁਮ, ਤੁਸੀ। |
| ਸੰਬੰਧਕੀ-ਰੂਪ | ਤੈ (ਤੈਂ), ਥੈ, ਤੁਧੁ, ਤਉ। ਤੁਝ, ਤੁਝਹਿ, ਤੁਅ, ਤੋਹਿ (ਤੁਹਿ), ਤੋਹੀ। | ਤੁਮਹਿ, ਤੁਸਾ, ਤੁਸੀ। |

[**ਨੋਟ :** 'ਅਸਾ' ਤੇ 'ਤੁਸਾ' ਦੇ ਅੰਤਲੇ (ਾ) ਦਾ ਉਚਾਰਣ ਨਾਸਕੀ]

### ੨. *ਨਿਸਚੇ-ਵਾਚੀ ਪੜਨਾਂਵ*

| | | |
|---|---|---|
| ਸਾਧਾਰਨ-ਰੂਪ | ਇਹੁ (ਏਹੁ), ਉਹ (ਓਹੁ)। ਯਹ, ਉਆ, ਵਾ, ਵਹੁ। ਇਆ। | ਇਹਿ (ਏਹਿ, ਏ), ਓਹਿ (ਓਇ)। ਵੈ। |
| ਸੰਬੰਧਕੀ-ਰੂਪ | ਉਨਿ (ਓਨਿ), ਇਨਿ, ਇਨਹਿ। ਉਸੁ, ਇਸੁ, ਇਸਹਿ। | ਉਨ (ਓਨ), ਉਨਹ, ਓਨਾ, ਓਨੀ। ਇਨ, ਏਨਾ, ਏਨੀ। |

### ੩. *ਅਨਿਸਚਿਤ ਪੜਨਾਂਵ*

| | | |
|---|---|---|
| ਸਾਧਾਰਨ-ਰੂਪ | ਕੋ, ਕੋਇ, ਕੋਈ, ਕੋਊ। ਕੇਤਾ, ਇਕੁ। ਸਭੁ (ਸਭੋ), ਹਭੁ (ਹਭੋ)। ਹੋਰੁ (ਹੋਰੋ), ਅਵਰੁ (ਅਵਰੋ)। ਸਗਲਾ, ਬਹੁਤਾ। ਕਿਛੁ (ਕਿਹੁ, ਕਿਝੁ), ਸਭੁ ਕਿਛੁ। | ਕੇ, ਕੇਇ, ਕੇਈ। ਕਿਤੀ, ਕੇਤੇ, ਇਕਿ। ਸਭਿ (ਸਭੇ), ਹਭੇ, ਸਭਹਿ। ਹੋਰਿ (ਹੋਰੇ), ਅਵਰਿ, ਅਵਰੇ। ਸਗਲੇ, ਬਹੁਤੇ। |
| ਸੰਬੰਧਕੀ-ਰੂਪ | ਕਿਨਿ, ਕਿਨੈ, ਕਿਨਹਿ, ਕਿਨਹੂ, ਕਿਸੁ, ਕਿਸਹਿ, ਕਿਸੈ, ਕਿਸ ਹੀ। | ਕਿਨ, ਕਿਨਾਹ। |
| | ਏਕਹਿ, ਸਭਸੈ, ਸਬਸੁ। | ਇਕਨਾ*, ਇਕਨੀ*, ਸਭਨੀ*, ਸਭਨਾ*, ਹਭਾਹੂ, ਅਵਰਾ, ਅਵਰਨ, ਸਗਲਿਆ। |

[**ਨੋਟ :** *ਅੰਤਲੇ ਬਹੁ-ਵਚਨੀ ਚਿੰਨ੍ਹ (ਾ) ਅਤੇ (ੀ) ਦਾ ਉਚਾਰਣ ਨਾਸਕੀ]

| | ਇਕ-ਵਚਨੀ ਰੂਪ | ਬਹੁ-ਵਚਨੀ ਰੂਪ |
|---|---|---|
| ***੪. ਸੰਬੰਧ-ਵਾਚਕ ਪੜਨਾਂਵ*** | | |
| ਸਾਧਾਰਨ-ਰੂਪ | ਜਿ, ਜੁ, ਜੋ, ਜੋਈ, ਜਿਹੜਾ। | ਜਿ, ਜੁ, ਜੋ, ਜੋਇ, ਜਿਹੜੇ। |
| ਸੰਬੰਧਕੀ-ਰੂਪ | ਜਿਨਿ, ਜਿਨਹਿ। | ਜਿਨ, ਜਿਨਾ, ਜਿਨੀ, ਜਿਨਹੁ। |
| | ਜਿਹ, ਜਿਸੁ, ਜਿਸਹਿ, ਜਾਸੁ। | ਜਿਹ। |
| | [***ਨੋਟ :*** ਜਿਨਾ, ਜਿਨੀ ਪੜਨਾਵਾਂ ਦੇ ਅੰਤਲੇ ਬਹੁ-ਵਚਨੀ ਚਿੰਨ੍ਹ (ਾ) ਅਤੇ (ੀ) ਦਾ ਉਚਾਰਣ ਨਾਸਕੀ] | |
| ***੫. ਅਨੁ-ਸੰਬੰਧ ਵਾਚਕ ਪੜਨਾਂਵ*** | | |
| ਸਾਧਾਰਨ-ਰੂਪ | ਸੋ, ਸੋਈ। | ਸੇ, ਸੇਈ। |
| ਸੰਬੰਧਕੀ-ਰੂਪ | ਤਿਨਿ, ਤਿਨਹਿ, ਤਿਨ ਹੀ, ਤਿਸੁ। | ਤਿਨ, ਤਿਨਾ, ਤਿਨੀ, ਤਿਨਾਹ। |
| | ਤਿਸਹਿ, ਤਿਸੈ, ਤਾਸੁ, ਤਿਹੁ, ਤਾਹਿ, ਤੈ, ਤਾ। | ਤਿਨਹੁ, ਤਿਹ, ਤਿਨਾੜਾ। |
| | [***ਨੋਟ :*** ਤਿਨਾ, ਤਿਨੀ ਪੜਨਾਵਾਂ ਦੇ ਅੰਤਲੇ ਬਹੁ-ਵਚਨੀ ਚਿੰਨ੍ਹ (ਾ) ਅਤੇ (ੀ) ਦਾ ਉਚਾਰਣ ਨਾਸਕੀ] | |

## ੬.੬.੩.੩. ਵਿਸ਼ੇਸ਼ਣ ਉੱਤੇ ਵਚਨ ਦਾ ਪ੍ਰਭਾਵ

ਵਿਸ਼ੇਸ਼ਣ ਦਾ ਵਚਨ ਅਤੇ ਲਿੰਗ ਆਪਣੇ ਵਿਸ਼ੇਸ਼ ਅਨੁਸਾਰ ਹੀ ਹੁੰਦਾ ਹੈ। ਸੋ, ਇਸ ਸੰਬੰਧ ਵਿਚ ਵੇਖੋ ਪਿੱਛੇ ਦਿੱਤਾ ਨਾਂਵ ਅਤੇ ਪੜਨਾਂਵ ਉੱਤੇ ਵਚਨ ਦੇ ਪ੍ਰਭਾਵ ਦਾ ਬਿਉਰਾ।

***ਨੋਟ :*** ਅਜੋਕੀ ਪੰਜਾਬੀ ਭਾਸ਼ਾ ਵਿਚ ਮੁਕਤਾ-ਅੰਤਿਕ ਵਿਸ਼ੇਸ਼ਣ, ਲਿੰਗ ਦੇ ਪ੍ਰਭਾਵ ਤੋਂ ਮੁਕਤ ਮੰਨੇ ਜਾਂਦੇ ਹਨ, ਪਰ ਗੁਰਬਾਣੀ ਅੰਦਰ ਆਏ ਵਿਸ਼ੇਸ਼ਣਾਂ; ਜੋ ਕ੍ਰਿਆ ਦੀ ਸਹਾਇਤਾ ਨਾਲ ਵਿਸ਼ੇਸ਼ ਦਾ ਗੁਣ ਔਗੁਣ ਨਿਰੂਪਨ ਕਰਦੇ ਹਨ, ਦਾ ਲਿੰਗ-ਸਰੂਪ ਵਿਸ਼ੇਸ਼ ਦੇ ਅਨੁਸਾਰ ਹੀ ਹੁੰਦਾ ਹੈ। (ਵੇਖੋ ਵਿਸ਼ੇਸ਼ਣ ਵਾਲਾ ਅਧਿਆਇ)

## ੬.੬.੩.੪. ਕ੍ਰਿਆ ਉੱਤੇ ਵਚਨ ਦਾ ਪ੍ਰਭਾਵ

ਜਿਵੇਂ ਕਾਲ, ਲਿੰਗ ਅਤੇ ਪੁਰਖ ਬਹੁਤ ਸਾਰੀਆਂ ਕ੍ਰਿਆਵਾਂ ਦੇ ਰੂਪ ਨੂੰ ਪ੍ਰਭਾਵਿਤ ਕਰਦੇ ਹਨ, ਤਿਵੇਂ ਕ੍ਰਿਆ ਦੇ ਕਈ ਰੂਪ ਵਚਨ ਤੋਂ ਵੀ ਪ੍ਰਭਾਵਿਤ ਹੁੰਦੇ ਹਨ। ਵਰਤਮਾਨ ਕਾਲ ਅਤੇ ਭਵਿੱਖਤ ਕਾਲ ਵਿਚ ਕ੍ਰਿਆ ਦੇ ਰੂਪ 'ਕਰਤਾ' ਦੇ ਵਚਨ ਅਨੁਸਾਰ ਹੁੰਦੇ ਹਨ। ਭੂਤਕਾਲ ਦੀਆਂ ਅਕਰਮਕ ਕ੍ਰਿਆਵਾਂ ਦੇ ਰੂਪ ਵੀ ਕਰਤਾ ਦੇ ਵਚਨ ਅਨੁਸਾਰ ਹੀ ਹੁੰਦੇ ਹਨ, ਪਰੰਤੂ ਸਕਰਮਿਕ ਕ੍ਰਿਆਵਾਂ ਦੇ ਰੂਪ ਕਰਮ ਦੇ ਵਚਨ ਅਨੁਸਾਰੰ ਹੁੰਦੇ ਹਨ।

'ਕਰ' ਧਾਤੂ ਤੋਂ ਬਣੀ ਕ੍ਰਿਆ ਦੇ, ਵਚਨ ਦੇ ਪ੍ਰਭਾਵ ਅਧੀਨ, ਬਦਲਦੇ ਰੂਪ ਥੱਲੇ ਨਿਰੂਪਣ ਕੀਤੇ ਜਾਂਦੇ ਹਨ:

| *ਵੇਰਵਾ* | *ਇਕ-ਵਚਨ* | *ਬਹੁ-ਵਚਨ* |
|---|---|---|
| **ਭੂਤਕਾਲ** (ਤਿੰਨਾਂ ਹੀ ਪੁਰਖਾਂ ਲਈ) | | |
| ਪੁਲਿੰਗ | ਕਰਿਆ (ਕਰਿਓ), ਕੀਆ (ਕੀਓ)। | ਕੀਏ, ਕਰੇ। |
| | ਕੀਤਾ (ਕੀਤੋ), ਕੀਨਾ (ਕੀਨੋ)। | ਕੀਤੇ, ਕੀਨੇ। |
| ਇਸਤਰੀ-ਲਿੰਗ | ਕੀਈ, ਕਰੀ, ਕੀਤੀ, ਕੀਨੀ। | ਕਰੀਆ*, ਕੀਤੀਆ*, ਕੀਨੀਆ*। [*ਨੋਟ:* *ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ] |
| **ਵਰਤਮਾਨ ਕਾਲ** (ਪੁਲਿੰਗ ਅਤੇ ਇਸਤਰੀ-ਲਿੰਗ ਦੋਹਾਂ ਲਈ) | | |
| ਉਤਮ ਪੁਰਖ | ਕਰਾ, ਕਰਉ, ਕਰਉ਼, ਕਰੀ, ਕਰਿ-ਹਉ। [*ਨੋਟ:* ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ] | ਕਰਹ, ਕਰਹਾ। [*ਨੋਟ:* ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ] |
| ਮਧਮ ਪੁਰਖ | ਕਰਿ, ਕਰਸਿ, ਕਰਹਿ, ਕਰਹੀ, ਕਰੇਹੀ। [*ਨੋਟ:* ਅੰਤਲੇ ਚਿੰਨ੍ਹ 'ਹਿ' ਅਤੇ 'ਹੀ' ਦਾ ਉਚਾਰਣ ਨਾਸਕੀ] | ਕਰਹੁ, ਕਰਿਹੁ, ਕਰੇਹੁ। |
| ਅਨ ਪੁਰਖ | ਕਰੇ, ਕਰੇਇ, ਕਰੈ, ਕਰਈ, ਕਰੇਈ, ਕਰਤ, ਕਰਸਿ। | ਕਰਨਿ, ਕਰਨੀ, ਕਰਹਿ, ਕਰਹੀ। [*ਨੋਟ:* ਅੰਤਲੇ ਚਿੰਨ੍ਹ 'ਹਿ' ਅਤੇ 'ਹੀ' ਦਾ ਉਚਾਰਣ ਨਾਸਕੀ] |
| **ਭਵਿੱਖਤ ਕਾਲ** (ਪੁਲਿੰਗ ਅਤੇ ਇਸਤਰੀ-ਲਿੰਗ ਦੋਹਾਂ ਲਈ) | | |
| ਉਤਮ ਪੁਰਖ | ਕਰਾ, ਕਰਉ (ਕਰਉ਼), ਕਰੀ, ਕਰਿ-ਹਉ। [*ਨੋਟ:* ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ] | ਕਰਹ, ਕਰਹਾ, ਕਰਸਾ, ਕਰਸਹ। [*ਨੋਟ:* ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ] |

| *ਵੇਰਵਾ* | *ਇਕ-ਵਚਨ* | *ਬਹੁ-ਵਚਨ* |
|---|---|---|
| | ਕਰਉਗੇ (ਗੀ)। [*ਨੋਟ:* ਵਿਚਕਾਰਲੇ 'ਉ' ਦਾ ਉਚਾਰਣ ਨਾਸਕੀ] | ਕਰਹਗੇ। [*ਨੋਟ:* ਵਿਚਕਾਰਲੇ 'ਹ' ਦਾ ਉਚਾਰਣ ਨਾਸਕੀ] |
| ਮਧਮ ਪੁਰਖ | ਕਰਹਿ, ਕਰੇਹਿ, ਕਰਹੀ, ਕਰੇਹੀ, ਕਰਸਹਿ। [*ਨੋਟ:* ਅੰਤਲੇ ਸੁਰਾਂ ਦਾ ਉਚਾਰਣ ਨਾਸਕੀ] ਕਰਹਿਗਾ [*ਨੋਟ:* 'ਹਿ' ਦਾ ਉਚਾਰਣ ਨਾਸਕੀ] | ਕਰਹੁ, ਕਰਹੁਗੇ। |
| **ਅਨਪੁਰਖ** | | |
| ਪੁਲਿੰਗ | ਕਰੇ, ਕਰੈ, ਕਰੈਗਾ, ਕਰੇਗੁ, ਕਰਸੀ (ਕਰਸਿ)। | ਕਰਸਨਿ, ਕਰਹਿ, ਕਰਸਹਿ। [*ਨੋਟ:* 'ਹਿ' ਦਾ ਉਚਾਰਣ ਨਾਸਕੀ] |
| ਇਸਤਰੀ-ਲਿੰਗ | ਕਰੇ, ਕਰੈ, ਕਰੇਗੀ, ਕਰੇਗਿ, ਕਰਸੀ (ਕਰਸਿ)। | ਕਰਸਨਿ, ਕਰਹਿ, ਕਰਸਹਿ। [*ਨੋਟ:* 'ਹਿ' ਦਾ ਉਚਾਰਣ ਨਾਸਕੀ] |

## ੬.੬.੩.੫. ਸੰਬੰਧਕੀ-ਪਦਾਂ ਉੱਤੇ ਵਚਨ ਦਾ ਪ੍ਰਭਾਵ

ਕੰਨਾ-ਅੰਤਿਕ ਸਾਰੇ ਸੰਬੰਧਕੀ-ਪਦਾਂ ਦੇ ਰੂਪ, ਲਿੰਗ ਅਤੇ ਵਚਨ ਦੇ ਪ੍ਰਭਾਵ ਅਧੀਨ ਬਦਲਦੇ ਹਨ; ਜਿਵੇਂ:

| | *ਇਕ-ਵਚਨ ਰੂਪ* | *ਬਹੁ-ਵਚਨ ਰੂਪ* |
|---|---|---|
| ਪੁਲਿੰਗ | ਦਾ, ਕਾ, ਕੇਰਾ, ਸੰਦਾ (ਹੰਦਾ), ਵਿਹੂਣਾ, ਬਾਹਰਾ, ਆਦਿ। | ਦੇ, ਕੇ, ਕੇਰੇ, ਸੰਦੇ (ਹੰਦੇ), ਵਿਹੂਣੇ, ਬਾਹਰੇ, ਆਦਿ। |
| ਇਸਤਰੀ-ਲਿੰਗ | ਦੀ, ਕੀ, ਕੇਰੀ, ਸੰਦੀ (ਹੰਦੀ)। ਵਿਹੂਣੀ, ਆਦਿ। | ਦੀਆਂ, ਕੀਆਂ, ਕੇਰੀਆਂ, ਸੰਦੀਆਂ, ਵਿਹੂਣੀਆਂ, ਆਦਿ। |

*ਨੋਟ:* ਸੰਬੰਧ ਕਾਰਕ ਵਿਚ ਕੁਝ ਪੁਰਖ-ਵਾਚੀ ਪੜਨਾਂਵਾਂ ਦੇ ਨਾਲ ਆਏ ਕੰਨਾ-ਅੰਤਿਕ (ਪੁਲਿੰਗ ਦੀ ਹਾਲਤ ਵਿਚ) ਜਾਂ ਬਿਹਾਰੀ-ਅੰਤਿਕ (ਇਸਤਰੀ-ਲਿੰਗ ਦੀ ਹਾਲਤ ਵਿਚ) ਸੰਬੰਧਕੀ-ਪਦਾਂ ਜਾਂ ਉਹਨਾਂ ਨਾਲ ਸੰਮਿਲਤ ਕੀਤੇ ਕੰਨਾ-ਅੰਤਿਕ (ਪੁਲਿੰਗ ਦੀ ਹਾਲਤ ਵਿਚ) ਜਾਂ ਬਿਹਾਰੀ-ਅੰਤਿਕ (ਇਸਤਰੀ-ਲਿੰਗ ਦੀ ਹਾਲਤ ਵਿਚ) ਪਿਛੇਤਰ-ਚਿੰਨ੍ਹਾਂ ਦੇ ਰੂਪ ਵੀ ਪਿੱਛੋਂ ਆਉਣ ਵਾਲੇ ਨਾਂਵਾਂ (ਸੰਬੰਧਮਾਨ ਨਾਂਵਾਂ) ਦੇ ਵਚਨ ਅਨੁਸਾਰ ਪ੍ਰਭਾਵਿਤ ਹੁੰਦੇ ਹਨ; ਜਿਵੇਂ:

| *ਇਕ-ਵਚਨ, ਪੁਲਿੰਗ* | *ਬਹੁ-ਵਚਨ, ਪੁਲਿੰਗ* |
|---|---|
| {ਮੇਰਾ (ਮੋਰਾ), ਮੈਡਾ (ਮਹਿੰਜਾ, ਮਹਿੰਡਾ) | {ਮੇਰੇ (ਮੋਰੇ), ਮੈਡੇ (ਮਹਿੰਜੇ, ਮਹਿੰਡੇ) |
| {ਤੇਰਾ, ਤੋਰਾ, ਤੇਰੋ, ਥਾਰਾ, ਥਾਰੋ,<br>ਤੈਡਾ (ਤਹਿੰਜਾ, ਤਹਿੰਡਾ)। | {ਤੇਰੇ, ਤੋਰੇ, ਥਾਰੇ,<br>ਤੈਡੇ (ਤਹਿੰਜੇ, ਤਹਿੰਡੇ)। |
| {ਉਸ ਦਾ, ਤਿਸ ਦਾ।<br>ਤਿਨ੍ਹਾਂ ਦਾ, ਤਿਨ੍ਹਾੜਾ। | {ਉਸ ਦੇ, ਤਿਸ ਦੇ।<br>ਤਿਨ੍ਹਾਂ ਦੇ, ਤਿਨਾੜੇ। |
| *ਇਕ-ਵਚਨ, ਇਸਤਰੀ-ਲਿੰਗ* | *ਬਹੁ-ਵਚਨ, ਇਸਤਰੀ-ਲਿੰਗ* |
| ਮੇਰੀ (ਮੋਰੀ), ਮੈਡੀ। | ਮੇਰੀਆ, ਮੋਰੀਆ, ਮੈਡੀਆ। |
| ਤੇਰੀ (ਤੋਰੀ), ਤੈਡੀ। | ਤੇਰੀਆ, ਤੈਡੀਆ। |
| ਉਸ ਦੀ। | ਉਸ ਦੀਆ।<br>[***ਨੋਟ*** : ਅੰਤਲੇ ਬਹੁ-ਵਚਨੀ ਚਿੰਨ੍ਹ 'ਆ' ਦਾ ਉਚਾਰਣ ਨਾਸਕੀ] |

***ਸਮੁੱਚਾ ਨੋਟ*** :

ਇਸ ਅਧਿਆਇ ਵਿਚ 'ਵਚਨ' ਦਾ, ਵਿਆਕਰਣ ਦੇ ਵੱਖ ਵੱਖ ਅੰਗਾਂ ਉੱਤੇ ਪੈਂਦਾ ਪ੍ਰਭਾਵ ਸੰਖੇਪ ਰੂਪ ਵਿਚ ਦਰਸਾਇਆ ਗਿਆ ਹੈ। ਪੂਰੇ ਵੇਰਵੇ ਸਹਿਤ ਅਤੇ ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਵਰਣਨ ਹਰੇਕ ਅੰਗ ਨਾਲ ਸੰਬੰਧਤ ਅਧਿਆਇ ਵਿਚ ਦਿੱਤਾ ਗਿਆ ਹੈ।

# ੭. ਕਾਰਕ

## ੭.੧. ਕਾਰਕ—ਪਰਿਭਾਸ਼ਾ (ਲੱਛਣ)

*ਮਹਾਨ ਕੋਸ਼* (ਚੌਥੀ ਛਾਪ, ਪੰਨਾ ੩੨੧) ਵਿਚ ਨਿਰੂਪਣ ਕੀਤੀ '**ਕਾਰਕ**' ਦੀ ਪਰਿਭਾਸ਼ਾ ਇਸ ਪ੍ਰਕਾਰ ਹੈ :

> "ਵਿਆਕਰਣ ਅਨੁਸਾਰ ਸੰਗਯਾ (ਨਾਂਵ) ਅਥਵਾ ਸਰਵਨਾਮ (ਪੜਨਾਂਵ) ਸ਼ਬਦ ਦੀ ਉਹ ਅਵਸਥਾ, ਜਿਸ ਤੋਂ ਉਸ ਦਾ ਕ੍ਰਿਯਾ ਨਾਲ ਸੰਬੰਧ ਪ੍ਰਗਟ ਹੋਵੇ।"

*ਮਹਾਨ ਕੋਸ਼* ਦੇ ਕਰਤਾ ਵੱਲੋਂ ਕਾਰਕ, ਹੇਠ ਲਿਖੇ ਛੇ ਪ੍ਰਕਾਰ ਦੇ ਮੰਨੇ ਗਏ ਹਨ ਅਤੇ ਇਸ ਮਨੌਤ ਅਧੀਨ ਹੀ 'ਕਾਰਕ' ਦੀ ਉਪਰੋਕਤ ਪਰਿਭਾਸ਼ਾ ਸੁਨਿਸਚਿਤ ਕੀਤੀ ਗਈ ਹੈ :

੧. ਕਰਤਾ ਕਾਰਕ, ੨. ਕਰਮ ਕਾਰਕ, ੩. ਕਰਣ ਕਾਰਕ,
੪. ਸੰਪ੍ਰਦਾਨ ਕਾਰਕ, ੫. ਅਪਾਦਾਨ ਕਾਰਕ, ੬. ਅਧਿਕਰਣ ਕਾਰਕ।

ਕਾਰਕ ਦੀ ਪਰਿਭਾਸ਼ਾ ਅਤੇ ਕਾਰਕਾਂ ਦੀ ਗਿਣਤੀ ਬਾਰੇ ਵੱਖ ਵੱਖ ਭਾਸ਼ਾਵਾਂ ਦੇ

ਵਿਆਕਰਣ-ਅਚਾਰੀਆਂ ਵਿਚ ਵਿਚਾਰਾਂ ਦਾ ਵਖੇਵਾਂ ਹੈ। ਪਰੰਤੂ ਪੰਜਾਬੀ ਭਾਸ਼ਾ ਦੀਆਂ ਕਈ ਪ੍ਰਾਚੀਨ ਅਤੇ ਨਵੀਨ ਵਿਆਕਰਣ-ਪੁਸਤਕਾਂ ਵਿਚ ਕਾਰਕਾਂ ਦੀ ਕੁਲ ਗਿਣਤੀ ਅੱਠ ਲਿਖੀ ਮਿਲਦੀ ਹੈ। ਗੁਰਬਾਣੀ ਦੇ ਪ੍ਰਸਿੱਧ ਵਿਆਕਰਣ-ਗਿਆਤਾ ਪ੍ਰੋ: ਸਾਹਿਬ ਸਿੰਘ ਜੀ ਵੱਲੋਂ ***ਗੁਰਬਾਣੀ ਵਿਆਕਰਣ*** (ਛਾਪ ੧੯੮੬) ਦੇ ਪੰਨਾ ੫੦-੫੧ ਉੱਤੇ ਕਾਰਕਾਂ ਦੀ ਗਿਣਤੀ ਅੱਠ ਹੀ ਦਿੱਤੀ ਹੋਈ ਹੈ ਅਤੇ ਉਪਰੋਕਤ ਛੇ ਕਾਰਕਾਂ ਤੋਂ ਛੁਟ ਦੋ ਹੋਰ ਕਾਰਕ, 'ਸੰਬੰਧ ਕਾਰਕ' ਅਤੇ 'ਸੰਬੋਧਨ ਕਾਰਕ' ਵੀ ਸ਼ਾਮਲ ਕੀਤੇ ਹੋਏ ਹਨ।

'ਸੰਬੰਧ ਕਾਰਕ' ਅਤੇ 'ਸੰਬੋਧਨ ਕਾਰਕ' ਨੂੰ ਕਾਰਕਾਂ ਦੀ ਸ਼੍ਰੇਣੀ ਵਿਚ ਸ਼ਾਇਦ ਇਸ ਲਈ ਸ਼ਾਮਲ ਨਹੀਂ ਕੀਤਾ ਜਾਂਦਾ ਕਿ ਇਹਨਾਂ ਦੋਹਾਂ ਕਾਰਕਾਂ ਵਿਚ ਨਾਂਵ ਦਾ ਕ੍ਰਿਆ ਨਾਲ ਸਿੱਧਾ ਸੰਬੰਧ ਨਿਰੂਪਣ ਨਹੀਂ ਹੁੰਦਾ।

ਸੰਬੰਧ ਕਾਰਕ ਵਿਚ [੧]'ਸੰਬੰਧੀ-ਨਾਂਵ' ਆਪਣੇ 'ਸੰਬੰਧਮਾਨ-ਨਾਂਵ' ਨਾਲ ਮਿਲ ਕੇ ਵਾਕ ਦਾ ਉਦੇਸ਼ (subject) ਜਾਂ ਵਿਧੇਅ (predicate) ਬਣਦਾ ਹੈ ਅਤੇ ਇਸ ਤਰ੍ਹਾਂ ਇਸ ਦਾ ਅਸਿੱਧੇ ਤੌਰ 'ਤੇ ਵਾਕ ਦੀ ਕ੍ਰਿਆ ਨਾਲ ਸੰਬੰਧ ਅਵੱਸ਼ ਹੀ ਜਾ ਜੁੜਦਾ ਹੈ। ਸੰਬੰਧਮਾਨ-ਨਾਂਵ ਅਤੇ ਕ੍ਰਿਆ ਨਾਲ ਵਾਕ ਬਣ ਤਾਂ ਜਾਂਦਾ ਹੈ, ਪਰ ਭਾਵ ਪੂਰੀ ਤਰ੍ਹਾਂ ਉਘੜਦਾ ਨਹੀਂ; ਜਿਵੇਂ:

'ਪਿਆਰੇ ਪ੍ਰੀਤਮ ਦੀ ਕਹਾਣੀ ਬੜੀ ਮਿੱਠੀ ਹੈ।'

ਉਪਰੋਕਤ ਉਦਾਹਰਣ ਵਿਚ ਸੰਬੰਧਮਾਨ ਨਾਂਵ 'ਕਹਾਣੀ' ਦਾ ਸੰਬੰਧ ਇਕ ਪਾਸੇ ਆਪਣੇ 'ਸੰਬੰਧੀ-ਨਾਂਵ' 'ਪਿਆਰੇ ਪ੍ਰੀਤਮ' ਨਾਲ ਹੈ ਅਤੇ ਦੂਜੇ ਪਾਸੇ ਵਾਕ ਦੀ ਕ੍ਰਿਆ 'ਹੈ' ਨਾਲ। 'ਕਹਾਣੀ ਬੜੀ ਮਿੱਠੀ ਹੈ' ਵਾਕ ਤਾਂ ਬਣ ਜਾਂਦਾ ਹੈ, ਪਰ ਇਹ ਜਾਣਨ ਦੀ ਉਤਸੁਕਤਾ ਬਣੀ ਰਹਿੰਦੀ ਹੈ ਕਿ ਕਿਸ ਦੀ ਕਹਾਣੀ? ਇਹ ਵਾਕ ਓਨੀ ਦੇਰ ਤਕ ਅਧੂਰਾ ਹੀ ਰਹਿੰਦਾ ਹੈ ਜਦੋਂ ਤਕ 'ਕਹਾਣੀ' ਨਾਲ ਮਾਲਕੀ ਦਾ ਸੰਬੰਧ ਰੱਖਣ ਵਾਲੇ 'ਪਿਆਰੇ ਪ੍ਰੀਤਮ' ਦਾ ਵਰਣਨ ਨਹੀਂ ਕੀਤਾ ਜਾਂਦਾ। ਸੋ, ਸੰਬੰਧ ਕਾਰਕ ਵਿਚ 'ਸੰਬੰਧੀ-ਨਾਂਵ' ਦਾ ਸੰਬੰਧ ਕ੍ਰਿਆ ਨਾਲ ਅਸਿੱਧੇ ਤੌਰ 'ਤੇ ਆਪਣੇ 'ਸੰਬੰਧਮਾਨ-ਨਾਂਵ' ਦੀ ਰਾਹੀਂ ਜਾ ਜੁੜਦਾ ਹੈ।

'ਸੰਬੋਧਨ ਕਾਰਕ' ਵਿਚ ਨਾਂਵ ਦੇ ਵਾਚਕ ਕਿਸੇ ਵਿਅਕਤੀ ਨੂੰ ਸੰਬੋਧਨ ਕਰ ਕੇ, ਕੁਝ ਕਰਮ ਕਰਨ ਲਈ ਕਿਹਾ ਜਾਂਦਾ ਹੈ। ਇਸ ਲਈ, ਸੰਬੋਧਤ-ਨਾਂਵ ਦੇ ਵਾਚਕ ਵਿਅਕਤੀ ਦਾ ਸੰਬੰਧ ਸਿੱਧੀ ਤਰ੍ਹਾਂ ਭਾਵੇਂ ਨਹੀਂ, ਪਰ ਅਸਿੱਧੇ ਤੌਰ 'ਤੇ ਵਾਕ ਦੀ ਕ੍ਰਿਆ ਨਾਲ ਜਾ ਜੁੜਦਾ ਹੈ। ਸੋ, ਉਪਰੋਕਤ ਦੋਹਾਂ ਕਾਰਕਾਂ ਨੂੰ ਮਿਲਾ ਕੇ ਕਾਰਕਾਂ ਦੀ ਕੁਲ ਗਿਣਤੀ ਅੱਠ ਹੀ ਬਣਦੀ ਹੈ ਅਤੇ ਇਹੀ ਗਿਣਤੀ ਵੱਖ ਵੱਖ ਵਿਆਕਰਣ-ਪੁਸਤਕਾਂ ਵਿਚ ਮੰਨੀ ਗਈ ਹੈ।

ਉਪਰੋਕਤ ਤੱਥਾਂ ਦੇ ਆਧਾਰ 'ਤੇ 'ਕਾਰਕ' ਦੀ ਸਹੀ ਪਰਿਭਾਸ਼ਾ ਹੇਠ ਲਿਖੀ ਬਣਦੀ ਹੈ:

---

੧. 'ਸੰਬੰਧ ਕਾਰਕ' ਵਿਚ ਇਕ ਵਿਅਕਤੀ ਜਾਂ ਵਸਤੂ ਦਾ ਦੂਜੇ ਵਿਅਕਤੀ ਜਾਂ ਵਸਤੂ ਨਾਲ ਮਾਲਕੀ ਆਦਿ ਦਾ ਸੰਬੰਧ ਹੁੰਦਾ ਹੈ। ਮਾਲਕੀ ਅਥਵਾ ਅਧਿਕਾਰ ਰੱਖਣ ਵਾਲੇ ਵਿਅਕਤੀ ਜਾਂ ਵਸਤੂ ਦਾ ਵਾਚਕ ਨਾਂਵ 'ਸੰਬੰਧੀ ਨਾਂਵ' ਅਤੇ ਮਲਕੀਅਤ ਜਾਂ ਅਧਿਕਾਰ ਖੇਤਰ ਵਿਚ ਆਉਣ ਵਾਲੇ ਵਿਅਕਤੀ ਜਾਂ ਵਸਤੂ ਦੇ ਵਾਚਕ ਨਾਂਵ ਨੂੰ 'ਸੰਬੰਧਮਾਨ-ਨਾਂਵ' ਆਖੀਦਾ ਹੈ।

**ਪਰਿਭਾਸ਼ਾ**

> **"ਕਿਸੇ ਵਾਕ ਵਿਚ ਨਾਂਵ/ਪੜਨਾਂਵ ਦੀ ਉਹ ਅਵਸਥਾ ਜਾਂ ਕਾਰਜ (function) ਜਿਸ ਤੋਂ ਉਸ ਦਾ ਕ੍ਰਿਆ ਨਾਲ, ਅਥਵਾ, ਵਾਕ ਵਿਚਲੇ ਹੋਰ ਵਿਆਕਰਣਿਕ ਅੰਗਾਂ ਨਾਲ ਸੰਬੰਧ ਪ੍ਰਗਟ ਹੋਵੇ, ਨੂੰ ਕਾਰਕ ਆਖੀਦਾ ਹੈ।"**

## ੭.੨. (ੳ) ਕਾਰਕ ਦੀਆਂ ਕਿਸਮਾਂ

ਕਾਰਕ ਗਿਣਤੀ ਵਿਚ ਅੱਠ ਹਨ:

੧. ਕਰਤਾ ਕਾਰਕ, ੨. ਕਰਮ ਕਾਰਕ, ੩. ਕਰਣ ਕਾਰਕ, ੪. ਸੰਪ੍ਰਦਾਨ ਕਾਰਕ, ੫. ਅਪਾਦਾਨ ਕਾਰਕ, ੬. ਸੰਬੰਧ ਕਾਰਕ, ੭. ਅਧਿਕਰਣ ਕਾਰਕ, ੮. ਸੰਬੋਧਨ ਕਾਰਕ।

## (ਅ) ਵੱਖ ਵੱਖ ਕਾਰਕਾਂ ਬਾਰੇ ਸੰਖੇਪ ਜਾਣਕਾਰੀ

ਹਰੇਕ ਕਾਰਕ ਬਾਰੇ ਸੰਖੇਪ ਜਾਣਕਾਰੀ ਥੱਲੇ ਦਿੱਤੀ ਜਾਂਦੀ ਹੈ। ਵਿਸਥਾਰ ਸਹਿਤ ਜਾਣਕਾਰੀ, ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਅੱਗੇ ਚੱਲ ਕੇ ਦਿੱਤੀ ਜਾਵੇਗੀ।

### ੧. ਕਰਤਾ ਕਾਰਕ

(i) ਜਦੋਂ ਵਾਕ ਵਿਚਲਾ ਨਾਂਵ ਸਾਧਾਰਨ-ਰੂਪ ਵਿਚ ਹੋਵੇ, ਭਾਵ, ਉਸ ਨਾਲ ਕੋਈ ਲੁਪਤ ਜਾਂ ਪ੍ਰਗਟ ਸੰਬੰਧਕੀ-ਪਦ ਨਾ ਹੋਵੇ ਤਾਂ ਉਸ ਵਿਚਲਾ ਉਹ ਨਾਂਵ, ਜੋ ਉਸ ਵਾਕ ਦੇ ਉਦੇਸ਼ (subject) ਦੇ ਰੂਪ ਵਿਚ ਆਵੇ (ਭਾਵੇਂ ਕਿਸੇ ਕ੍ਰਿਆ ਦੇ ਕਰਨ ਵਾਲੇ ਦੇ ਰੂਪ ਵਿਚ ਹੋਵੇ ਜਾਂ ਉਸ ਬਾਰੇ ਕੇਵਲ ਕੁਝ ਕਥਨ ਹੀ ਕੀਤਾ ਗਿਆ ਹੋਵੇ), ਕਰਤਾ ਕਾਰਕ ਵਿਚ ਹੁੰਦਾ ਹੈ; ਜਿਵੇਂ:

(ੳ) 'ਕਰਤਾਰ' ਸਰਬ ਵਿਆਪਕ ਹੈ।
(ਅ) 'ਗੁਰੂ' ਸਿਖ ਦਾ ਹਲਤ-ਪਲਤ ਸਵਾਰਦਾ ਹੈ।

(ii) ਜਦੋਂ ਵਾਕ ਵਿਚਲਾ ਨਾਂਵ ਸੰਬੰਧਕੀ-ਰੂਪ ਵਿਚ ਹੋਵੇ, ਭਾਵ, ਉਸ ਨਾਲ ਕੋਈ (ਲੁਪਤ ਜਾਂ ਪ੍ਰਗਟ) ਸੰਬੰਧਕੀ-ਪਦ ਆਉਂਦਾ ਹੋਵੇ ਤਾਂ ਉਸ ਵਿਚਲੀ ਕ੍ਰਿਆ ਤੋਂ ਪ੍ਰਗਟ ਹੋਣ ਵਾਲੇ ਕੰਮ ਨੂੰ ਕਰਨ ਵਾਲੇ (ਕਰਤਾ) ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਕਰਤਾ ਕਾਰਕ ਵਿਚ ਹੁੰਦਾ ਹੈ; ਜਿਵੇਂ:

(ੳ) 'ਸੰਗਤ' ਨੇ ਲੰਗਰ ਛਕ ਲਿਆ ਹੈ।
(ਅ) 'ਭੁਝੰਗੀ' ਨੇ ਨਿਤਨੇਮ ਕਰ ਲਿਆ ਹੈ।

*ਨੋਟ:* (੧) ਕਰਤਾ ਕਾਰਕ ਦੇ ਸੰਬੰਧਕੀ-ਰੂਪ ਵਾਲੇ ਨਾਂਵ ਨਾਲ ਸਕਰਮਕ ਕ੍ਰਿਆ ਦੇ ਭੂਤ-ਕ੍ਰਿਦੰਤ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਕ੍ਰਿਆ ਦਾ ਲਿੰਗ ਅਤੇ ਵਚਨ 'ਕਰਮ' ਅਨੁਸਾਰ ਹੁੰਦਾ ਹੈ।

(੨) ਜਦੋਂ 'ਅਪੂਰਣ ਅਕਰਮਕ' ਕ੍ਰਿਆ ਜਾਂ ਸਕਰਮਕ ਕ੍ਰਿਆ ਦਾ ਪੂਰਕ

ਭੌਵਾਰਥ ਹੋਵੇ ਤਾਂ ਅਜਿਹੀ ਹਾਲਤ ਵਿਚ ਵੀ ਕਰਤਾ ਸੰਬੰਧਕੀ-ਰੂਪ ਅਤੇ ਸੰਬੰਧਕੀ-ਪਦ 'ਨੇ' ਸਹਿਤ ਹੁੰਦਾ ਹੈ; ਜਿਵੇਂ :

(ੳ) 'ਭੁਝੰਗੀ ਨੇ' ਅਜੇ ਨਹੀਂ ਜਾਗਣਾ।
(ਅ) 'ਸੰਗਤ ਨੇ' ਅਜੇ ਲੰਗਰ ਛਕਣਾ ਹੈ।

(੩) ਕਰਤਾ ਕਾਰਕ ਦੇ ਸੰਬੰਧਕੀ-ਰੂਪ ਨਾਂਵਾਂ ਵਾਲੇ ਵਾਕਾਂ ਵਿਚ ਭੂਤ-ਕਾਲੀ ਸਕਰਮਕ ਕ੍ਰਿਆ ਵਾਕ ਦੇ ਕਰਮ ਅਨੁਸਾਰ ਹੁੰਦੀ ਹੈ।
(੪) ਪੜਨਾਂਵ 'ਮੈਂ', 'ਤੂੰ', 'ਤੈਂ', 'ਅਸਾਂ', 'ਤੁਸਾਂ' ਨਾਲ ਸੰਬੰਧਤ ਕ੍ਰਿਆ ਜਦੋਂ ਭੂਤਕਾਲ ਦੀ ਸਕਰਮਕ ਹੋਵੇ ਤਾਂ ਇਹਨਾਂ ਪੜਨਾਂਵਾਂ ਨਾਲ 'ਨੇ' ਸੰਬੰਧਕੀ-ਪਦ ਦੀ ਵਰਤੋਂ ਵੱਖਰੀ ਕੀਤੇ ਜਾਣ ਦੀ ਲੋੜ ਨਹੀਂ ਹੁੰਦੀ।

## ੨. ਕਰਮ ਕਾਰਕ

ਕ੍ਰਿਆ ਦੁਆਰਾ ਪ੍ਰਗਟਾਏ ਗਏ ਕੰਮ ਦਾ ਅਸਰ ਜਿਸ ਵਿਅਕਤੀ ਜਾਂ ਵਸਤੂ ਉੱਤੇ ਪਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ 'ਕਰਮ ਕਾਰਕ' ਵਿਚ ਹੁੰਦਾ ਹੈ।

'ਕਰਮ ਕਾਰਕ' ਵਾਲਾ ਨਾਂਵ ਬਹੁਤ ਕਰਕੇ ਕਿਸੇ ਸੰਬੰਧਕੀ-ਪਦ ਤੋਂ ਬਗ਼ੈਰ ਹੀ ਹੁੰਦਾ ਹੈ, ਪਰ ਕੁਝ ਹਾਲਤਾਂ ਵਿਚ ਇਸ ਨਾਲ 'ਨੂੰ' ਸੰਬੰਧਕੀ-ਪਦ ਦੀ ਵਰਤੋਂ ਹੁੰਦੀ ਹੈ; ਜਿਵੇਂ :

(ੳ) 'ਪ੍ਰਸ਼ਾਦ' ਵਰਤਾਓ।
(ਅ) 'ਵਿਕਾਰ' ਤਿਆਗੋ / 'ਵਿਕਾਰਾਂ' ਨੂੰ ਤਿਆਗੋ।

## ੩. ਕਰਣ ਕਾਰਕ

ਜਿਸ ਸਾਧਨ ਅਥਵਾ ਵਸੀਲੇ ਨਾਲ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਕੀਤਾ ਜਾਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ 'ਕਰਣ ਕਾਰਕ' ਵਿਚ ਹੁੰਦਾ ਹੈ :

(ੳ) 'ਨਾਮ' ਨਾਲ ਮਨ ਧੋਤਾ ਜਾਂਦਾ ਹੈ।
(ਅ) 'ਗੁਰੂ' ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ।

## ੪. ਸੰਪ੍ਰਦਾਨ ਕਾਰਕ

ਜਿਸ ਵਿਅਕਤੀ ਜਾਂ ਵਸਤੂ ਦੀ ਖ਼ਾਤਰ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਕੀਤਾ ਜਾਵੇ, ਅਥਵਾ, ਕੀਤੀ ਗਈ ਕ੍ਰਿਆ ਦਾ ਫਲ ਜਿਸ ਨੂੰ ਸਮਰਪਿਤ ਕੀਤਾ ਜਾਵੇ, ਉਸ ਦਾ ਵਾਚਕ ਨਾਂਵ 'ਸੰਪ੍ਰਦਾਨ ਕਾਰਕ' ਵਿਚ ਹੁੰਦਾ ਹੈ; ਜਿਵੇਂ :

(ੳ) 'ਗੁਰੂ ਪਾਤਸ਼ਾਹ' ਲਈ ਸੁੰਦਰ ਰੁਮਾਲਾ ਲਿਆਉ।
(ਅ) 'ਧਰਮ' ਵਾਸਤੇ ਸਭ ਕੁਝ ਕੁਰਬਾਨ ਕਰ ਦਿਓ।
(ੲ) 'ਸਤਿਗੁਰਾਂ' ਨੂੰ ਨਮਸਕਾਰ ਕਰੋ।
(ਸ) ਸਤਿਗੁਰੂ ਜੀ 'ਸਿਖ' ਨੂੰ ਨਾਮ-ਧਨ ਦੇਂਦੇ ਹਨ।

## ੫. ਅਪਾਦਾਨ ਕਾਰਕ

ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਤੋਂ ਕ੍ਰਿਆ ਦਾ ਕੰਮ ਅਰੰਭ ਹੋਵੇ, ਜਾਂ ਉਸ ਤੋਂ ਕੋਈ ਚੀਜ਼ ਵੱਖ ਕੀਤੀ ਜਾਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ 'ਅਪਾਦਾਨ ਕਾਰਕ' ਵਿਚ ਹੁੰਦਾ ਹੈ; ਜਿਵੇਂ:

(ੳ) ਸਿਮਰਨ 'ਹਿਰਦਿਓਂ' ਕਰੋ।
(ਅ) ਮੈਂ ਅੱਜ ਹੀ 'ਸ੍ਰੀ ਹਜ਼ੂਰ ਸਾਹਿਬ' ਤੋਂ ਆਇਆ ਹਾਂ।
(ੲ) ਨਾਮ ਜਪਣ ਨਾਲ 'ਸਿਰੋਂ' ਪਾਪਾਂ ਦਾ ਭਾਰ ਉਤਰ ਜਾਂਦਾ ਹੈ।
(ਸ) 'ਗੁਰੂ ਨਾਲੋਂ' ਟੁੱਟੇ ਦਾ ਹਲਤ-ਪਲਤ ਗਿਆ।

## ੬. ਸੰਬੰਧ ਕਾਰਕ

ਜਿਸ ਨਾਂਵ/ਪੜਨਾਂਵ ਦਾ ਕਿਸੇ ਹੋਰ ਨਾਂਵ ਨਾਲ ਮਾਲਕੀ, ਕਬਜ਼ੇ ਜਾਂ ਅਧਿਕਾਰ ਦਾ ਸੰਬੰਧ ਹੋਵੇ, ਉਹ ਨਾਂਵ ਸੰਬੰਧ ਕਾਰਕ ਵਿਚ ਹੁੰਦਾ ਹੈ, ਜਿਵੇਂ:

*ਨੋਟ:* (੧) ਮਾਲਕੀ ਅਥਵਾ ਅਧਿਕਾਰ ਰੱਖਣ ਵਾਲੇ ਵਿਅਕਤੀ ਜਾਂ ਵਸਤੂ ਦੇ ਵਾਚਕ ਨਾਂਵ ਨੂੰ 'ਸੰਬੰਧੀ-ਨਾਂਵ' ਅਤੇ ਮਲਕੀਅਤ ਜਾਂ ਅਧਿਕਾਰ-ਖੇਤਰ ਵਿਚ ਆਉਣ ਵਾਲੇ ਵਿਅਕਤੀ ਜਾਂ ਵਸਤੂ ਦੇ ਵਾਚਕ ਨਾਂਵ ਨੂੰ 'ਸੰਬੰਧਮਾਨ ਨਾਂਵ' ਆਖੀਦਾ ਹੈ।

(ੳ) 'ਗੁਰੂ' ਦਾ ਸਿਖ ਸੁਆਸ ਸੁਆਸ ਨਾਮ ਜਪਦਾ ਹੈ।
(ਅ) ਨਾਮ 'ਮਨ' ਦੀ ਮੈਲ ਕਟਦਾ ਹੈ।

(੨)

| *ਉਦਾਹਰਣ ਨੰ.* | *ਸੰਬੰਧੀ ਨਾਂਵ* | *ਸੰਬੰਧਮਾਨ ਨਾਂਵ* |
|---|---|---|
| (ੳ) | ਗੁਰੂ | ਸਿਖ |
| (ਅ) | ਮਨ | ਮੈਲ |

## ੭. ਅਧਿਕਰਣ ਕਾਰਕ

ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਉੱਤੇ ਆਸ੍ਰਿਤ ਹੋਵੇ, ਅਥਵਾ, ਜਿਥੇ ਕ੍ਰਿਆ ਵਾਪਰੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ 'ਅਧਿਕਰਣ ਕਾਰਕ' ਵਿਚ ਹੁੰਦਾ ਹੈ; ਜਿਵੇਂ:

(ੳ) ਕਰਤਾ ਪੁਰਖ 'ਕੁਦਰਤਿ' ਵਿਚ ਵਸਦਾ ਹੈ।
(ਅ) 'ਸੀਸ' ਉੱਤੇ ਦਸਤਾਰਾ ਸਜਾਓ।
(ੲ) ਅੱਜ ਮੇਰੇ 'ਘਰੇ' ਕੀਰਤਨ-ਸਮਾਗਮ ਹੈ।

## ੮. ਸੰਬੋਧਨ ਕਾਰਕ

ਨਾਂਵ ਦਾ ਉਹ ਰੂਪ ਜਾਂ ਅਵਸਥਾ, ਜਿਸ ਦੀ ਵਰਤੋਂ ਉਸ ਦੀ ਵਾਚਕ ਕਿਸੇ ਹੋਂਦ-ਹਸਤੀ ਨੂੰ ਸੰਬੋਧਨ ਕਰਨ ਲਈ ਕੀਤੀ ਜਾਵੇ, 'ਸੰਬੋਧਨ ਕਾਰਕ' ਵਿਚ ਹੁੰਦਾ ਹੈ; ਜਿਵੇਂ:

(ੳ) 'ਵੀਰਾ!' ਅੰਮ੍ਰਿਤ ਵੇਲੇ ਦੀ ਸੰਭਾਲ ਕਰ।
(ਅ) 'ਵਾਹਿਗੁਰੂ!' ਮੈਨੂੰ ਨਾਮ ਬਖ਼ਸ਼!

## ੭.੩. ਵਿਭਕਤੀ (ਕਾਰਕ-ਚਿੰਨ੍ਹ) ਦੀ ਪਰਿਭਾਸ਼ਾ

ਕਿਸੇ ਨਾਂਵ/ਪੜਨਾਂਵ ਦਾ ਵਾਕ ਦੀ ਕ੍ਰਿਆ ਜਾਂ ਕਿਸੇ ਹੋਰ ਵਿਆਕਰਣਿਕ ਅੰਗ ਨਾਲ ਸੰਬੰਧ ਨਿਰੂਪਣ ਕਰਨ ਲਈ ਨਾਂਵ/ਪੜਨਾਂਵ ਦੇ ਨਾਲ ਸੰਮਿਲਤ-ਰੂਪ ਵਿਚ ਲੱਗਣ ਵਾਲੇ 'ਕਾਰਕ-ਚਿੰਨ੍ਹ' ਜਾਂ ਵੱਖਰੇ ਰੂਪ ਵਿਚ, ਨਾਲ ਆਏ ਸੰਬੰਧਕੀ-ਪਦ ਨੂੰ 'ਵਿਭਕਤੀ' ਕਹੀਦਾ ਹੈ।

### ੭.੩.੧. ਵਿਭਕਤੀ ਦੇ ਰੂਪ

'ਵਿਭਕਤੀ' ਅਤੇ 'ਕਾਰਕ-ਚਿੰਨ੍ਹ' ਦੋਵੇਂ ਸਮ-ਅਰਥੀ (ਇੱਕੋ ਹੀ ਅਰਥ ਵਾਲੇ) ਸ਼ਬਦ ਹਨ। ਕਿਸੇ ਨਾਂਵ/ਪੜਨਾਂਵ ਨਾਲ ਕੋਈ ਵਿਭਕਤੀ ਲੱਗਣ ਨਾਲ ਉਸ ਦਾ ਕਾਰਜ, ਅਥਵਾ, ਉਸ ਦੀ ਅਵਸਥਾ ਨਿਰਧਾਰਤ ਹੁੰਦੀ ਹੈ, ਜਿਸ ਤੋਂ ਇਹ ਤੱਥ ਪ੍ਰਗਟ ਹੁੰਦਾ ਹੈ ਕਿ ਇਸ ਨਾਂਵ/ਪੜਨਾਂਵ ਦਾ ਕ੍ਰਿਆ ਨਾਲ ਸੰਬੰਧ ਕਿਸ ਕਿਸਮ ਦਾ ਹੈ। ਏਸ ਲਿਹਾਜ਼ ਨਾਲ ਨਾਂਵ/ਪੜਨਾਂਵ ਨਾਲ ਸੰਮਿਲਤ ਰੂਪ ਵਿਚ ਆਇਆ ਪਿਛੇਤਰ-ਚਿੰਨ੍ਹ ਜਾਂ ਵੱਖਰੇ ਤੌਰ 'ਤੇ ਆਇਆ ਸੰਬੰਧਕੀ-ਪਦ 'ਵਿਭਕਤੀ' ਕਹੀਦਾ ਹੈ, ਜਿਸ ਤੋਂ ਇਸ ਨਾਲ ਸੰਬੰਧਤ ਕਾਰਕ ਦੀ ਪਛਾਣ ਹੁੰਦੀ ਹੈ। ਵਿਭਕਤੀਆਂ ਦੇ ਦੋ ਰੂਪ ਹਨ:

੧. ਕਾਰਕ-ਚਿੰਨ੍ਹ ਜੋ ਨਾਂਵ ਦੇ ਅੰਤਲੇ ਅੱਖਰ ਨਾਲ ਸੰਮਿਲਤ ਰੂਪ ਵਿਚ ਆਉਂਦੇ ਹਨ; ਜਿਵੇਂ:

ਗੁਰੁ, ਗੁਰਿ, ਗੁਰਹਿ, ਆਦਿ ਸ਼ਬਦਾਂ ਨਾਲ ਕ੍ਰਮਵਾਰ ( ੁ), (ਿ) ਅਤੇ (ਹਿ) ਕਾਰਕ-ਚਿੰਨ੍ਹ ਸੰਮਿਲਤ ਕੀਤੇ ਹੋਏ ਹਨ।

***ਨੋਟ:*** ਗੁਰਬਾਣੀ ਅੰਦਰ ਨਾਂਵ ਦੇ ਅੰਤ ਵਿਚ ਸੰਮਿਲਤ ਕੀਤੇ ਕਾਰਕ-ਚਿੰਨ੍ਹ ਲਗਾਂ-ਮਾਤ੍ਰਾਂ ਦੇ ਰੂਪ ਵਿਚ ਵੀ ਹਨ, ਅੱਖਰਾਂ ਦੇ ਰੂਪ ਵਿਚ ਵੀ ਅਤੇ ਲਗ-ਸੰਜੁਕਤ-ਅੱਖਰਾਂ ਦੇ ਰੂਪ ਵਿਚ ਵੀ, ਜਿਵੇਂ:

ਮੁਕਤਾ, ਾ, ਿ, ੀ, ੁ, ੂ, ੇ, ੈ, ਹੋ, ਹ, ਨ, ਹਿ, ਆਦਿ।

੨. **'ਸੰਬੰਧਕੀ-ਪਦ'**, ਜੋ ਨਾਂਵ ਦੇ ਨਾਲ ਵੱਖਰੇ ਤੌਰ 'ਤੇ ਆਉਂਦੇ ਹਨ; ਜਿਵੇਂ:

ਗੁਰੂ ਨੇ, ਗੁਰੂ ਨੂੰ, ਗੁਰੂ ਨਾਲ, ਗੁਰੂ ਤੋਂ, ਗੁਰੂ ਦਾ, ਆਦਿ।

ਉਪਰੋਕਤ ਨਾਂਵਾਂ ਨਾਲ 'ਨੇ', 'ਨੂੰ', 'ਨਾਲ', 'ਤੋਂ', 'ਦਾ' ਸੰਬੰਧਕੀ-ਪਦ ਹਨ, ਜਿਨ੍ਹਾਂ ਨੂੰ ਦੂਜੇ ਸ਼ਬਦਾਂ ਵਿਚ 'ਵਿਭਕਤੀਆਂ' ਆਖੀਦਾ ਹੈ।

'ਕਾਰਕ-ਚਿੰਨ੍ਹ' ਅਤੇ 'ਸੰਬੰਧਕੀ-ਪਦ', ਇਹਨਾਂ ਦੋਹਾਂ ਦਾ ਰੂਪ ਭਾਵੇਂ ਵੱਖਰਾ ਵੱਖਰਾ ਹੁੰਦਾ ਹੈ, ਪਰ ਕਰਤੱਵ (Function) ਇਕਸਾਰ ਹੀ ਹੈ। ਗੁਰਬਾਣੀ ਵਿਚ ਵਿਭਕਤੀਆਂ ਦੇ ਉਪਰੋਕਤ ਦੋਵੇਂ ਰੂਪ ਵਰਤੇ ਮਿਲਦੇ ਹਨ, ਪਰ ਬਹੁਤੀ ਵਰਤੋਂ ਕਾਰਕ-ਚਿੰਨ੍ਹਾਂ ਦੀ ਹੈ। ਦੋਹਾਂ ਕਿਸਮਾਂ ਦੀਆਂ ਵਿਭਕਤੀਆਂ ਦੀ ਵਰਤੋਂ ਸੰਬੰਧੀ ਉਦਾਹਰਣਾਂ ਥੱਲੇ ਆਮ੍ਹੋ-ਸਾਮ੍ਹਣੇ ਦਿੱਤੀਆਂ ਜਾਂਦੀਆਂ ਹਨ:

| *ਸੰਮਿਲਤ ਕਾਰਕ-ਚਿੰਨ੍ਹਾਂ ਦੇ ਰੂਪ ਵਾਲੀਆਂ ਵਿਭਕਤੀਆਂ* | *ਵੱਖਰੇ ਸੰਬੰਧਕੀ-ਪਦਾਂ ਦੇ ਰੂਪ ਵਾਲੀਆਂ ਵਿਭਕਤੀਆਂ* |
|---|---|
| ੧. **'ਗੁਰਿ' ਕਟੀ ਮਿਹਡੀ ਜੇਵੜੀ ॥੨੧॥੨੯॥**<br>ਗੁਰਿ = ਗੁਰੂ ਨੇ। *(ਪੰਨਾ ੭੪)* | *ਨੋਟ :* 'ਨੇ' ਸੰਬੰਧਕੀ-ਪਦ ਵੱਖਰੇ ਰੂਪ ਵਿਚ ਸਮੱਗਰ ਬਾਣੀ ਅੰਦਰ ਵਰਤਿਆ ਨਹੀਂ ਮਿਲਦਾ। |
| ੨. **'ਗੁਰੁ' ਸੇਵੇ ਸੋ ਠਾਕੁਰ ਜਾਨੈ ॥੧॥੧੦॥**<br>ਗੁਰੁ = ਗੁਰ ਕਉ (ਨੂੰ)। *(ਪੰਨਾ ੪੧੬)* | **ਤਿਸੁ 'ਗੁਰ ਕਉ' ਸਿਮਰਉ ਸਾਸਿ ਸਾਸਿ ॥ਰਹਾਉ॥੯॥** *(ਪੰਨਾ ੨੩੯)* |
| ੩. **ਆਦਿ 'ਗੁਰਏ' ਨਮਹ ॥ਸਲੋਕੁ॥੧॥**<br>ਗੁਰਏ = ਗੁਰ ਕਉ (ਨੂੰ)। *(ਪੰਨਾ ੨੬੨)* | **'ਗੁਰ ਕਉ' ਕੁਰਬਾਨੁ ਜਾਉ ਹਾਂ ॥੨॥੧੬੧॥** *(ਪੰਨਾ ੪੧੦)* |
| ੪. **'ਮੁਖਹੁ' ਅਲਾਏ ਹਭ,<br>ਮਰਣੁ ਪਛਾਣੰਦੋ ਕੋਇ ॥ਸਲੋਕ ੧॥੧੫॥**<br>ਮੁਖਹੁ = ਮੁਖ ਤੋਂ। *(ਪੰਨਾ ੧੦੯੯)* | **'ਮੁਖ ਤੇ' ਪੜਤਾ ਟੀਕਾ ਸਹਿਤ ॥੧॥੧੭॥** *(ਪੰਨਾ ੮੮੭)* |
| ੫. **ਭਗਤਿ ਹੀਣੁ ਨਾਨਕੁ ਜੇ ਹੋਇਗਾ,<br>ਤਾ 'ਖਸਮੈ' ਨਾਉ ਨ ਜਾਈ ॥੪॥੧॥**<br>ਖਸਮੈ = ਖਸਮ ਦਾ। *(ਪੰਨਾ ੭੯੫)* | **ਜੋ ਹੁਕਮੁ ਨ ਬੂਝੈ 'ਖਸਮ ਕਾ',<br>ਸੋਈ ਨਰੁ ਕਚਾ ॥ਪਉੜੀ ੨੨॥** *(ਪੰਨਾ ੧੦੯੪)* |
| ੬. **'ਮਨਿ' ਤਨਿ ਜਾਪਿ ਏਕ ਭਗਵੰਤ ॥੮॥੧੯॥**<br>ਮਨਿ = ਮਨ ਵਿਚ। *(ਪੰਨਾ ੨੮੯)* | **'ਮਨ ਮਾਹਿ' ਜਾਪਿ ਭਗਵੰਤੁ ॥੧॥੪੩॥** *(ਪੰਨਾ ੮੯੬)* |
| ੭. **'ਸਿਰਿ' ਜਮਕਾਲੁ ਸਿ ਚੋਟਾ ਖਾਹਿ ॥੨॥੧॥**<br>ਸਿਰਿ = ਸਿਰ ਉੱਤੇ। *(ਪੰਨਾ ੮੩੯)* | **'ਸਿਰ ਊਪਰਿ' ਠਾਢਾ ਗੁਰੁ ਸੂਰਾ ॥੭॥੨੨॥** *(ਪੰਨਾ ੨੯੩)* |
| ੮. **ਗੁਰੁ ਸੇਵਿ 'ਮਨਾ'<br>ਹਰਿ ਜਨ ਸੰਗੁ ਕੀਜੈ ॥ਰਹਾਉ॥੫॥**<br>ਮਨਾ = ਰੇ ਮਨ! *(ਪੰਨਾ ੯੦੫)* | **'ਰੇ ਮਨ' ਰਾਮ ਸਿਉ ਕਰਿ ਪ੍ਰੀਤਿ ॥ਰਹਾਉ॥੧॥** *(ਪੰਨਾ ੬੩੧)* |

*ਨੋਟ :* (੧) ਇਕ ਇਕ ਕਾਰਕ ਦੀਆਂ ਸੂਚਕ ਕਈ ਕਈ ਵਿਭਕਤੀਆਂ ਹਨ। ਉਪਰ ਕੇਵਲ ਟੂਕ-ਮਾਤਰ ਉਦਾਹਰਣਾਂ ਦਿੱਤੀਆਂ ਗਈਆਂ ਹਨ। ਪੂਰਾ ਵੇਰਵਾ ਅੱਗੇ ਹਰੇਕ ਕਾਰਕ ਦੇ ਸਵਿਸਥਾਰ ਵਰਣਨ ਵਾਲੇ ਅਧਿਆਇ ਵਿਚ ਦਿੱਤਾ ਗਿਆ ਹੈ।

(੨) ਗੁਰਬਾਣੀ ਦੀਆਂ ਉਪਰੋਕਤ ਉਦਾਹਰਣਾਂ ਤੋਂ ਹੇਠ ਲਿਖਿਆ ਤੱਥ ਉਜਾਗਰ ਹੁੰਦਾ ਹੈ :

(i) ਮੁਕਤਾ-ਅੰਤਿਕ ਪੁਲਿੰਗ ਇਕ-ਵਚਨ ਨਾਂਵਾਂ ਦੇ ਨਾਲ ਜਦੋਂ ਵੱਖਰੇ ਤੌਰ 'ਤੇ ਕੋਈ ਸੰਬੰਧਕੀ-ਪਦ ਆਵੇ ਤਾਂ ਉਹ ਨਾਂਵ ਆਪਣੇ ਮੂਲ-ਸਰੂਪ (ਮੁਕਤਾ) ਵਿਚ ਹੀ ਰਹਿੰਦੇ ਹਨ।

ਪਰ

ਗੁਰਬਾਣੀ ਅੰਦਰ ਕਿਧਰੇ ਕਿਧਰੇ ਕੁਝ ਨਾਂਵਾਂ ਦੇ ਅੰਤਲੇ ਅੱਖਰ ਨੂੰ ਦੋਲਾਵਾਂ ( ੈ ) ਵੀ ਲੱਗੀਆਂ ਹੋਈਆਂ ਹਨ ਅਤੇ ਉਹਨਾਂ ਦੇ ਨਾਲ ਵੱਖਰੇ ਤੌਰ 'ਤੇ ਸੰਬੰਧਕੀ-ਪਦ ਵੀ ਆਏ ਹਨ; ਜਿਵੇਂ :

੧. 'ਹੁਕਮੈ' ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥੨॥ *(ਪੰਨਾ ੧)*

੨. 'ਨਾਮੈ' ਕੀ ਵਡਿਆਈ ॥
ਤਿਸੁ ਕੀਮਤਿ ਕਹਣੁ ਨ ਜਾਈ ॥੧॥੭੬॥ *(ਪੰਨਾ ੬੨੭)*

੩. 'ਸੁਖੈ' ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ ॥੫॥੭॥ *(ਪੰਨਾ ੫੭)*

੪. ਧੇਨੁ 'ਦੁਧੈ' ਤੇ ਬਾਹਰੀ, ਕਿਤੈ ਨ ਆਵੈ ਕਾਮ ॥੧॥੧॥ *(ਪੰਨਾ ੧੩੩)*

੫. 'ਸੈਸਾਰੈ' ਵਿਚਿ ਸੋਭ ਨ ਪਾਇਨੀ, ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥ਸਲੋਕ ੨॥੮॥ *(ਪੰਨਾ ੯੫੦)*

੬. ਤਿਸੁ ਸਾਹਿਬ ਕੀ ਟੇਕ, ਨਾਨਕ 'ਮਨੈ' ਮਾਹਿ ॥ਸਲੋਕ ੨॥੫॥ *(ਪੰਨਾ ੫੧੭)*

ਉਪਰੋਕਤ ਤੁਕਾਂ ਵਿਚ ਨਾਂਵ ਦੇ ਅੰਤਲੇ ਅੱਖਰਾਂ ਨੂੰ ਲੱਗੀਆਂ ਦੋਲਾਵਾਂ ( ੈ ) ਕਾਰਕ-ਚਿੰਨ੍ਹ ਵਜੋਂ ਨਹੀਂ, ਕਾਵਿਕ ਸੁਹਜ-ਸੁਆਦ ਵਜੋਂ ਲੱਗੀਆਂ ਜਾਪਦੀਆਂ ਹਨ।

## ੭.੩.੨. ਸ਼ਬਦਾਂ ਦੀਆਂ ਅੰਤਲੀਆਂ 'ਮੂਲਕ-ਅੰਗੀ ਲਗਾਂ' ਅਤੇ ਸ਼ਬਦਾਂ ਦੇ ਅੰਤ ਵਿਚ ਸੰਮਿਲਤ ਕੀਤੀਆਂ 'ਵਿਭਕਤੀਆਂ' ਦਾ ਪਰਸਪਰ ਫ਼ਰਕ

ਏਥੇ ਇਹ ਗੱਲ ਵਰਣਨ ਜੋਗ ਹੈ ਕਿ ਵਿਭਕਤੀਆਂ (ਕਾਰਕ-ਚਿੰਨ੍ਹ) ਸ਼ਬਦਾਂ ਦੇ ਅੰਤਲੇ ਅੱਖਰ ਨਾਲ ਲਗਾਂ-ਮਾਤ੍ਰਾਂ ਦੇ ਰੂਪ ਵਿਚ ਸੰਮਿਲਤ ਹੁੰਦੀਆਂ ਹਨ, ਪਰ ਕੁਝ ਸ਼ਬਦਾਂ ਦੀਆਂ ਅੰਤਲੀਆਂ ਲਗਾਂ-ਮਾਤ੍ਰਾਂ ਉਹਨਾਂ ਦੀ ਮੂਲ-ਬਣਤਰ ਦਾ ਭਾਗ ਹੁੰਦੀਆਂ ਹਨ। ਇਸ ਲਈ ਕਿਸੇ ਸ਼ਬਦ ਦਾ ਅਰਥ ਕਰਨ ਲਗਿਆਂ ਪਹਿਲਾਂ ਇਹ ਨਿਸ਼ਚਿਤ ਕਰ ਲੈਣਾ ਜ਼ਰੂਰੀ ਹੁੰਦਾ ਹੈ ਕਿ ਉਸ ਦੀ ਅੰਤਲੀ ਲਗ ਉਸ ਦਾ ਮੂਲਕ-ਅੰਗੀ ਭਾਗ ਹੈ ਜਾਂ ਕਾਰਕ-ਚਿੰਨ੍ਹ ਵਜੋਂ ਲੱਗਾ ਪਿਛੇਤਰ-ਚਿੰਨ੍ਹ।

## ੭.੩.੩. ਅੰਤਲੀਆਂ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਵੱਖਰੀ ਵੱਖਰੀ ਬਣਤਰ ਵਾਲੇ ਨਾਂਵ-ਸ਼ਬਦਾਂ ਲਈ ਭਿੰਨ ਭਿੰਨ ਵਿਭਕਤੀਆਂ

ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਨਾਂਵ-ਸ਼ਬਦਾਂ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ (ਮੁਕਤਾ-ਅੰਤਿਕ, ਕੰਨਾ-ਅੰਤਿਕ, ਸਿਹਾਰੀ-ਅੰਤਿਕ, ਬਿਹਾਰੀ-ਅੰਤਿਕ, ਔਂਕੜ-ਅੰਤਿਕ, ਆਦਿ) ਲਈ ਹਰੇਕ ਕਾਰਕ ਦੀਆਂ ਵੱਖਰੀਆਂ ਵੱਖਰੀਆਂ ਵਿਭਕਤੀਆਂ ਹਨ; ਪੁਲਿੰਗ ਨਾਂਵ-ਸ਼ਬਦਾਂ ਲਈ ਹੋਰ, ਇਸਤਰੀ-ਲਿੰਗ ਨਾਂਵ-ਸ਼ਬਦਾਂ ਲਈ ਹੋਰ। ਏਸੇ ਤਰ੍ਹਾਂ ਇਕ-ਵਚਨ ਨਾਂਵ-ਸ਼ਬਦਾਂ ਲਈ ਹੋਰ ਅਤੇ ਬਹੁ-ਵਚਨ ਨਾਂਵ-ਸ਼ਬਦਾਂ ਲਈ ਹੋਰ।

## ੭.੩.੪. ਸਾਂਝੀਆਂ ਵਿਭਕਤੀਆਂ

ਕਈ ਵਿਭਕਤੀਆਂ ਵੱਖ ਵੱਖ ਕਾਰਕਾਂ ਲਈ ਸਾਂਝੀਆਂ ਵਰਤੀਆਂ ਜਾਂਦੀਆਂ ਹਨ, ਜਿਵੇਂ 'ਸਿਹਾਰੀ ( ਿ )' ਵਿਭਕਤੀ ਦੇ ਰੂਪ ਵਿਚ ਕਰਤਾ ਕਾਰਕ, ਕਰਣ ਕਾਰਕ, ਅਪਾਦਾਨ ਕਾਰਕ ਅਤੇ ਅਧਿਕਰਣ ਕਾਰਕ; ਇਹਨਾਂ ਸਭਨਾਂ ਦੇ ਮੁਕਤਾ-ਅੰਤਿਕ ਇਕ-ਵਚਨੀ

ਪੁਲਿੰਗ ਨਾਂਵਾਂ ਨਾਲ ਵਰਤੀ ਮਿਲਦੀ ਹੈ। 'ਹਿ' ਚਿੰਨ੍ਹ, ਵਿਭਕਤੀ ਦੇ ਤੌਰ 'ਤੇ ਸੰਬੋਧਨ ਕਾਰਕ ਨੂੰ ਛੱਡ ਕੇ ਬਾਕੀ ਸਾਰੇ ਹੀ ਕਾਰਕਾਂ ਦੇ ਮੁਕਤਾ-ਅੰਤਿਕ ਇਕ-ਵਚਨ, ਪੁਲਿੰਗ ਨਾਂਵਾਂ ਨਾਲ ਵਰਤਿਆ ਮਿਲਦਾ ਹੈ। ਇਸ ਲਈ, ਗੁਰਬਾਣੀ ਦੇ ਕਿਸੇ ਵੀ ਨਾਂਵ-ਸ਼ਬਦ ਦਾ ਅਰਥ ਕਰਨ ਲਗਿਆਂ ਸੰਬੰਧਤ ਤੁਕ ਵਿਚ ਉਸ ਸ਼ਬਦ ਦੇ ਕਾਰਜ (Function) ਅਥਵਾ ਵਾਕ ਵਿਚਲੇ ਬਾਕੀ ਵਾਕ-ਅੰਗਾਂ ਨਾਲ ਅਤੇ ਖ਼ਾਸ ਕਰਕੇ ਕ੍ਰਿਆ ਨਾਲ ਉਸ ਦੇ ਸੰਬੰਧ ਨੂੰ ਮੁਖ ਰੱਖਣਾ ਅਤੀ ਜ਼ਰੂਰੀ ਹੁੰਦਾ ਹੈ।

### ੭.੩.੫. ਵਿਭਕਤੀਆਂ ਦਾ ਲੋਪ (ਅਭਾਵ)

ਨਾਂਵ-ਸ਼ਬਦਾਂ ਦੇ ਅੰਤ ਵਿਚ ਕਾਰਕ-ਚਿੰਨ੍ਹਾਂ ਦੇ ਰੂਪ ਵਿਚ ਸੰਮਿਲਤ ਕੀਤੀਆਂ ਵਿਭਕਤੀਆਂ ਦਾ ਹੇਠ ਲਿਖੀਆਂ ਹਾਲਤਾਂ ਵਿਚ ਲੋਪ ਹੋ ਜਾਂਦਾ ਹੈ:

੧. ਜਦੋਂ ਕਿਸੇ ਨਾਂਵ-ਸ਼ਬਦ ਦੇ ਨਾਲ ਕੋਈ ਸੰਬੰਧਕੀ-ਪਦ ਵੱਖਰੇ ਤੌਰ 'ਤੇ ਆ ਜਾਵੇ।

੨. ਜਦੋਂ ਕਿਸੇ ਨਾਂਵ-ਸ਼ਬਦ ਦੇ ਅੱਗੇ [1]ਅਵਿਐ 'ਹੀ' ਆਉਂਦਾ ਹੋਵੇ।

## ੭.੪. ਕਾਰਕ-ਰੂਪ—ਪਰਿਭਾਸ਼ਾ

" '**ਕਾਰਕ-ਰੂਪ**' ਤੋਂ ਭਾਵ ਹੈ ਨਾਂਵ ਜਾਂ ਪੜਨਾਂਵ ਸ਼ਬਦਾਂ ਦੇ ਉਹ ਰੂਪ, ਜੋ ਉਹਨਾਂ ਨਾਲ ਕਾਰਕ-ਚਿੰਨ੍ਹ (ਵਿਭਕਤੀਆਂ) ਲਾਉਣ ਨਾਲ ਬਣਦੇ ਹਨ।"

'**ਕਾਰਕ-ਰੂਪ**' ਚਾਰ ਪ੍ਰਕਾਰ ਦੇ ਹਨ:

### ੭.੪.੧. (ੳ) ਸਾਧਾਰਨ-ਰੂਪ

ਨਾਂਵ-ਸ਼ਬਦਾਂ ਦੇ ਅਜਿਹੇ ਰੂਪ ਜਦੋਂ ਇਹਨਾਂ ਨਾਲ ਕੋਈ ਕਾਰਕ-ਚਿੰਨ੍ਹ (ਪ੍ਰਗਟ ਜਾਂ ਲੁਪਤ) ਨਾ ਹੋਵੇ, 'ਸਾਧਾਰਨ-ਰੂਪ' ਕਹੀਦੇ ਹਨ; ਜਿਵੇਂ:

#### ਇਕ-ਵਚਨ

੧. **'ਨਾਮੁ' ਹਮਾਰੀ ਸਾਚੀ ਰਾਸਿ ॥੩॥੨੫॥** *(ਪੰਨਾ ੧੧੪੨)*

੨. **'ਗੁਰੁ' ਮੇਰੀ ਪੂਜਾ 'ਗੁਰੁ' ਗੋਬਿੰਦੁ ॥੧॥੯॥** *(ਪੰਨਾ ੮੬੪)*

੩. **ਅਬ 'ਮਨੁ' ਉਲਟਿ ਸਨਾਤਨੁ ਹੂਆ ॥੩॥੧੭॥** *(ਪੰਨਾ ੩੨੭)*

ਉਪਰੋਕਤ ਤੁਕਾਂ ਵਿਚ ਆਏ ਸ਼ਬਦਾਂ; 'ਨਾਮੁ', 'ਗੁਰੁ' ਅਤੇ 'ਮਨੁ' ਦੇ ਅੰਤਲੇ ਅੱਖਰਾਂ ਨੂੰ ਲੱਗਾ ਪਿਛੇਤਰ-ਚਿੰਨ੍ਹ ( ੁ ) 'ਪੁਲਿੰਗ, ਇਕ-ਵਚਨ' ਦਾ ਸੂਚਕ ਹੈ। ਇਹ ਸਾਰੇ ਸ਼ਬਦ ਕਰਤਾ-ਕਾਰਕ, ਪੁਲਿੰਗ, ਇਕ-ਵਚਨ ਦੇ ਸਾਧਾਰਨ ਰੂਪ ਵਾਲੇ ਨਾਂਵ ਹਨ।

#### ਬਹੁ-ਵਚਨ

੧. **'ਸਾਕਤ' ਮਰਹਿ 'ਸੰਤ' ਸਭਿ ਜੀਵਹਿ ॥੩॥੧੩॥** *(ਪੰਨਾ ੩੨੬)*

---

੧. 'ਅਵਿਐ' ਦਾ ਅਰਥ ਹੈ—ਨਾ ਬਦਲਣ ਵਾਲਾ ਚਿੰਨ੍ਹ।

२. **'ਸੰਤ' 'ਭਗਤ' ਪਰਵਾਣੁ ਜੋ ਪ੍ਰਭਿ ਭਾਇਆ ॥ਪਉੜੀ॥੨੬॥** *(ਪੰਨਾ ੬੫੨)*

੩. **'ਸੰਤ' 'ਸਾਜਨ' 'ਸਿਖ' ਭਏ ਸੁਹੇਲੇ ॥੪॥੮॥** *(ਪੰਨਾ ੧੩੪੦)*

ਉਪਰੋਕਤ ਤੁਕਾਂ ਵਿਚ ਆਏ ਸ਼ਬਦ 'ਸਾਕਤ', 'ਸੰਤ', 'ਭਗਤ', 'ਸਾਜਨ', 'ਸਿਖ', ਇਹ ਸਾਰੇ ਕਰਤਾ ਕਾਰਕ ਨਾਂਵ ਦੇ ਸਾਧਾਰਨ ਰੂਪ ਹਨ। ਇਹਨਾਂ ਦਾ ਅੰਤਲਾ ਪਿਛੇਤਰ (ਮੁਕਤਾ) 'ਬਹੁ-ਵਚਨ, ਪੁਲਿੰਗ' ਦਾ ਸੂਚਕ ਹੈ।

## (ਅ) ਸੰਬੰਧਕੀ-ਰੂਪ

ਨਾਂਵ-ਸ਼ਬਦਾਂ ਦੇ ਅਜਿਹੇ ਰੂਪ ਜਦੋਂ ਇਹਨਾਂ ਨਾਲ ਕੋਈ ਵੱਖਰਾ ਸੰਬੰਧਕੀ-ਪਦ ਹੋਵੇ; ਜਿਵੇਂ :

੧. **'ਸਿਖ' ਕੀ ਗੁਰੁ ਦੁਰਮਤਿ ਮਲੁ ਹਿਰੈ ॥੧॥੧੮॥** *(ਪੰਨਾ ੨੮੬)*

੨. **'ਗੁਰ' ਕਉ ਕੁਰਬਾਨੁ ਜਾਉ ਹਾਂ ॥੨॥੧੬੧॥** *(ਪੰਨਾ ੪੧੦)*

੩. **'ਮਨ' ਮਹਿ ਸਿੰਚਹੁ ਹਰਿ ਹਰਿ ਨਾਮ ॥੧॥੨੫॥** *(ਪੰਨਾ ੮੦੭)*

ਉਪਰੋਕਤ ਤੁਕਾਂ ਵਿਚ ਆਏ ਸ਼ਬਦ 'ਸਿਖ', 'ਗੁਰ' ਅਤੇ 'ਮਨ' ਸੰਬੰਧਕੀ-ਰੂਪ ਵਾਲੇ ਨਾਂਵ ਹਨ, ਕਿਉਂਜੁ ਇਹਨਾਂ ਨਾਲ ਕ੍ਰਮਵਾਰ 'ਕੀ', 'ਕਉ' ਅਤੇ 'ਮਹਿ' ਸੰਬੰਧਕੀ-ਪਦ ਵੱਖਰੇ ਤੌਰ 'ਤੇ ਆਏ ਹਨ।

## (ੲ) ਸੰਮਿਲਤ-ਸੰਬੰਧਕੀ-ਰੂਪ

ਨਾਂਵ-ਸ਼ਬਦਾਂ ਦੇ ਅਜਿਹੇ ਰੂਪ, ਜਦੋਂ ਇਹਨਾਂ ਦੇ ਅੰਤਲੇ ਅੱਖਰ ਨਾਲ ਕੋਈ ਕਾਰਕ-ਚਿੰਨ੍ਹ (ਵਿਭੱਕਤੀ) ਪਿਛੇਤਰ ਦੇ ਰੂਪ ਵਿਚ ਸੰਮਿਲਤ ਹੋ ਕੇ ਆਵੇ; ਜਿਵੇਂ :

੧. **'ਗੁਰਿ' ਪਕੜਾਏ ਪ੍ਰਭ ਕੇ ਪੈਰਾ ॥੧੫॥੧੩॥** *(ਪੰਨਾ ੧੦੮੫)*

੨. **'ਮਨਹਿ' ਬਿਆਪਤ ਅਨਿਕ ਤਰੰਗਾ ॥੧॥੧॥** *(ਪੰਨਾ ੭੫੮)*

੩. **'ਧੰਨੈ' ਸੇਵਿਆ ਬਾਲ ਬੁਧਿ ॥੫॥੧॥** *(ਪੰਨਾ ੧੧੯੨)*

੪. **ਕਾਚੈ 'ਕਰਵੈ' ਰਹੈ ਨ ਪਾਨੀ ॥੨॥੨॥** *(ਪੰਨਾ ੭੯੨)*

ਉਪਰੋਕਤ ਤੁਕਾਂ ਵਿਚ ਆਏ 'ਗੁਰਿ', 'ਮਨਹਿ', 'ਧੰਨੈ' ਅਤੇ 'ਕਰਵੈ'; ਇਹ ਸਾਰੇ ਸ਼ਬਦ ਸੰਮਿਲਤ-ਸੰਬੰਧਕੀ ਰੂਪ ਵਾਲੇ ਨਾਂਵ ਹਨ, ਕਿਉਂਕਿ ਇਹ ਰੂਪ 'ਗੁਰ', 'ਮਨ', 'ਧੰਨਾ', 'ਕਰਵਾ' ਨਾਂਵ-ਸ਼ਬਦਾਂ ਦੇ ਅੰਤ ਵਿਚ ਕ੍ਰਮਵਾਰ 'ਿ', 'ਹਿ', 'ੈ' ਕਾਰਕ-ਚਿੰਨ੍ਹ (ਵਿਭੱਕਤੀਆਂ) ਸੰਮਿਲਤ ਕਰਨ ਨਾਲ ਬਣੇ ਹਨ।

***ਨੋਟ :*** ਨਿਰਸੰਦੇਹ ਨਾਂਵ-ਸ਼ਬਦਾਂ ਨਾਲ ਸੰਮਿਲਤ ਰੂਪ ਵਿਚ ਆਏ ਇਹ ਕਾਰਕ-ਚਿੰਨ੍ਹ ਸੰਬੰਧਕੀ-ਪਦਾਂ ਦੇ ਹੀ ਸੂਚਕ ਹਨ; ਜਿਵੇਂ :

ਗੁਰਿ = ਗੁਰ ਨੇ, ਮਨਹਿ = ਮਨ ਨੂੰ, ਧੰਨੈ = (ਭਗਤ) ਧੰਨੇ ਨੇ, ਕਰਵੈ = ਕਰਵੇ ਵਿਚ।

## (ਸ) ਸੰਬੋਧਨੀ-ਰੂਪ

ਨਾਂਵ-ਸ਼ਬਦਾਂ ਦੇ ਉਹ ਰੂਪ, ਜੋ ਕਿਸੇ ਨੂੰ ਸੰਬੋਧਨ ਕਰਨ ਲਈ ਵਰਤੇ ਜਾਣ ਅਤੇ ਇਸ ਮੰਤਵ ਲਈ ਉਹਨਾਂ ਨਾਲ ਕੋਈ ਵੱਖਰਾ ਸੰਬੋਧਨੀ-ਪਦ ਵਰਤਿਆ ਹੋਵੇ, ਜਾਂ ਕੋਈ ਸੰਬੋਧਨੀ-ਪਿਛੇਤਰ ਸੰਮਿਲਤ ਕੀਤਾ ਹੋਵੇ; ਜਿਵੇਂ:

### (ੳ) ਵੱਖਰੇ ਸੰਬੋਧਨੀ-ਪਦ ਦੀ ਵਰਤੋਂ

੧. **'ਮਨ ਰੇ' ਕਉਨੁ ਕੁਮਤਿ ਤੈ ਲੀਨੀ ॥ਰਹਾਉ॥੩॥** *(ਪੰਨਾ ੬੩੨)*

੨. **'ਅਰੀ ਬਾਈ' ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥੨॥** *(ਪੰਨਾ ੫੨੬)*

੩. **'ਹੇ ਗੋਬਿੰਦ' 'ਹੇ ਗੋਪਾਲ' 'ਹੇ ਦਇਆਲ ਲਾਲ' ॥ਰਹਾਉ॥੩੦॥** *(ਪੰਨਾ ੧੨੭੩)*

੪. **'ਏ ਰਸਨਾ' ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥੩੨॥** *(ਪੰਨਾ ੯੨੧)*

### (ਅ) ਸੰਮਿਲਤ-ਸੰਬੋਧਨੀ ਪਿਛੇਤਰ ਦੀ ਵਰਤੋਂ

੧. **'ਮੇਰੇ ਗੋਵਿੰਦਾ' ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥ਰਹਾਉ॥੬੭॥** *(ਪੰਨਾ ੪੦)*

੨. **'ਫਰੀਦਾ' ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥੬॥** *(ਪੰਨਾ ੧੩੭੮)*

੩. **'ਮੂੜੇ' ਰਾਮੁ ਜਪਹੁ ਗੁਣ ਸਾਰਿ ॥ਰਹਾਉ॥੧੪॥** *(ਪੰਨਾ ੧੯)*

੪. **'ਸੰਤਹੁ' ਮਨ ਪਵਨੈ ਸੁਖੁ ਬਨਿਆ ॥ਰਹਾਉ॥੧੦॥** *(ਪੰਨਾ ੬੫੬)*

***ਨੋਟ:*** (੧) ਉਪਰੋਕਤ ਤੁਕਾਂ ਵਿਚ ਗੋਬਿੰਦਾ, ਫਰੀਦਾ, ਮੂੜੇ, ਸੰਤਹੁ ਵਿਚ ਅੰਤਲੇ ਪਿਛੇਤਰ (ਾ), (ੇ), ਅਤੇ (ਹੁ) ਸੰਬੋਧਨ-ਵਾਚੀ ਹਨ।

(੨) ਗੁਰਬਾਣੀ ਵਿਚ ਕਈ ਨਾਂਵ ਆਪਣੇ ਮੂਲ ਰੂਪ ਵਿਚ ਹੀ ਸੰਬੋਧਨ ਕਾਰਕ ਵਿਚ ਵਰਤੇ ਮਿਲਦੇ ਹਨ:

੧. **'ਮਨ' ਸਮਝੁ ਛੋਡਿ ਆਵਾਇਲੇ ॥ਰਹਾਉ॥੪॥੨॥** *(ਪੰਨਾ ੮੬੨)*

੨. **'ਬਾਬਾ' ਬਿਖੁ ਦੇਖਿਆ ਸੰਸਾਰੁ ॥ਰਹਾਉ॥੪੬॥** *(ਪੰਨਾ ੩੮੨)*

੩. **'ਗੁਰ' ਤਾਰਿ ਤਾਰਣਹਾਰਿਆ ॥ਰਹਾਉ॥੩॥੬॥** *(ਪੰਨਾ ੮੭੮)*

## ੭.੫. ਕਾਰਕ-ਰੂਪ-ਸਾਧਨਾ

ਲਿੰਗ, ਵਚਨ ਅਤੇ ਕਾਰਕ-ਰੂਪ ਕਰਕੇ ਕਿਸੇ ਸੰਗਿਆ-ਸ਼ਬਦ ਦੇ ਵੱਖ ਵੱਖ ਰੂਪ ਬਣਦੇ ਹਨ। ਉਹਨਾਂ ਸਾਰੇ ਰੂਪਾਂ ਨੂੰ ਤਰਤੀਬ-ਵਾਰ ਨਿਰੂਪਣ ਕਰਨ ਨੂੰ ਕਾਰਕ-ਰੂਪ-ਸਾਧਨਾ ਕਹੀਦਾ ਹੈ।

***ਨੋਟ:*** ਅਗਲੇ ਅਧਿਆਇ ਵਿਚ ਹਰੇਕ ਕਾਰਕ ਨੂੰ ਲੈ ਕੇ ਨਾਂਵ-ਸ਼ਬਦਾਂ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ (ਮੁਕਤਾ-ਅੰਤਿਕ, ਕੰਨਾ-ਅੰਤਿਕ, ਸਿਹਾਰੀ-ਅੰਤਿਕ, ਬਿਹਾਰੀ-ਅੰਤਿਕ, ਔਂਕੜ-ਅੰਤਿਕ, ਆਦਿ) ਦੇ ਪੁਲਿੰਗ ਅਤੇ ਇਸਤਰੀ-ਲਿੰਗ, ਇਕ-ਵਚਨ ਅਤੇ ਬਹੁ-ਵਚਨ ਰੂਪ ਵੱਖਰੇ ਵੱਖਰੇ ਤੌਰ 'ਤੇ ਨਿਰੂਪਣ ਕੀਤੇ ਗਏ ਹਨ।

## ੭.੬. ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਵੱਖੋ ਵੱਖਰੀ ਬਣਤਰ ਵਾਲੇ ਨਾਂਵ-ਸ਼ਬਦਾਂ ਲਈ ਵੱਖੋ ਵੱਖਰੇ ਕਾਰਕ-ਚਿੰਨ੍ਹ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੯ ਉੱਤੇ ਆਏ ਸ਼ਬਦ ਨੰ: ੧੦ ਨਾਲ ਸੰਬੰਧਤ 'ਰਹਾਉ' ਦੀ ਦੁਪੰਗਤੀ ਇਸ ਪ੍ਰਕਾਰ ਹੈ:

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥**
**ਪੂਛਹੁ 'ਬ੍ਰਹਮੇ' 'ਨਾਰਦੈ' 'ਬੇਦ ਬਿਆਸੈ' ਕੋਇ॥ਰਹਾਉ॥੧੦॥** *(ਪੰਨਾ ੫੯)*

ਦੁਪੰਗਤੀ ਦਾ ਅਰਥ ਇਸ ਪ੍ਰਕਾਰ ਹੈ:

"ਹੇ ਭਾਈ! ਸਤਿਗੁਰੂ ਤੋਂ ਬਗ਼ੈਰ ਗਿਆਨ (ਪ੍ਰਾਪਤ) ਨਹੀਂ ਹੋ ਸਕਦਾ, (ਬੇਸ਼ਕ ਇਹ ਗੱਲ) ਬ੍ਰਹਮਾ ਨੂੰ, ਨਾਰਦ ਨੂੰ ਜਾਂ ਬੇਦ ਬਿਆਸ ਨੂੰ ਪੁਛ ਵੇਖੋ।"

ਇਹ ਤਿੰਨੇ ਹੀ ਨਾਂਵ ('ਬ੍ਰਹਮੇ', 'ਨਾਰਦੈ', 'ਬੇਦ ਬਿਆਸੈ') ਸੰਪ੍ਰਦਾਨ ਕਾਰਕ ਵਿਚ ਹਨ ਅਤੇ ਇਹਨਾਂ ਤਿੰਨਾਂ ਦੇ ਅੰਤਲੇ ਅੱਖਰਾਂ ਨਾਲ ਸੰਪ੍ਰਦਾਨ ਕਾਰਕ ਦਾ ਕਾਰਕ-ਚਿੰਨ੍ਹ ਸੰਮਿਲਤ ਕੀਤਾ ਹੋਇਆ ਹੈ। ਪ੍ਰਸ਼ਨ ਉਠਦਾ ਹੈ ਕਿ ਇਹਨਾਂ ਤਿੰਨਾਂ ਹੀ ਨਾਂਵ-ਸ਼ਬਦਾਂ ਲਈ ਕਾਰਕ-ਚਿੰਨ੍ਹ ਇਕਸਾਰ ਕਿਉਂ ਨਹੀਂ?

ਉੱਤਰ ਇਹ ਹੈ ਕਿ ਪਹਿਲੇ ਨਾਂਵ (ਬ੍ਰਹਮਾ) ਅਤੇ ਪਿਛਲੇ ਦੋਹਾਂ ਨਾਂਵਾਂ (ਨਾਰਦ ਅਤੇ ਬੇਦ ਬਿਆਸ) ਦੀ, ਅੰਤਲੇ ਸ੍ਵਰ ਦੇ ਆਧਾਰ 'ਤੇ ਬਣਤਰ ਇਕਸਾਰ ਨਹੀਂ। ਨਾਂਵ-ਸ਼ਬਦ 'ਬ੍ਰਹਮਾ' ਕੰਨਾ-ਅੰਤਿਕ ਨਾਂਵ ਹੈ, ਜਦ ਕਿ 'ਨਾਰਦ' ਅਤੇ 'ਬੇਦ ਬਿਆਸ' ਦੋਵੇਂ ਮੁਕਤਾ-ਅੰਤਿਕ ਨਾਂਵ ਹਨ।

**ਏਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਅੰਤਲੀਆਂ ਮੂਲਕ-ਅੰਗੀ ਲਗਾਂ-ਮਾਤ੍ਰਾਂ ਦੇ ਆਧਾਰ 'ਤੇ ਨਾਂਵ-ਸ਼ਬਦਾਂ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ [ਮੁਕਤਾ-ਅੰਤਿਕ ਸ਼ਬਦ, ਕੰਨਾ-ਅੰਤਿਕ ਸ਼ਬਦ, ਸਿਹਾਰੀ-ਅੰਤਿਕ ਸ਼ਬਦ, ਬਿਹਾਰੀ-ਅੰਤਿਕ ਸ਼ਬਦ, ਔਂਕੜ-ਅੰਤਿਕ ਸ਼ਬਦ, ਆਦਿ] ਲਈ ਹਰੇਕ ਕਾਰਕ ਦੀਆਂ ਵੱਖਰੀਆਂ ਵੱਖਰੀਆਂ ਵਿਭੱਕਤੀਆਂ ਹੁੰਦੀਆਂ ਹਨ; ਪੁਲਿੰਗ ਸ਼ਬਦਾਂ ਲਈ ਹੋਰ, ਇਸਤਰੀ-ਲਿੰਗ ਸ਼ਬਦਾਂ ਲਈ ਹੋਰ, ਇਕ-ਵਚਨ ਸ਼ਬਦਾਂ ਲਈ ਹੋਰ ਅਤੇ ਬਹੁ-ਵਚਨ ਸ਼ਬਦਾਂ ਲਈ ਹੋਰ।**

ਸੋ, ਉਪਰੋਕਤ ਨੇਮ ਅਨੁਸਾਰ ਕੰਨਾ-ਅੰਤਿਕ ਨਾਂਵ 'ਬ੍ਰਹਮਾ' ਦੇ ਅੰਤ ਵਿਚ ਸੰਪ੍ਰਦਾਨ ਕਾਰਕ ਦਾ ਕਾਰਕ-ਚਿੰਨ੍ਹ ਲਾਂ ( ੇ) ਸੰਮਿਲਤ ਹੋਇਆ ਹੋਇਆ ਹੈ, ਜਦ ਕਿ ਮੁਕਤਾ-ਅੰਤਿਕ ਨਾਂਵ 'ਨਾਰਦ' ਅਤੇ 'ਬੇਦ ਬਿਆਸ' ਦੇ ਅੰਤ ਵਿਚ ਸੰਪ੍ਰਦਾਨ ਕਾਰਕ ਦੇ ਕਾਰਕ-ਚਿੰਨ੍ਹ ਦੁਲਾਵਾਂ ( ੈ) ਦੀ ਵਰਤੋਂ ਕੀਤੀ ਹੋਈ ਹੈ।

ਸੋ, ਗੁਰਬਾਣੀ ਵਿਚਲੇ ਕਿਸੇ ਵੀ ਨਾਂਵ-ਸ਼ਬਦ ਦੇ ਅਰਥ ਕਰਨ ਲਗਿਆਂ ਪਹਿਲਾਂ ਉਸ ਸ਼ਬਦ ਦੀ ਮੂਲਕ-ਬਣਤਰ ਨੂੰ ਸਾਹਮਣੇ ਰੱਖਣਾ ਬਣਦਾ ਹੈ, ਫਿਰ ਉਸ ਨੂੰ ਲੱਗੇ ਕਾਰਕ-ਚਿੰਨ੍ਹ ਦਾ ਧਿਆਨ ਰੱਖਣਾ ਜ਼ਰੂਰੀ ਹੁੰਦਾ ਹੈ।

ਸਥਿਤੀ ਨੂੰ ਵਧੇਰੇ ਸਪੱਸ਼ਟ ਕਰਨ ਲਈ ਕੁਝ ਹੋਰ ਉਦਾਹਰਣਾਂ ਲੈ ਕੇ ਉਹਨਾਂ ਉੱਤੇ ਵਿਚਾਰ ਕਰਨੀ ਲਾਹੇਵੰਦੀ ਹੋਵੇਗੀ।

**੧. ਰਾਮਕਲੀ ਕੀ ਵਾਰ ਰਾਇ 'ਬਲਵੰਡਿ' ਤਥਾ 'ਸਤੈ' 'ਡੂਮਿ' ਆਖੀ॥ਸਿਰਲੇਖ॥** *(ਪੰਨਾ ੯੬੪)*

੨. 'ਗੁਰਿ' 'ਪੂਰੈ' ਕਿਰਪਾ ਧਾਰੀ ॥
ਪ੍ਰਭਿ ਪੂਰੀ ਲੋਚ ਹਮਾਰੀ ॥੧॥੫੩॥ *(ਪੰਨਾ ੬੨੧)*

੩. 'ਅਪਨੈ' 'ਘਰਿ' ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥੨॥੨॥ *(ਪੰਨਾ ੭੬੪)*

੪. 'ਸਾਚੈ' 'ਸਬਦਿ' ਸਹਜ ਧੁਨਿ ਉਪਜੈ 'ਮਨਿ' 'ਸਾਚੈ' ਲਿਵ ਲਾਈ ॥੬॥੨॥ *(ਪੰਨਾ ੧੨੩੪)*

## ਉਦਾਹਰਣ ਨੰ: ੧

- 'ਬਲਵੰਡ' ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਹੈ। ਇਸ ਲਈ ਇਸ ਦੇ ਅੰਤ ਵਿਚ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸੰਮਿਲਤ ਕੀਤਾ ਹੋਇਆ ਹੈ।
- 'ਸਤਾ' ਕੰਨਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਹੈ। ਇਸ ਲਈ ਇਸ ਦੇ ਅੰਤ ਵਿਚ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਦੁਲਾਵਾਂ ( ੈ) ਸੰਮਿਲਤ ਕੀਤਾ ਹੋਇਆ ਹੈ। ਏਸੇ ਨਾਂਵ (ਸਤਾ) ਨਾਲ ਸੰਬੰਧਤ ਵਿਸ਼ੇਸ਼ਣ 'ਡੂਮ' ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਸ਼ਬਦ ਹੈ, ਇਸ ਲਈ ਇਸ ਨਾਲ ਮੁਕਤਾ-ਅੰਤਿਕ ਸ਼ਬਦ-ਸ਼੍ਰੇਣੀ ਨਾਲ ਸੰਬੰਧਤ ਕਰਤਾ-ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸੰਮਿਲਤ ਹੋਇਆ ਹੈ।

## ਉਦਾਹਰਣ ਨੰ: ੨

'ਗੁਰ' ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਹੈ। ਇਸ ਲਈ ਇਸ ਨਾਲ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸੰਮਿਲਤ ਹੋਇਆ ਹੈ। ਇਸ ਨਾਂਵ ਨਾਲ ਸੰਬੰਧਤ ਵਿਸ਼ੇਸ਼ਣ 'ਪੂਰਾ' ਕੰਨਾ-ਅੰਤਿਕ ਸ਼ਬਦ ਹੋਣ ਕਾਰਨ ਇਸ ਦੇ ਅੰਤ ਵਿਚ ਇਸ ਸ਼ਬਦ-ਸ਼੍ਰੇਣੀ ਲਈ ਕਰਤਾ-ਕਾਰਕ ਦਾ ਚਿੰਨ੍ਹ ਦੁਲਾਵਾਂ ( ੈ) ਸੰਮਿਲਤ ਹੋਇਆ ਹੈ।

## ਉਦਾਹਰਣ ਨੰ: ੩

'ਘਰ' ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਹੈ। ਇਸ ਲਈ, ਇਸ ਦੇ ਅੰਤ ਵਿਚ ਅਧਿਕਰਣ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸੰਮਿਲਤ ਹੋਇਆ ਹੈ। ਇਸ ਨਾਂਵ ਨਾਲ ਸੰਬੰਧਤ ਪੜਨਾਵੀਂ ਵਿਸ਼ੇਸ਼ਣ (ਅਪਨਾ) ਕੰਨਾ-ਅੰਤਿਕ ਪੁਲਿੰਗ, ਇਕ-ਵਚਨ ਸ਼ਬਦ ਹੈ, ਇਸ ਲਈ ਇਸ ਸ਼ਬਦ ਨਾਲ ਕੰਨਾ-ਅੰਤਿਕ ਸ਼ਬਦ-ਸ਼੍ਰੇਣੀ ਲਈ ਅਧਿਕਰਣ ਕਾਰਕ ਦੇ ਕਾਰਕ-ਚਿੰਨ੍ਹ ਦੁਲਾਵਾਂ ( ੈ) ਦੀ ਵਰਤੋਂ ਕੀਤੀ ਹੋਈ ਹੈ।

## ਉਦਾਹਰਣ ਨੰ: ੪

'ਸਬਦ' ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਹੈ। ਇਸ ਲਈ ਇਸ ਦੇ ਅੰਤ ਵਿਚ ਕਰਣ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸੰਮਿਲਤ ਹੋਇਆ ਹੈ। ਇਸ ਨਾਂਵ ਨਾਲ ਸੰਬੰਧਤ ਵਿਸ਼ੇਸ਼ਣ (ਸਾਚਾ) ਚੂੰਕਿ ਕੰਨਾ-ਅੰਤਿਕ ਸ਼ਬਦ ਹੈ, ਇਸ ਲਈ, ਇਸ ਸ਼ਬਦ ਨਾਲ ਕੰਨਾ-ਅੰਤਿਕ ਸ਼ਬਦ-ਸ਼੍ਰੇਣੀ ਲਈ ਕਰਣ ਕਾਰਕ ਦੇ ਕਾਰਕ-ਚਿੰਨ੍ਹ ਦੁਲਾਵਾਂ ( ੈ) ਦੀ ਵਰਤੋਂ ਕੀਤੀ ਹੋਈ ਹੈ।

## ੮. ਕਰਤਾ ਕਾਰਕ (Nominative Case)

### ੮.੧. ਕਰਤਾ ਕਾਰਕ ਦੀ ਪਰਿਭਾਸ਼ਾ

"ਕਿਸੇ ਵਾਕ ਵਿਚਲਾ ਉਹ ਨਾਂਵ/ਪੜਨਾਂਵ, ਜੋ ਵਾਕ ਦੀ ਕ੍ਰਿਆ ਦੇ ਕਰਨ ਵਾਲੇ (ਕਰਤਾ) ਦਾ ਸੂਚਕ ਹੋਵੇ ਜਾਂ ਅਪੂਰਣ ਕ੍ਰਿਆ ਵਾਲੇ ਵਾਕ ਦਾ [1]ਉਦੇਸ਼ (subject) ਹੋਵੇ, ਕਰਤਾ ਕਾਰਕ ਵਿਚ ਹੁੰਦਾ ਹੈ।"

### ੮.੨. ਕਰਤਾ ਕਾਰਕ ਵਿਚਲੇ ਨਾਂਵ ਦੇ ਕਾਰਕ-ਰੂਪ

ਕਰਤਾ ਕਾਰਕ ਵਿਚ ਨਾਂਵ ਦੇ ਹੇਠ ਲਿਖੇ ਦੋ ਕਾਰਕ-ਰੂਪ ਵਰਤੇ ਮਿਲਦੇ ਹਨ:

੧. ਸਾਧਾਰਨ-ਰੂਪ।
੨. ਸੰਬੰਧਕੀ-ਰੂਪ।

### ੮.੨.੧. ਸਾਧਾਰਨ-ਰੂਪ

'ਸਾਧਾਰਨ-ਰੂਪ' ਤੋਂ ਭਾਵ ਹੈ ਨਾਂਵ ਦਾ ਅਜਿਹਾ ਰੂਪ, ਜਦੋਂ ਇਸ ਨਾਲ ਕੋਈ ਸੰਬੰਧਕੀ-ਪਦ, ਵੱਖਰੇ ਤੌਰ 'ਤੇ ਨਾ ਆਵੇ, ਜਾਂ ਇਸ ਦੇ ਅੰਤ ਵਿਚ ਕੋਈ ਸੰਬੰਧ-ਸੂਚਕ ਚਿੰਨ੍ਹ (ਕਾਰਕ-ਚਿੰਨ੍ਹ) ਸੰਮਿਲਤ ਨਾ ਕੀਤਾ ਹੋਵੇ।

***ਨੋਟ:*** (੧) 'ਅਪੂਰਣ ਕ੍ਰਿਆ' ਵਾਲੇ ਵਾਕ ਦਾ ਕਰਤਾ-ਕਾਰਕ ਨਾਂਵ, ਸਾਧਾਰਨ-ਰੂਪ ਵਿਚ, ਉਦੇਸ਼ (subject) ਦੇ ਤੌਰ 'ਤੇ ਆਉਂਦਾ ਹੈ; ਜਿਵੇਂ:

- 'ਬ੍ਰਹਮ' ਸਰਬ-ਵਿਆਪੀ ਹੈ।
- 'ਭਾਈ ਘਨ੍ਹਈਆ' ਜੀ ਵੱਡੇ ਪਰਉਪਕਾਰੀ ਸਨ।
- 'ਖ਼ਾਲਸਾ' ਸਦਾ ਚੜ੍ਹਦੀ ਕਲਾ ਵਿਚ ਰਹੇਗਾ।

(੨) ਅਕਰਮਕ ਕ੍ਰਿਆਂ ਵਾਲੇ ਵਾਕ ਵਿਚ ਕਰਤਾ-ਕਾਰਕ ਨਾਂਵ ਸਦਾ ਸਾਧਾਰਨ-ਰੂਪ ਵਿਚ ਹੀ ਹੁੰਦਾ ਹੈ; ਜਿਵੇਂ:

- 'ਮਨ' ਟਿਕ ਗਿਆ।
- 'ਖ਼ਾਲਸਾ' ਰਾਜ ਕਰੇਗਾ, 'ਵੈਰੀ' ਭੱਜੇਗਾ।
- 'ਸਚਿਆਰ ਮਨੁੱਖ' ਸਦਾ ਵਿਗਸਦਾ ਹੈ।

(੩) ਜੇ ਵਾਕ ਦਾ ਕਰਤਾ, 'ਸਾਧਾਰਨ-ਰੂਪ' ਅਥਵਾ 'ਸੰਬੰਧਕ-ਰਹਿਤ' ਹੋਵੇ ਤਾਂ ਕ੍ਰਿਆ ਦਾ ਲਿੰਗ ਅਤੇ ਵਚਨ ਵੀ 'ਕਰਤਾ' ਅਨੁਸਾਰ ਹੁੰਦਾ ਹੈਂ; ਜਿਵੇਂ ਉਪਰੋਕਤ ਉਦਾਹਰਣਾਂ ਤੋਂ ਪ੍ਰਗਟ ਹੈ।

**ਪਰ**

ਜਦੋਂ ਵਾਕ ਦਾ 'ਕਰਤਾ' 'ਸੰਬੰਧਕੀ-ਰੂਪ' ਅਥਵਾ 'ਸੰਬੰਧਕ-ਸਹਿਤ' ਹੋਵੇ ਅਤੇ

---

੧. ਉਦੇਸ਼ (subject)—ਕਿਸੇ ਵਾਕ ਵਿਚ ਜਿਸ ਵਿਅਕਤੀ ਜਾਂ ਵਸਤੂ ਬਾਰੇ ਕੁਝ ਕਿਹਾ ਗਿਆ ਹੋਵੇ, ਉਸ ਦਾ ਵਾਚਕ-ਨਾਂਵ ਵਾਕ ਦਾ ਉਦੇਸ਼ ਹੁੰਦਾ ਹੈ।

'ਕਰਮ' ਸਾਧਾਰਨ-ਰੂਪ ਵਿਚ ਹੋਵੇ ਤਾਂ ਕ੍ਰਿਆ ਦਾ ਲਿੰਗ, ਵਚਨ ਕਰਮ ਅਨੁਸਾਰ ਹੁੰਦਾ ਹੈ; ਜਿਵੇਂ :

- 'ਸਤਿਗੁਰੂ' ਸਿਖ ਦੀ ਪ੍ਰਤਿਪਾਲ ਕਰਦਾ ਹੈ। (ਸਾਧਾਰਨ-ਰੂਪ)
- ਸਤਿਗੁਰੂ ਨੇ ਸਿਖ ਦੇ ਪਾਪ ਕੱਟ ਦਿੱਤੇ। (ਸੰਬੰਧਕੀ-ਰੂਪ)
- ਸਤਿਗੁਰੂ ਨੇ ਸਿਖ ਦੀ ਪੈਜ ਰੱਖੀ। (ਸੰਬੰਧਕੀ-ਰੂਪ)

## ੮.੨.੨. ਸੰਬੰਧਕੀ-ਰੂਪ

ਸੰਬੰਧਕੀ-ਰੂਪ ਤੋਂ ਭਾਵ ਹੈ ਨਾਂਵ ਦਾ ਅਜਿਹਾ ਰੂਪ, ਜਦੋਂ ਇਸ ਨਾਲ ਕੋਈ ਸੰਬੰਧਕੀ-ਪਦ ਵੱਖਰੇ ਰੂਪ ਵਿਚ ਆਵੇ, ਜਾਂ ਅੰਤ ਵਿਚ ਕੋਈ ਸੰਬੰਧ-ਸੂਚਕ ਚਿੰਨ੍ਹ ਸੰਮਿਲਤ ਹੋਇਆ ਹੋਵੇ।

*ਨੋਟ :* (੧) ਜਦੋਂ ਕਿਸੇ ਨਾਂਵ ਨਾਲ ਕੋਈ ਸੰਬੰਧ-ਸੂਚਕ ਚਿੰਨ੍ਹ ਸੰਮਿਲਤ ਕੀਤਾ ਗਿਆ ਹੋਵੇ ਤਾਂ ਅਜਿਹੇ ਨਾਂਵ ਨੂੰ ਸੰਮਿਲਤ ਸੰਬੰਧਕੀ-ਰੂਪ ਵਾਲਾ ਕਹੀਦਾ ਹੈ।

(੨) ਸੰਬੰਧਕੀ-ਰੂਪ ਵਾਲੇ ਕਰਤਾ-ਕਾਰਕ ਨਾਂਵ ਦਾ ਨਿਸਚਿਤ ਸੰਬੰਧਕੀ-ਪਦ 'ਨੇ' ਹੈ, ਜਿਸ ਦੀ ਵਰਤੋਂ ਪ੍ਰਾਚੀਨ ਅਤੇ ਨਵੀਨ ਪੰਜਾਬੀ ਵਾਰਤਕ ਵਿਚ ਤਾਂ ਮਿਲਦੀ ਹੈ, ਪਰ ਗੁਰਬਾਣੀ ਵਿਚ 'ਨੇ' ਦੀ ਅੱਡਰੀ ਵਰਤੋਂ ਬਿਲਕੁਲ ਨਹੀਂ ਮਿਲਦੀ। ਇਸ ਦੀ ਬਜਾਏ ਕੁਝ ਨਿਸਚਿਤ ਕਾਰਕ-ਚਿੰਨ੍ਹ ਨਾਂਵਾਂ ਦੇ ਅੰਤਲੇ ਅੱਖਰ ਨਾਲ ਸੰਮਿਲਤ ਕੀਤੇ ਮਿਲਦੇ ਹਨ, ਜਿਨ੍ਹਾਂ ਦਾ ਵਿਸਥਾਰ ਸਹਿਤ ਵੇਰਵਾ ਅੱਗੇ ਚੱਲ ਕੇ ਅੰਕ ੮.੩ ਵਿਚ ਦਿੱਤਾ ਗਿਆ ਹੈ।

(੩) ਕਰਤਾ ਕਾਰਕ ਦਾ ਸੰਬੰਧਕੀ-ਪਦ 'ਨੇ' ਹੇਠ ਲਿਖੀਆਂ ਹਾਲਤਾਂ ਵਿਚ ਆਉਂਦਾ ਹੈ :

(ੳ) ਜੇਕਰ ਵਾਕ ਦੀ ਕ੍ਰਿਆ ਸਕਰਮਿਕ (ਕਰਮ ਸਹਿਤ) ਅਤੇ ਭੂਤਕਾਲ ਵਿਚ ਹੋਵੇ; ਜਿਵੇਂ :

(i) ਸ੍ਰੀ ਗੁਰੂ ਅਰਜਨ ਦੇਵ ਜੀ 'ਨੇ' ਪਾਵਨ ਸਰੂਪ ਦੀ ਸੰਪਾਦਨਾ ਸੰਮਤ ੧੬੬੧ ਵਿਚ ਕੀਤੀ ਸੀ। (ਪੂਰਵ ਭੂਤ)

(ii) ਸ: ਅਜੀਤ ਸਿੰਘ 'ਨੇ' ਸ੍ਵੈ-ਇੱਛਾ ਅਧੀਨ ਅੰਮ੍ਰਿਤ ਪਾਨ ਕੀਤਾ। (ਅਨਿਸਚਿਤ ਭੂਤ)

(iii) ਸਾਰੀ ਸੰਗਤ 'ਨੇ' ਲੰਗਰ ਛਕ ਲਿਆ ਹੈ। (ਸਮੀਪੀ ਭੂਤ)

(ਅ) ਜੇਕਰ ਕਿਸੇ ਅਪੂਰਣ ਕ੍ਰਿਆ ਵਾਲੇ ਵਾਕ ਵਿਚ ਅਪੂਰਣ ਕ੍ਰਿਆ ਦਾ ਪੂਰਕ 'ਭਾਵਾਰਥ' ਹੋਵੇ; ਜਿਵੇਂ :

(i) ਹਰੇਕ ਜੀਵ 'ਨੇ' ਆਪਣਾ ਬੀਜਿਆ ਆਪ ਹੀ ਖਾਣਾ ਹੈ।

(ii) ਹਰੇਕ ਜੀਵ 'ਨੇ' ਅਵੱਸ਼ ਮਰਨਾ ਹੈ।

## ੮.੨.੩. ਕਰਤਾ ਕਾਰਕ ਨਾਂਵ ਦੀ ਪਛਾਣ-ਵਿਧੀ

ਕਿਸੇ ਵਾਕ ਦੀ ਕ੍ਰਿਆ ਨਾਲ ਹੇਠ ਲਿਖੇ ਪ੍ਰਸ਼ਨ-ਪਦ ਲਾਉਣ ਨਾਲ ਜੋ ਉੱਤਰ ਆਵੇ, ਉਹ ਕਰਤਾ ਕਾਰਕ ਨਾਂਵ ਹੋਵੇਗਾ :

- ਕਉਣ (ਕਿਹੜਾ) — ਜੇ ਵਾਕ ਦਾ ਕਰਤਾ-ਕਾਰਕ ਨਾਂਵ ਸਾਧਾਰਨ-ਰੂਪ ਵਾਲਾ ਹੋਵੇ।
- ਕੀ — ਜੇ ਵਾਕ ਦਾ ਕਰਤਾ ਕਾਰਕ ਨਾਂਵ ਸਾਧਾਰਨ-ਰੂਪ ਵਾਲਾ ਹੋਵੇ ਅਤੇ ਕਿਸੇ ਵਸਤੂ ਦਾ ਸੂਚਕ ਹੋਵੇ।
- ਕਿਸ ਨੇ — ਜੇ ਵਾਕ ਦਾ ਕਰਤਾ ਕਾਰਕ ਨਾਂਵ ਸੰਬੰਧਕੀ-ਰੂਪ ਵਾਲਾ ਹੋਵੇ।

**ਉਦਾਹਰਣਾਂ**

੧. **ਮੇਰਾ 'ਗੁਰੁ' ਹੋਆ ਆਪਿ ਸਹਾਈ ॥ਰਹਾਉ॥੨੪॥** *(ਪੰਨਾ ੬੧੫)*
ਪ੍ਰਸ਼ਨ : ਕੌਣ ਸਹਾਈ ਹੋਆ ?
ਉੱਤਰ : 'ਗੁਰੁ'। (ਕਰਤਾ ਕਾਰਕ ਨਾਂਵ)

੨. **ਨੈਨਹ ਦੇਖਤ ਇਹੁ 'ਜਗੁ' ਜਾਈ ॥੧॥੧੧॥** *(ਪੰਨਾ ੩੨੫)*
ਪ੍ਰਸ਼ਨ : ਕੀ ਜਾਈ ?
ਉੱਤਰ : 'ਜਗੁ'। (ਕਰਤਾ ਕਾਰਕ ਨਾਂਵ)

੩. **ਜੋ ਜੋ ਦਿਤਾ 'ਖਸਮਿ' ਸੋਈ ਸੁਖੁ ਪਾਇਆ ॥ਸਲੋਕ ੨॥੨੦॥** *(ਪੰਨਾ ੫੨੩)*
ਪ੍ਰਸ਼ਨ : ਕਿਸ ਨੇ ਦਿੱਤਾ ?
ਉੱਤਰ : ਖਸਮਿ (ਖਸਮ ਨੇ)। (ਕਰਤਾ ਕਾਰਕ ਨਾਂਵ, ਸੰਬੰਧਕੀ-ਰੂਪ)

## ੮.੩. ਗੁਰਬਾਣੀ ਵਿਚ ਵਰਤੇ ਕਰਤਾ ਕਾਰਕ ਦੇ ਕਾਰਕ-ਚਿੰਨ੍ਹਾਂ ਦਾ ਵੇਰਵਾ

ਗੁਰਬਾਣੀ ਵਿਚ ਵਰਤੇ, ਕਰਤਾ ਕਾਰਕ ਦੇ ਕਾਰਕ-ਚਿੰਨ੍ਹ ਪੁਲਿੰਗ ਨਾਂਵਾਂ ਦੇ ਹੋਰ ਹਨ ਅਤੇ ਇਸਤਰੀ-ਲਿੰਗ ਨਾਂਵਾਂ ਦੇ ਹੋਰ। ਪੁਲਿੰਗ ਅਤੇ ਇਸਤਰੀ-ਲਿੰਗ ਨਾਂਵਾਂ ਦੀਆਂ, ਇਹਨਾਂ ਦੇ ਅੰਤਲੇ-ਸੁਰ ਦੇ ਆਧਾਰ 'ਤੇ ਅੱਗੋਂ ਵੱਖ ਵੱਖ ਰੂਪ-ਸ਼੍ਰੇਣੀਆਂ ਹਨ। ਇਹਨਾਂ ਸਾਰੀਆਂ ਰੂਪ-ਸ਼੍ਰੇਣੀਆਂ ਦੇ ਨਾਂਵਾਂ ਦੇ ਵੱਖਰੇ ਵੱਖਰੇ ਕਾਰਕ-ਚਿੰਨ੍ਹ ਹਨ। ਇਹਨਾਂ ਦੇ ਵੀ ਅੱਗੋਂ ਇਕ-ਵਚਨ ਅਤੇ ਬਹੁ-ਵਚਨ ਦੇ ਕਾਰਕ-ਚਿੰਨ੍ਹਾਂ ਦਾ ਫ਼ਰਕ ਹੈ। ਵੇਰਵਾ ਇਸ ਪ੍ਰਕਾਰ ਹੈ :

| *ਪੁਲਿੰਗ ਨਾਂਵ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ ਦੇ ਲਿੰਗ ਅਤੇ ਵਚਨ ਦਾ ਵੇਰਵਾ* | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹ ਸਹਿਤ ਨਾਂਵਾਂ ਦੇ ਵੱਖ ਵੱਖ ਰੂਪ* |
|---|---|

**੧. ਮੁਕਤਾ-ਅੰਤਿਕ, ਪੁਲਿੰਗ ਨਾਂਵ**

ਇਕ-ਵਚਨ

| | | | |
|---|---|---|---|
| ਕਾਰਕ-ਚਿੰਨ੍ਹ | ( ੁ ) | (ਿ) | ਹਿ |
| ਕਾਰਕ-ਚਿੰਨ੍ਹ ਸਹਿਤ ਨਾਂਵ | ਗੁਰੁ | ਗੁਰਿ | ਗੁਰਹਿ |

ਬਹੁ-ਵਚਨ

| | | | | | | | |
|---|---|---|---|---|---|---|---|
| ਕਾਰਕ-ਚਿੰਨ੍ਹ | ਮੁਕਤਾ | ਾ | ਾਂ* | ੀ* | ਹ | ਹੁ | ਨ |
| ਕਾਰਕ-ਚਿੰਨ੍ਹ ਸਹਿਤ ਨਾਂਵ | ਸੰਤ | ਸੰਤਾ | ਸੰਤਾਂ | ਸੰਤੀ | ਸੰਤਹ | ਸੰਤਹੁ | ਸੰਤਨ |

| *ਪੁਲਿੰਗ ਨਾਂਵ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ ਦੇ ਲਿੰਗ ਅਤੇ ਵਚਨ ਦਾ ਵੇਰਵਾ* | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹ ਸਹਿਤ ਨਾਂਵਾਂ ਦੇ ਵੱਖ ਵੱਖ ਰੂਪ* |
|---|---|

**੨. ਕੰਨਾ-ਅੰਤਿਕ, ਪੁਲਿੰਗ ਨਾਂਵ**

| | | |
|---|---|---|
| ਕਾਰਕ-ਚਿੰਨ੍ਹ | ਮੂਲ-ਰੂਪ | ਅੰਤਲੇ (ਾ) ਦੀ ਥਾਂਵੇਂ ( ੈ) |
| ਇਕ-ਵਚਨ | ਦਾਤਾ | ਦਾਤੈ |
| ਬਹੁ-ਵਚਨ | ਅੰਤਲੇ ਕੰਨੇ ਦੇ ਬਦਲ ਵਿਚ ਹੇਠ ਲਿਖੇ ਕਾਰਕ-ਚਿੰਨ੍ਹ ਜੋੜਿਆਂ : | |

ੇ
ਦਾਤਾ ਤੋਂ ਦਾਤੇ

ਿਆ
ਵਣਜਾਰਾ ਤੋਂ ਵਣਜਾਰਿਆ

ੀ*
ਵਿਰਲਾ ਤੋਂ ਵਿਰਲੀ*

ਈ*
ਵਣਜਾਰਾ ਤੋਂ ਵਣਜਾਰਈ*

ਨ
ਮੁੰਡੀਆ ਤੋਂ ਮੁੰਡੀਅਨ

**੩. ਸਿਹਾਰੀ-ਅੰਤਿਕ, ਪੁਲਿੰਗ ਨਾਂਵ**

| | |
|---|---|
| ਕਾਰਕ-ਚਿੰਨ੍ਹ | ਮੂਲ ਰੂਪ |
| ਇਕ-ਵਚਨ | ਿ<br>ਹਰਿ |
| ਬਹੁ-ਵਚਨ | ਸੁਰਿ |

**੪. ਬਿਹਾਰੀ-ਅੰਤਿਕ, ਪੁਲਿੰਗ ਨਾਂਵ**

| | |
|---|---|
| ਕਾਰਕ-ਚਿੰਨ੍ਹ | ਮੂਲ-ਰੂਪ |
| ਇਕ-ਵਚਨ | ਗਿਆਨੀ, ਵਾਪਾਰੀ |
| ਬਹੁ-ਵਚਨ | ਅੰਤਲੀ ਬਿਹਾਰੀ ਦੇ ਨਾਲ ਹੇਠ ਲਿਖੇ ਕਾਰਕ-ਚਿੰਨ੍ਹ ਜੋੜਿਆਂ : |

| ਏ | ਆ |
|---|---|
| ਵਾਪਾਰੀਏ | ਸੰਨਿਆਸੀਆ |
| ਆਂ* | ਈ* |
| ਭਾਈਆ* | ਸੰਤੋਖੀਈ* |

**੫. ਔਂਕੜ-ਅੰਤਿਕ, ਪੁਲਿੰਗ ਨਾਂਵ**

| | | |
|---|---|---|
| ਕਾਰਕ-ਚਿੰਨ੍ਹ | ਮੂਲ-ਰੂਪ | 'ੳੁ' ਦੇ ਬਦਲ ਵਿਚ 'ਅ' |
| ਇਕ-ਵਚਨ | ਜੀਉ | ਪ੍ਰਿਉ ਤੋਂ ਪ੍ਰਿਅ |

| *ਪੁਲਿੰਗ ਨਾਂਵ ਦੀਆਂ ਵੱਖ ਵੱਖ ਰੂਪ-ਸ਼੍ਰੇਣੀਆਂ ਦੇ ਲਿੰਗ ਅਤੇ ਵਚਨ ਦਾ ਵੇਰਵਾ* | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹ ਸਹਿਤ ਨਾਂਵਾਂ ਦੇ ਵੱਖ ਵੱਖ ਰੂਪ* |
|---|---|
| ਬਹੁ-ਵਚਨ | ਅੰਤਲੇ 'ਉ' ਦੇ ਬਦਲ ਵਿਚ ਹੇਠ ਲਿਖੇ ਕਾਰਕ-ਚਿੰਨ੍ਹ ਜੋੜਿਆਂ : |

| ਇ | ਵ |
|---|---|
| ਰਾਉ ਤੋਂ ਰਾਇ | ਪਾਉ ਤੋਂ ਪਾਵ |
| ਅ | ੈ |
| ਜੀਉ ਤੋਂ ਜੀਅ | ਭਉ ਤੋਂ ਭੈ |

**੬. ਦੁਲੈਂਕੜੇ-ਅੰਤਿਕ, ਪੁਲਿੰਗ ਨਾਂਵ**

| ਕਾਰਕ-ਚਿੰਨ੍ਹ | ਮੂਲ ਰੂਪ |
|---|---|
| ਇਕ-ਵਚਨ | ਕੋਲੂ, ਮਖਟੂ |
| ਬਹੁ-ਵਚਨ | ਲਾਟੂ |

*ਨੋਟ :* * ਸੰਕੇਤ ਕਰਦਾ ਹੈ ਕਿ ਸੰਬੰਧਤ ਸੁਰ ਦਾ ਉਚਾਰਣ ਨਾਸਕੀ ਹੁੰਦਾ ਹੈ।

## ੮.੪. ਗੁਰਬਾਣੀ ਦੀਆਂ ਉਦਾਹਰਣਾਂ [ਕਰਤਾ ਕਾਰਕ]

### ੮.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ ਅੱਖਰ ਨੂੰ ( ੁ ) ਲੱਗਿਆਂ*

*੧. ਸਾਧਾਰਨ-ਰੂਪ[੧] [ਉਦੇਸ਼ (subject) ਦੇ ਰੂਪ ਵਿਚ]*

੧. **'ਗੁਰੁ' ਮੇਰੀ ਪੂਜਾ, 'ਗੁਰੁ' ਗੋਬਿੰਦੁ ॥
'ਗੁਰੁ' ਮੇਰਾ ਪਾਰਬ੍ਰਹਮੁ 'ਗੁਰੁ' ਭਗਵੰਤੁ ॥੧॥੯॥** *(ਪੰਨਾ ੮੬੪)*

੨. **'ਗੁਰੁ' ਈਸਰੁ, 'ਗੁਰੁ' ਗੋਰਖੁ ਬਰਮਾ, 'ਗੁਰੁ' ਪਾਰਬਤੀ ਮਾਈ ॥੫॥ਜਪੁਜੀ॥** *(ਪੰਨਾ ੨)*

੩. **'ਗੁਰੁ' ਤੀਰਥੁ, 'ਗੁਰੁ' ਪਾਰਜਾਤੁ, 'ਗੁਰੁ' ਮਨਸਾ ਪੂਰਣਹਾਰੁ ॥੩॥੯੯॥** *(ਪੰਨਾ ੫੨)*

੪. **'ਗੁਰੁ' ਦਾਤਾ, 'ਗੁਰੁ' ਹਿਵੈ ਘਰੁ, 'ਗੁਰੁ' ਦੀਪਕੁ ਤਿਹ ਲੋਇ ॥ਸਲੋਕ ੧॥੧॥** *(ਪੰਨਾ ੧੩੭)*

੫. **ਇਹੁ 'ਮਨੁ' ਸਕਤੀ, ਇਹੁ 'ਮਨੁ' ਸੀਉ ॥
ਇਹੁ 'ਮਨੁ' ਪੰਚ ਤਤ ਕੋ ਜੀਉ ॥੩੩॥** *(ਪੰਨਾ ੩੪੨)*

੬. **'ਨਾਮੁ' ਜਾਤਿ, 'ਨਾਮੁ' ਮੇਰੀ ਪਤਿ ਹੈ, 'ਨਾਮੁ' ਮੇਰੈ ਪਰਵਾਰੈ ॥੧॥੭॥** *(ਪੰਨਾ ੭੧੩)*

*ਨੋਟ :* ਉਪਰੋਕਤ ਸਾਰੀਆਂ ਤੁਕਾਂ ਵਿਚ ਅਪੂਰਣ ਕ੍ਰਿਆ (ਹੈ) ਲੁਪਤ ਹੈ।

---

੧. ਸਾਧਾਰਨ ਰੂਪ—ਜਦੋਂ ਨਾਂਵ ਦੇ ਨਾਲ ਕੋਈ ਸੰਬੰਧਕੀ-ਪਦ ਜਾਂ ਸੰਬੰਧ-ਸੂਚਕ ਕਾਰਕ-ਚਿੰਨ੍ਹ ਨਾ ਹੋਵੇ।

ਉਪਰੋਕਤ ਸਾਰੀਆਂ ਤੁਕਾਂ ਵਿਚ [ਪਹਿਲੀਆਂ ਚਹੁੰਆਂ ਵਿਚ 'ਗੁਰੁ', ਪੰਜਵੀਂ ਵਿਚ 'ਮਨੁ' ਅਤੇ ਛੇਵੀਂ ਵਿਚ 'ਨਾਮੁ'] ਕਰਤਾ ਕਾਰਕ ਨਾਂਵ ਉਦੇਸ਼ (subject) ਦੇ ਤੌਰ 'ਤੇ ਆਏ ਹਨ, ਭਾਵ ਉਹਨਾਂ ਬਾਰੇ ਤੁਕ ਵਿਚ ਕੁਝ ਕਿਹਾ ਗਿਆ ਹੈ।

*੨. ਸਾਧਾਰਨ-ਰੂਪ[1] (ਕ੍ਰਿਆ ਦੇ 'ਕਰਤਾ' ਦੇ ਰੂਪ ਵਿਚ)*

੧. **ਤੇਰੇ ਸੇਵਕ ਕਉ ਕਿਸ ਕੀ ਕਾਣਿ ॥**
**'ਸਾਕਤੁ' ਭੂਲਾ ਫਿਰੈ ਬੇਬਾਣਿ ॥੩॥੫॥** *(ਪੰਨਾ ੩੭੧)*

੨. **'ਸਤਿਗੁਰੁ' ਪੂਰਾ ਭਇਆ ਕ੍ਰਿਪਾਲੁ ॥**
**ਹਿਰਦੈ ਵਸਿਆ ਸਦਾ 'ਗੁਪਾਲੁ' ॥੧॥੧੭੫॥** *(ਪੰਨਾ ੨੦੦)*

੩. **'ਸਤਿਗੁਰੁ' ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ 'ਸਤਿਗੁਰੁ' ਸਿਖ ਕਉ ਜੀਅ ਨਾਲਿ ਸਮਾਰੈ ॥੧॥੧੮॥** *(ਪੰਨਾ ੨੮੬)*

੪. **ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ 'ਮਹਾ ਕਾਲੁ' ॥ਰਹਾਉ॥੧੧॥** *(ਪੰਨਾ ੮੮੫)*

੫. **'ਹੰਸੁ' ਚਲਸੀ ਡੁੰਮਣਾ ਅਹਿ 'ਤਨੁ' ਢੇਰੀ ਥੀਸੀ ॥੩॥੨॥** *(ਪੰਨਾ ੭੯੪)*

***ਨੋਟ:*** ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਸਾਧਾਰਨ-ਰੂਪ ਲਈ ਕਰਤਾ ਕਾਰਕ ਦਾ ਇਕ-ਵਚਨੀ ਕਾਰਕ-ਚਿੰਨ੍ਹ ( ੁ) ਗੁਰਮਤਿ ਕਾਵਿ-ਤੋਲ ਦੀ ਪੂਰਤੀ ਲਈ ਕਿਧਰੇ ਕਿਧਰੇ ਦੀਰਘ ਸੁਰ ( ੋ) ਹੋਇਆ ਮਿਲਦਾ ਹੈ ਅਤੇ ਕਿਧਰੇ ਕਿਧਰੇ ( ੂ)।

*(i) ( ੁ) ਦੀ ਥਾਵੇਂ ( ੋ)*

੧. **ਥਿਰੁ ਪਾਰਬ੍ਰਹਮੁ 'ਪਰਮੇਸਰੋ', ਸੇਵਕੁ ਥਿਰੁ ਹੋਸੀ ॥ਪਉੜੀ॥੧੮॥** *(ਪੰਨਾ ੧੧੦੦)*

੨. **ਲਾਲੁ ਅਮੋਲਾ 'ਲਾਲੋ' ॥**
**ਅਗਹ ਅਤੋਲਾ 'ਨਾਮੋ' ॥੧॥੨੩॥** *(ਪੰਨਾ ੧੦੦੬)*

੩. **ਨਿਹਚਲੁ ਏਕੁ 'ਨਰਾਇਣੋ', ਹਰਿ ਅਗਮ ਅਗਾਧਾ ॥ਪਉੜੀ॥੧੯॥** *(ਪੰਨਾ ੧੧੦੧)*

੪. **ਤੂ 'ਠਾਕੁਰੋ' 'ਬੈਰਾਗਰੋ', ਮੈ ਜੇਹੀ ਘਣ ਚੇਰੀ ਰਾਮ ॥**
**ਤੂੰ 'ਸਾਗਰੋ' 'ਰਤਨਾਗਰੋ', ਹਉ ਸਾਰ ਨ ਜਾਣਾ ਤੇਰੀ ਰਾਮ ॥੧॥੪॥** *(ਪੰਨਾ ੭੭੯)*

੫. **ਮੇਰਾ 'ਮਨੋ' ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥** *(ਪੰਨਾ ੪੩੭)*

੬. **ਸਚੁ 'ਸਾਹਿਬੋ', ਆਦਿ ਪੁਰਖੁ, 'ਅਪਰੰਪਰੋ' ਧਾਰੇ ਰਾਮ ॥੧॥੩॥** *(ਪੰਨਾ ੪੩੭)*

*(ii) ( ੁ) ਦੀ ਥਾਵੇਂ ( ੂ)*

੧. **ਮਾਨ ਸਰੋਵਰੁ 'ਸਤਿਗੁਰੂ', ਕਾਗਹੁ ਹੰਸ ਜਲਹੁ ਦੁਧੁ ਪੀਣਾ ॥ਵਾਰ ੨੬, ਪਉੜੀ ੨੦॥** *(ਭਾਈ ਗੁਰਦਾਸ ਜੀ)*

੨. **ਜਾਮਿ 'ਗੁਰੂ' ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ ॥**
**ਜਾਮਿ 'ਗੁਰੂ' ਹੋਇ ਵਲਿ, ਲਖ ਬਾਹੇ ਕਿਆ ਕਿਜਇ ॥੩॥੭॥** *(ਪੰਨਾ ੧੩੯੯)*

---

੧. ਸਾਧਾਰਨ ਰੂਪ—ਜਦੋਂ ਨਾਂਵ ਦੇ ਨਾਲ ਕੋਈ ਸੰਬੰਧਕੀ-ਪਦ ਜਾਂ ਸੰਬੰਧ-ਸੂਚਕ ਕਾਰਕ-ਚਿੰਨ੍ਹ ਨਾ ਹੋਵੇ।

੩. ਧੰਨੁ ਧੰਨੁ 'ਗੁਰੂ' ਗੁਰੁ ਸਤਿਗੁਰੁ ਪਾਧਾ,
ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥ਰਹਾਉ॥੫੧॥ (ਪੰਨਾ ੧੬੮)

੪. ਆਪੇ 'ਪ੍ਰਭੂ' ਦਇਆਲੁ ਹੈ, ਆਪੇ ਦੇਇ ਬੁਝਾਇ ॥੧॥੬੦॥ (ਪੰਨਾ ੩੭)

੫. ਥਿਰੁ ਨਾਰਾਇਣੁ ਥਿਰੁ 'ਗੁਰੂ', ਥਿਰੁ ਸਾਚਾ ਬੀਚਾਰੁ ॥੩੪॥ (ਪੰਨਾ ੯੩੪)

## *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨੂੰ (ਿ) ਲੱਗਿਆਂ [1] ਸੰਬੰਧਕੀ ਰੂਪ*

ਗੁਰਿ—ਗੁਰ ਨੇ।

੧. ਏਕਸੁ ਬਿਨੁ ਮੈ ਅਵਰੁ ਨ ਜਾਣਾ, 'ਸਤਿਗੁਰਿ' ਦੀਆ ਬੁਝਾਈ ॥੧॥੭॥ (ਪੰਨਾ ੧੨੬੦)

੨. ਆਗੈ ਸੁਖੁ 'ਗੁਰਿ' ਦੀਆ ॥
ਪਾਛੈ ਕੁਸਲ ਖੇਮ 'ਗੁਰਿ' ਕੀਆ ॥੧॥੬੭॥ (ਪੰਨਾ ੬੨੬)

੩. ਸਰਬ ਫਲਾ ਦੀਨੇ 'ਗੁਰਿ' ਪੂਰੈ, ਨਾਨਕ ਗੁਰਿ ਨਿਸਤਾਰਿਆ ॥੨॥੭੦॥
(ਪੰਨਾ ੧੨੧੮)

ਪ੍ਰਭਿ—ਪ੍ਰਭ ਨੇ।

੧. ਆਪਿ ਦਇਆਲਿ ਦਇਆ 'ਪ੍ਰਭਿ' ਧਾਰੀ ॥
ਮਲੁ ਹਉਮੈ ਬਿਖਿਆ ਸਭ ਨਿਵਾਰੀ ॥੪॥੫॥ (ਪੰਨਾ ੯੫)

੨. ਜੋ 'ਪ੍ਰਭਿ' ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥੪॥੧੪(੧)॥ (ਪੰਨਾ ੧੩੪)

੩. ਹਰਿ ਦਇਆਲਿ ਦਇਆ 'ਪ੍ਰਭਿ' ਕੀਨੀ, ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥੧॥੫੩॥
(ਪੰਨਾ ੧੬੮)

ਜਨਿ—ਜਨ ਨੇ।

੧. ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ,
ਤਿਨਿ 'ਜਨਿ' ਲੈ ਹਿਰਦੈ ਰਾਖੀ ॥ਪਉੜੀ॥੧੨॥ (ਪੰਨਾ ੮੭)

੨. ਨਾਮੁ ਅਵਖਧੁ ਜਿਨਿ 'ਜਨ' ਤੇਰੈ ਪਾਇਆ ॥
ਜਨਮ ਜਨਮ ਕਾ ਰੋਗੁ ਗਵਾਇਆ ॥੩॥੪੬॥ (ਪੰਨਾ ੧੦੮)

੩. ਹਰਿ ਰਸੁ ਜਿਨਿ 'ਜਨਿ' ਚਾਖਿਆ ॥
ਤਾ ਕੀ ਤ੍ਰਿਸਨਾ ਲਾਥੀਆ ॥੨॥੧੪੬॥ (ਪੰਨਾ ੨੧੧)

ਠਾਕੁਰਿ—ਠਾਕੁਰ ਨੇ।

੧. ਸਹਜ ਸੂਖ ਸੋ ਕੀਨੀ ਭੁਗਤਾ, ਜੋ 'ਠਾਕੁਰਿ' ਮਸਤਕਿ ਲੇਖਿਆ ॥੩॥੧੩੨॥
(ਪੰਨਾ ੨੦੮)

੨. 'ਠਾਕੁਰਿ' ਅਪੁਨੈ ਕੀਨੀ ਦਾਤਿ ॥
ਜਲਨਿ ਬੁਝੀ ਮਨਿ ਹੋਈ ਸਾਂਤਿ ॥੩॥੭੮॥ (ਪੰਨਾ ੩੮੯)

੩. ਜੋ ਅਨਰੂਪਿਓ 'ਠਾਕੁਰਿ' ਮੇਰੈ ਹੋਇ ਰਹੀ ਉਹ ਬਾਤ ॥ਰਹਾਉ॥੫॥ (ਪੰਨਾ ੪੯੬)

---

੧. ਸੰਬੰਧਕੀ ਰੂਪ—ਜਦੋਂ ਨਾਂਵ ਦੇ ਨਾਲ ਕੋਈ ਵੱਖਰੇ ਤੌਰ 'ਤੇ ਸੰਬੰਧਕੀ-ਪਦ ਆਵੇ ਜਾਂ ਉਸ ਦੇ ਅੰਤ ਵਿਚ ਕੋਈ ਸੰਬੰਧ-ਸੂਚਕ ਕਾਰਕ-ਚਿੰਨ੍ਹ ਸੰਮਿਲਤ ਕੀਤਾ ਹੋਵੇ।

*ਨੋਟ :* ਗੁਰਮਤਿ ਕਾਵਿ-ਤੋਲ ਦੀ ਪੂਰਤੀ ਲਈ ਉਪਰੋਕਤ ਕਾਰਕ-ਚਿੰਨ੍ਹ (ਿ) ਕਦੀ ਕਦੀ (ੇ) ਵਿਚ ਬਦਲ ਜਾਂਦਾ ਹੈ :

੧. **ਊਚਾ ਕੂਕੇ ਤਨਹਿ ਪਛਾੜੇ ॥**
**ਮਾਇਆ ਮੋਹਿ ਜੋਹਿਆ 'ਜਮਕਾਲੇ' ॥੪॥੨੧॥** *(ਪੰਨਾ ੧੨੧)*

੨. **ਠਾਢਿ ਪਾਈ 'ਕਰਤਾਰੇ' ॥**
**ਤਾਪੁ ਛੋਡਿ ਗਇਆ ਪਰਵਾਰੇ ॥੧॥੫੬॥** *(ਪੰਨਾ ੬੨੨)*

੩. **ਨਾਮਾ 'ਸੁਲਤਾਨੇ' ਬਾਧਿਲਾ ॥**
**ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥੧੦॥** *(ਪੰਨਾ ੧੧੬੫)*

[ਜਮਕਾਲੇ—'ਜਮਕਾਲਿ' ਦਾ ਕਾਵਿਕ ਰੂਪਾਂਤਰ—ਜਮਕਾਲ ਨੇ]
[ਕਰਤਾਰੇ—'ਕਰਤਾਰਿ' ਦਾ ਕਾਵਿਕ ਰੂਪਾਂਤਰ—ਕਰਤਾਰ ਨੇ]
[ਸੁਲਤਾਨੇ—'ਸੁਲਤਾਨਿ' ਦਾ ਕਾਵਿਕ ਰੂਪਾਂਤਰ—ਸੁਲਤਾਨ ਨੇ]

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹਿ' ਲੱਗਿਆਂ*

**ਗੁਰਹਿ**—ਗੁਰ ਨੇ।

੧. **ਜਗੁ ਐਸਾ ਮੋਹਿ 'ਗੁਰਹਿ' ਦਿਖਾਇਓ,**
**ਤਉ ਸਰਣਿ ਪਰਿਓ ਤਜਿ ਗਰਬਸੂਆ ॥੪॥੧੨੭॥** *(ਪੰਨਾ ੨੦੬)*

੨. **ਏਕ ਨਾਮ ਕੋ ਥੀਓ ਪੂਜਾਰੀ, ਮੋ ਕਉ ਅਚਰਜੁ 'ਗੁਰਹਿ' ਦਿਖਾਇਓ ॥੧॥੧੩੬॥** *(ਪੰਨਾ ੨੦੯)*

੩. **ਸਹਜਿ ਸਮਾਇਓ 'ਗੁਰਹਿ' ਬਤਾਇਓ, ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥੧॥੮੯॥** *(ਪੰਨਾ ੮੨੨)*

੪. **ਬੂਡਤ ਪ੍ਰਾਨੀ ਜਿਨਿ 'ਗੁਰਹਿ' ਤਰਾਇਆ ॥**
**ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥੩॥੩॥** *(ਪੰਨਾ ੧੩੩੮)*

**ਪਿਰਹਿ**—ਪਿਰ ਨੇ।

੧. **ਕਹੁ ਨਾਨਕ ਜਉ 'ਪਿਰਹਿ' ਸੀਗਾਰੀ ॥**
**ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥** *(ਪੰਨਾ ੩੭੨)*

੨. **ਮਧੁਰ ਬਾਨੀ 'ਪਿਰਹਿ' ਮਾਨੀ, ਥਿਰੁ ਸੋਹਾਗੁ ਤਾ ਕਾ ਬਣਾ ॥੨॥੭॥** *(ਪੰਨਾ ੪੫੭)*

**ਕੰਬੀਰਹਿ**—ਕੰਬੀਰ ਨੇ।

੧. **ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ ॥**
**ਜਿ ਮਤਿ ਤ੍ਰਿਲੋਚਨ ਚਿਤਿ, ਭਗਤ 'ਕੰਬੀਰਹਿ' ਜਾਣੀ ॥੪॥੧੩॥** *(ਪੰਨਾ ੧੩੯੪)*

**ਜਮਹਿ**—ਜਮ (ਧਰਮ ਰਾਇ) ਨੇ।

੧. **ਤਨੁ ਭਸਮ ਢੇਰੀ, 'ਜਮਹਿ' ਹੇਰੀ, ਕਾਲਿ ਬਪੁੜੈ ਜਿਤਿਆ ॥੧॥੧੧॥** *(ਪੰਨਾ ੪੫੯)*

੨. **ਅਪਣੇ ਜੀਅ ਜੰਤ ਆਪੇ ਰਾਖੇ, 'ਜਮਹਿ' ਕੀਓ ਹਟਤਾਰਿ ॥੧॥੪੭॥** *(ਪੰਨਾ ੬੨੦)*

੩. **ਉਘਰਿ ਗਈਆਂ ਖਿਨਹਿ ਭੀਤਰਿ, 'ਜਮਹਿ' ਗ੍ਰਾਸੇ ਝੋਟ ॥੧॥੧੦੪॥** *(ਪੰਨਾ ੧੨੨੪)*

੪. **ਨਰਕ ਉਦਰਿ ਭ੍ਰਮੰਤ ਜਲਤੋ, 'ਜਮਹਿ' ਕੀਨੀ ਸਾਰ ॥੧॥੧੨੯॥** *(ਪੰਨਾ ੧੨੨੯)*

ਕਾਲਹਿ—ਕਾਲ ਨੇ।

੧. ਬਾਦਿਸਾਹ ਸਾਹ ਵਾਪਾਰੀ ਮਰਨਾ॥
ਜੋ ਦੀਸੈ ਸੋ 'ਕਾਲਹਿ' ਖਰਨਾ॥੨॥੧੪॥ *(ਪੰਨਾ ੭੪੦)*

*ਨੋਟ :* ਉਪਰੋਕਤ ਕਰਤਾ ਕਾਰਕ, ਪੁਲਿੰਗ ਨਾਂਵਾਂ ਦੇ ਅੰਤਲੇ ਕਾਰਕ-ਚਿੰਨ੍ਹ 'ਹਿ' ਦਾ ਉਚਾਰਣ ਨਾਸਿਕਤਾ ਬਿਨਾਂ।

## ੮.੪.੧.੨ ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ ਰੂਪ ਵਿਚ*

*(੧) ਸਾਧਾਰਨ-ਰੂਪ*

**ਭਗਤ**

੧. ਲਾਖ 'ਭਗਤ' ਆਰਾਧਹਿ, ਜਪਤੇ ਪੀਉ ਪੀਉ॥੧॥੧੦੬॥ *(ਪੰਨਾ ੩੯੭)*

੨. ਅਸੰਖ 'ਭਗਤ' ਗੁਣ ਗਿਆਨ ਵੀਚਾਰ॥
ਅਸੰਖ ਸਤੀ ਅਸੰਖ ਦਾਤਾਰ॥੧੭॥ਜਪੁਜੀ॥ *(ਪੰਨਾ ੪)*

੩. ਤਿਥੈ 'ਭਗਤ' ਵਸਹਿ ਕੇ ਲੋਅ॥
ਕਰਹਿ ਅਨੰਦੁ ਸਚਾ ਮਨਿ ਸੋਇ॥੩੭॥ਜਪੁਜੀ॥ *(ਪੰਨਾ ੮)*

**ਸੰਤ**

੧. 'ਸੰਤ' ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ॥੮॥੧੪(੧)॥ *(ਪੰਨਾ ੧੩੫)*

੨. 'ਸੰਤ' ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ॥੧੩॥੧੪(੧)॥
*(ਪੰਨਾ ੧੩੬)*

੩. 'ਸੰਤ' ਅਰਾਧਨਿ ਸਦ ਸਦਾ, ਸਭਨਾ ਕਾ ਬਖਸਿੰਦੁ॥੩॥੧॥ *(ਪੰਨਾ ੧੩੭)*

੪. 'ਸੰਤ' ਭਗਤ ਪਰਵਾਣੁ, ਜੋ ਪ੍ਰਭਿ ਭਾਇਆ॥ਪਉੜੀ॥੨੬॥ *(ਪੰਨਾ ੬੫੨)*

**ਸੇਵਕ**

੧. 'ਸੇਵਕ' ਸੇਵਹਿ ਕਰਮਿ ਚੜਾਉ॥
ਭਿੰਨੀ ਰੈਣਿ ਜਿਨ੍ਹਾ ਮਨਿ ਚਾਉ॥ਸਲੋਕ॥੨॥੫॥ *(ਪੰਨਾ ੪੬੫)*

੨. 'ਸੇਵਕ' ਸਿਖ ਪੂਜਣ ਸਭਿ ਆਵਹਿ,
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥੧॥੧੧॥ *(ਪੰਨਾ ੬੬੯)*

੩. 'ਸੇਵਕ' ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ॥ਪਉੜੀ॥੫॥ *(ਪੰਨਾ ੧੦੯੬)*

**ਚਾਕਰ**

੧. ਪ੍ਰਭ ਕੇ 'ਚਾਕਰ' ਸੇ ਭਲੇ॥
ਨਾਨਕ ਤਿਨ ਮੁਖ ਊਜਲੇ॥੪॥੧੪੧॥ *(ਪੰਨਾ ੨੧੧)*

੨. 'ਚਾਕਰ' ਨਹਦਾ ਪਾਇਨਿ੍ ਘਾਉ॥
ਰਤੁ ਪਿਤੁ ਕੁਤਿਹੋ ਚਟਿ ਜਾਹੁ॥ਸਲੋਕ॥੨॥੨੨॥ *(ਪੰਨਾ ੧੨੮੮)*

੩. ਹਰਿ ਕੇ 'ਚਾਕਰ' ਸਦਾ ਸੁਹੇਲੇ, ਗੁਰ ਚਰਣੀ ਚਿਤੁ ਲਾਏ॥੪॥੭॥ *(ਪੰਨਾ ੨੪੭)*

*ਨੋਟ:* (੧) ਉਪਰਲੀਆਂ ਉਦਾਹਰਣਾਂ ਵਿਚ ਕਰਤਾ ਕਾਰਕ, ਬਹੁ-ਵਚਨ, ਪੁਲਿੰਗ ਨਾਂਵ 'ਭਗਤ', 'ਸੰਤ', 'ਸੇਵਕ', 'ਚਾਕਰ' 'ਸਾਧਾਰਨ-ਰੂਪ' ਵਿਚ ਹਨ, ਭਾਵ ਉਹਨਾਂ ਦੇ ਅੱਗੇ ਕੋਈ ਸੰਬੰਧਕੀ-ਪਦ (ਲੁਪਤ ਜਾਂ ਪਰਗਟ) ਨਹੀਂ ਹੈ।

(੨) ਕਿਸੇ ਮਹਾਨ ਹਸਤੀ ਦੇ ਸਤਿਕਾਰ ਵਜੋਂ ਉਸ ਦੇ ਵਾਚਕ ਨਾਂਵ ਦਾ ਵਰਣਨ ਬਹੁ-ਵਚਨ ਦੇ ਰੂਪ ਵਿਚ ਕੀਤਾ ਜਾਂਦਾ ਹੈ, ਭਾਵ, ਆਦਰ-ਵਾਚੀ ਨਾਂਵ ਵੀ ਬਹੁ-ਵਚਨ ਰੂਪ ਵਿਚ ਹੁੰਦੇ ਹਨ ਅਤੇ ਉਹਨਾਂ ਨਾਲ ਸੰਬੰਧਤ ਕ੍ਰਿਆ ਵੀ ਆਮ ਤੌਰ 'ਤੇ ਬਹੁ-ਵਚਨੀ ਹੁੰਦੀ ਹੈ। ਕਿਧਰੇ ਕਿਧਰੇ ਅਜਿਹੇ ਆਦਰ-ਵਾਚੀ ਨਾਂਵਾਂ ਨਾਲ ਆਦਰ-ਵਾਚੀ ਪ੍ਰਤਯ 'ਜੀ', 'ਜੀਉ' ਜਾਂ 'ਜੂ' ਵੀ ਆਉਂਦਾ ਹੈ, ਪਰ ਬਹੁਤ ਕਰਕੇ ਇਹ ਲੁਪਤ ਹੀ ਹੁੰਦਾ ਹੈ।

ਕਰਤਾ-ਕਾਰਕ ਦੇ ਆਦਰ-ਵਾਚੀ, ਬਹੁ-ਵਚਨ ਨਾਂਵਾਂ ਦੀਆਂ ਗੁਰਬਾਣੀ ਦੀਆਂ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ:

**ਆਦਰ-ਵਾਚੀ ਪ੍ਰਤਯ ਸਹਿਤ**

੧. **'ਪ੍ਰਭ ਜੀ' ਬਸਹਿ ਸਾਧ ਕੀ ਰਸਨਾ ॥੪॥੧॥** *(ਪੰਨਾ ੨੬੩)*

੨. **ਐਸੋ ਗੁਨੁ ਮੇਰੋ 'ਪ੍ਰਭ ਜੀ' ਕੀਨ ॥ਰਹਾਉ॥੨੦॥** *(ਪੰਨਾ ੭੧੬)*

**ਆਦਰ-ਵਾਚੀ ਪ੍ਰਤਯ ਤੋਂ ਬਗ਼ੈਰ**

੧. **'ਪਾਰਬ੍ਰਹਮ' ਪ੍ਰਭ ਭਏ ਰਖਵਾਲੇ ॥**
**ਜਿਥੈ ਕਿਥੈ ਦੀਸਹਿ ਨਾਲੇ ॥੪॥੨॥** *(ਪੰਨਾ ੮੦੧)*

੨. **'ਪ੍ਰਭ' ਰਖਵਾਲੇ ਮਾਈ ਬਾਪ ॥**
**ਜਾ ਕੈ ਸਿਮਰਣਿ ਨਹੀ ਸੰਤਾਪ ॥੧॥੧੨॥** *(ਪੰਨਾ ੧੧੮੩)*

੩. **ਜਬ ਸੁਪ੍ਰਸੰਨ ਭਏ 'ਪ੍ਰਭ' ਮੇਰੇ, ਗੁਰਮੁਖਿ ਪਰਚਾ ਲਾਇ ॥੫॥੪॥** *(ਪੰਨਾ ੧੧੯੯)*

੪. **ਨਾਨਕ 'ਪ੍ਰਭ' ਸੁਪ੍ਰਸੰਨ ਭਏ, ਲਹਿ ਗਏ ਬਿਓਗ ॥੨॥੨੮॥** *(ਪੰਨਾ ੮੦੭)*

੫. **ਖੋਜਤ ਖੋਜਤ 'ਪ੍ਰਭ' ਮਿਲੇ, ਹਰਿ ਕਰੁਣਾ ਧਾਰੇ ॥੪॥੧॥** *(ਪੰਨਾ ੧੧੨੨)*

੬. **ਜਬ ਮੇਰੀ ਮੇਰੀ ਮਿਟਿ ਜਾਇ ॥**
**ਤਬ 'ਪ੍ਰਭ' ਕਾਜੁ ਸਵਾਰਹਿ ਆਇ ॥੧॥੧੪॥** *(ਪੰਨਾ ੧੧੬੧)*

੭. **ਭਏ ਕਿਰਪਾਲ 'ਠਾਕੁਰ', ਰਹਿਓ ਆਵਣ ਜਾਣਾ ॥੪॥੯੭॥** *(ਪੰਨਾ ੫੨)*

੮. **ਪ੍ਰਗਟੇ 'ਗੁਪਾਲ' ਮਹਾਂਤ ਕੈ ਮਾਥੇ ॥**
**ਨਾਨਕ ਉਧਰੇ ਤਿਨ ਕੈ ਸਾਥੇ ॥੩॥੨੪॥** *(ਪੰਨਾ ੨੯੫)*

੯. **ਮਿਟਿਓ ਦੂਖੁ ਅਰੁ ਸਗਲ ਸੰਤਾਪ ॥**
**'ਗੁਰ' ਹੋਏ ਮੇਰੇ ਮਾਈ ਬਾਪ ॥੧॥੨੭॥** *(ਪੰਨਾ ੧੧੪੩)*

੧੦. **ਜਾ ਕਉ ਪ੍ਰਗਟ ਭਏ 'ਗੋਪਾਲ' ॥**
**ਤਾ ਕੈ ਦਰਸਨਿ ਸਦਾ ਨਿਹਾਲ ॥੩॥੨੭॥** *(ਪੰਨਾ ੧੧੪੩)*

*(੨) ਸੰਬੰਧਕੀ-ਰੂਪ*

**ਸਾਕਤ**—ਸਾਕਤਾਂ ਨੇ।

੧. **'ਸਾਕਤ' ਹਰਿ ਰਸ ਸਾਦੁ ਨ ਜਾਣਿਆ, ਤਿਨ ਅੰਤਰਿ ਹਉਮੈ ਕੰਡਾ ਹੇ ॥੨॥੪॥** *(ਪੰਨਾ ੧੩)*

੨. **ਸਤਿਗੁਰੁ ਮਿਲੈ ਤ ਗੁਰਮਤਿ ਪਾਈਐ 'ਸਾਕਤ' ਬਾਜੀ ਹਾਰੀ ਜੀਉ ॥੩॥੮॥** *(ਪੰਨਾ ੫੯੮)*

੩. **'ਸਾਕਤ ਨਰ' ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ ॥੭॥੬॥** *(ਪੰਨਾ ੧੩੧੧)*

**ਹਰਿ ਜਨ**—ਹਰਿ ਜਨਾਂ ਨੇ।

੪. **ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ 'ਹਰਿ ਜਨ' ਠਾਗੀ ॥੨॥੬੭॥** *(ਪੰਨਾ ੧੨੧੭)*

੫. **ਜਿਨ 'ਹਰਿ ਜਨ' ਸਤਿਗੁਰ ਸੰਗਤਿ ਪਾਈ,**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥੪॥੪॥** *(ਪੰਨਾ ੧੦)*

੬. **'ਹਰਿ ਜਨ' ਸਗਲ ਉਧਾਰੇ ਸੰਗ ਕੇ ॥ਰਹਾਉ॥੨੨॥** *(ਪੰਨਾ ੧੨੦੮)*

**ਬਾਦਿਸਾਹ**—ਬਾਦਿਸਾਹਾਂ ਨੇ, **ਸੁਲਤਾਨ ਖਾਨ**—ਸੁਲਤਾਨਾਂ, ਖ਼ਾਨਾਂ ਨੇ।

੭. **'ਸੁਲਤਾਨ ਖਾਨ' 'ਬਾਦਿਸਾਹ', ਨਹੀ ਰਹਨਾ ॥੩॥੧੪॥** *(ਪੰਨਾ ੨੨੭)*

੮. **'ਬਾਦਿਸਾਹ' 'ਸਾਹ' 'ਵਾਪਾਰੀ' ਮਰਨਾ ॥੨॥੧੪॥** *(ਪੰਨਾ ੭੪੦)*

-***ਨੋਟ :*** ਉਦਾਹਰਣ ਨੰ: ੭ ਅਤੇ ੮ ਵਿਚ ਲੁਪਤ ਅਪੂਰਣ ਕ੍ਰਿਆ (ਹੈ) ਦਾ ਪੂਰਕ, ਭਾਵਾਰਥ, ਕਰਮਵਾਰ 'ਰਹਨਾ' ਅਤੇ 'ਮਰਨਾ' ਹੈ।

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਬਹੁ-ਵਚਨੀ ਕਾਰਕ ਚਿੰਨ੍ਹ (ਾ) ਲਾਇਆਂ*

*(੧) ਸਾਧਾਰਨ-ਰੂਪ*

੧. **ਹਰਿ 'ਸੰਤਾ' ਹਰਿ ਸੰਤ ਸਜਨ, ਮੇਰੇ ਮੀਤ ਸਹਾਈ ਰਾਮ ॥੨॥੨॥** *(ਪੰਨਾ ੪੫੩)*

੨. **ਸਹਜ ਕਥਾ ਕੇ ਅੰਮ੍ਰਿਤ 'ਕੁੰਟਾ' ॥**
**ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥ਰਹਾਉ॥੧੦੪॥** *(ਪੰਨਾ ੧੮੬)*

੩. **ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ 'ਸਿਖਾ' ॥ਪਉੜੀ॥੧੯॥** *(ਪੰਨਾ ੬੫੦)*

੪. **ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ 'ਸਿਖਾ' ॥੨॥੧੦॥** *(ਪੰਨਾ ੧੧੧੬)*

੫. **ਗੋਵਿੰਦੁ ਊਜਲੁ ਊਜਲ 'ਹੰਸਾ' ॥**
**ਮਨੁ ਬਾਣੀ ਨਿਰਮਲ ਮੇਰੀ ਮਨਸਾ ॥੧॥੨੧॥** *(ਪੰਨਾ ੧੨੧)*

੬. **ਅਨਦ ਕਰਹਿ ਤੇਰੇ 'ਦਾਸਾ' ॥**
**ਜਪਿ ਪੂਰਨ ਹੋਈ ਆਸਾ ॥੨॥੬੮॥** *(ਪੰਨਾ ੬੨੬)*

੭. ਸੇ ਭਗਤ ਸੇ 'ਸੇਵਕਾ' ਜਿਨਾ ਹਰਿ ਨਾਮੁ ਪਿਆਰਾ॥੩॥੯॥ (ਪੰਨਾ ੭੩੩)

੮. ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ 'ਮੀਤਾ' ਰਾਮ॥੪॥੧॥ (ਪੰਨਾ ੪੫੩)

੯. ਜਿਨੀ ਸਚੁ ਵਣੰਜਿਆ, ਹਰਿ ਜੀਉ, ਸੇ ਪੂਰੇ 'ਸਾਹਾ' ਰਾਮ॥੩॥੩॥ (ਪੰਨਾ ੫੪੩)

੧੦. ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ, ਦਰਿ ਸਾਚੈ 'ਸਚਿਆਰਾ'॥੮॥੧॥ (ਪੰਨਾ ੬੩੮)

੧੧. ਤ੍ਰਿਪਤਿ ਆਘਾਏ 'ਸੰਤਾ'॥
ਗੁਰ ਜਾਨੇ ਜਿਨ ਮੰਤਾ॥੧॥੨੩॥ (ਪੰਨਾ ੧੦੦੬)

**ਨੋਟ :** ਕਰਤਾ ਕਾਰਕ ਦੇ ਸਾਧਾਰਨ-ਰੂਪ ਵਾਲੇ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ (ਾ) ਲੱਗਿਆਂ ਉਹ ਬਹੁ-ਵਚਨ ਨਾਂਵ ਬਣ ਜਾਂਦੇ ਹਨ। ਇਸ ਹਾਲਤ ਵਿਚ ਉਹਨਾਂ ਦੇ ਅੰਤਲੇ (ਾ) ਦਾ ਉਚਾਰਣ ਨਾਸਿਕਤਾ ਬਿਨਾਂ ਹੁੰਦਾ ਹੈ।

ਪਰ

ਜਦੋਂ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਨਾਲ ਸੰਬੰਧਤ ਕ੍ਰਿਆ ਭੂਤ-ਕਾਲ ਦੀ, ਸਕਰਮਕ ਹੋਵੇ ਜਾਂ ਅਪੂਰਣ ਕ੍ਰਿਆ ਦਾ ਪੂਰਕ, ਭਾਵਾਰਥ ਹੋਵੇ ਤਾਂ ਉਹ ਨਾਂਵ ਸੰਬੰਧਕੀ-ਰੂਪ ਵਾਲੇ ਹੁੰਦੇ ਹਨ। ਇਸ ਹਾਲਤ ਵਿਚ ਉਹਨਾਂ ਦੇ ਅੰਤਲੇ ਅੱਖਰ ਨੂੰ ਲੱਗੇ ਕਰਤਾ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ (ਾ) ਦਾ ਉਚਾਰਣ ਨਾਸਕੀ ਹੁੰਦਾ ਹੈ। ਸੰਬੰਧਕੀ-ਰੂਪ ਦੀਆਂ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ।

*(੨) ਸੰਬੰਧਕੀ-ਰੂਪ*

੧. ਹਰਿ 'ਭਗਤਾਂ' ਹਰਿ ਆਰਾਧਿਆ, ਹਰਿ ਕੀ ਵਡਿਆਈ॥ਸਲੋਕ॥੨॥੩੦॥ (ਪੰਨਾ ੩੧੬)

੨. ਜਿਉ ਪਕਰਿ ਦ੍ਰੋਪਤੀ 'ਦੁਸਟਾਂ' ਆਨੀ, ਹਰਿ ਹਰਿ ਲਾਜ ਨਿਵਾਰੇ॥ਰਹਾਉ॥੫॥ (ਪੰਨਾ ੯੮੨)

੩. 'ਸੰਤ ਜਨਾ' ਹਰਿ ਮੰਤ੍ਰੁ ਦ੍ਰਿੜਾਇਆ, ਹਰਿ ਸਾਜਨ ਵਸਗਤਿ ਕੀਨੇ ਰਾਮ॥੨॥੮॥ (ਪੰਨਾ ੭੮੨)

੪. ਏਹ ਮੁਦਾਵਣੀ ਸਤਿਗੁਰੂ ਪਾਈ, 'ਗੁਰਸਿਖਾ' ਲਧੀ ਭਾਲਿ॥ਸਲੋਕ॥੧॥੮॥ (ਪੰਨਾ ੬੪੫)

੫. 'ਹੰਸਾ' ਹੀਰਾ ਮੋਤੀ ਚੁਗਣਾ, ਬਗੁ ਡਡਾ ਭਾਲਣ ਜਾਵੈ॥ਸਲੋਕ॥੧॥੭॥ (ਪੰਨਾ ੯੬੦)

੬. 'ਸੰਤਾ' ਏਕੁ ਧਿਆਵਨਾ, ਦੂਸਰ ਕੋ ਨਾਹਿ॥੨॥੫੬॥ (ਪੰਨਾ ੮੧੫)

[ਹਰਿ ਭਗਤਾਂ—ਹਰਿ ਭਗਤਾਂ ਨੇ, ਦੁਸਟਾਂ—ਦੁਸਟਾਂ ਨੇ, ਸੰਤ ਜਨਾ—ਸੰਤ ਜਨਾਂ ਨੇ।]
[ਗੁਰਸਿਖਾ—ਗੁਰਸਿਖਾਂ ਨੇ, ਹੰਸਾ—ਹੰਸਾਂ ਨੇ, ਸੰਤਾ—ਸੰਤਾਂ ਨੇ।]

## (ੲ) *ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਲੱਗਿਆਂ*

### *(੧) ਸੰਬੰਧਕੀ-ਰੂਪ*

੧. **ਕਥਾ ਕਹਾਣੀ 'ਬੇਦੀਂ' ਆਣੀ, ਪਾਪੁ ਪੁੰਨੁ ਬੀਚਾਰੁ ॥ਸਲੋਕ ॥੧॥੧੬॥** *(ਪੰਨਾ ੧੨੪੩)*

੨. **'ਗੁਰਸਿਖੀਂ' ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ ॥੨॥੧੯॥** *(ਪੰਨਾ ੪੫੦)*

੩. **ਏਨੀ 'ਠਗੀਂ' ਜਗੁ ਠਗਿਆ, ਕਿਨੈ ਨ ਰਖੀ ਲਜ ॥ਸਲੋਕ॥੨॥੨੩॥** *(ਪੰਨਾ ੧੨੮੮)*

੪. **ਹਰਿ ਕਾ ਭਾਣਾ 'ਭਗਤੀ' ਮੰਨਿਆ, ਸੇ ਭਗਤ ਪਏ ਦਰਿ ਥਾਇ ॥੩॥੨॥** *(ਪੰਨਾ ੬੫)*

੫. **ਇਸੁ ਜੁਗ ਮਹਿ 'ਭਗਤੀ' ਹਰਿ ਧਨੁ ਖਟਿਆ,
ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥ਸਲੋਕ॥੧॥੮॥** *(ਪੰਨਾ ੮੫੨)*

੬. **ਕੋਈ ਹੋਆ ਕ੍ਰਮ ਰਤੁ, ਕੋਈ ਤੀਰਥ ਨਾਇਆ ॥
'ਦਾਸੀਂ' ਹਰਿ ਕਾ ਨਾਮੁ ਧਿਆਇਆ ॥੧॥੫੭॥** *(ਪੰਨਾ ੬੮੪)*

੭. **'ਸੰਤੀ' ਮੰਤੁ ਦੀਓ ਮੋਹਿ ਨਿਰਭਉ, ਗੁਰ ਕਾ ਸਬਦੁ ਕਮਾਇਆ ॥੩॥੧੨੫॥** *(ਪੰਨਾ ੨੦੬)*

੮. **'ਮੋਰੀ' ਰੁਣ ਝੁਣ ਲਾਇਆ, ਭੈਣੇ, ਸਾਵਣੁ ਆਇਆ ॥੧॥੩॥** *(ਪੰਨਾ ੫੫੭)*

੯. **'ਪੁਤ੍ਰੀ' ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ ਮੁਰਟੀਐ ॥੨॥੮॥** *(ਪੰਨਾ ੯੬੭)*

੧੦. **ਵੇਲ ਨ ਪਾਈਆ 'ਪੰਡਤੀ', ਜਿ ਹੋਵੈ ਲੇਖੁ ਪੁਰਾਣੁ ॥੨੧॥ਜਪੁਜੀ॥** *(ਪੰਨਾ ੪)*

੧੧. **'ਜਮਦੂਤੀ' ਹੈ ਹੇਰਿਆ, ਦੁਖ ਹੀ ਮਹਿ ਪਚਾ ॥ਪਉੜੀ॥੧੫॥** *(ਪੰਨਾ ੧੦੯੯)*

੧੨. **'ਗੁਰਸਿਖੀ' ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਇ ॥੨੭॥੩੦॥** *(ਪੰਨਾ ੧੪੨੪)*

[ਬੇਦੀਂ—ਬੇਦਾਂ ਨੇ, ਗੁਰਸਿਖੀਂ—ਗੁਰਸਿਖਾਂ ਨੇ, ਠਗੀਂ—ਠੱਗਾਂ ਨੇ।]
[ਭਗਤੀ—ਭਗਤਾਂ ਨੇ, ਭਗਤੀ—ਭਗਤਾਂ ਨੇ, ਦਾਸੀਂ—ਦਾਸਾਂ ਨੇ।]
[ਸੰਤੀ—ਸੰਤਾਂ ਨੇ, ਮੋਰੀ—ਮੋਰਾਂ ਨੇ, ਪੁਤ੍ਰੀ—ਪੁਤ੍ਰਾਂ ਨੇ।]
[ਪੰਡਤੀ—ਪੰਡਤਾਂ ਨੇ, ਜਮਦੂਤੀ—ਜਮਦੂਤਾਂ ਨੇ, ਗੁਰਸਿਖੀ—ਗੁਰਸਿਖਾਂ ਨੇ।]

***ਨੋਟ :*** ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਨਾਲ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਕਰਤਾ ਕਾਰਕ ਤੋਂ ਇਲਾਵਾ ਕਰਣ ਕਾਰਕ (ਬਹੁ-ਵਚਨ) ਵਿਚ ਵੀ ਵਰਤੀਂਦਾ ਹੈ ਅਤੇ ਓਥੇ ਵੀ ਇਸ ਦਾ ਉਚਾਰਣ ਨਾਸਕੀ ਹੀ ਹੁੰਦਾ ਹੈ।

**ਪਰ**

ਕਰਣ ਕਾਰਕ ਦੇ ਮੁਕਤਾ-ਅੰਤਿਕ, ਇਕ-ਵਚਨ, ਪੁਲਿੰਗ ਨਾਂਵਾਂ ਦਾ ਅੰਤਲਾ ਕਾਰਕ-ਚਿੰਨ੍ਹ ( ੀ) ਨਾਸਿਕਤਾ ਬਿਨਾਂ ਹੀ ਹੁੰਦਾ ਹੈ।

*(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਬਹੁ-ਵਚਨੀ, ਕਾਰਕ-ਚਿੰਨ੍ਹ 'ਹ' ਲੱਗਿਆਂ*

*(੧) ਸਾਧਾਰਨ-ਰੂਪ*

੧. ਚਰਨ ਕਮਲ ਰਚੰਤਿ 'ਸੰਤਹ', ਨਾਨਕ ਆਨ ਨ ਰੁਚਤੇ ॥ਸਲੋਕ ੧॥੧੨॥ *(ਪੰਨਾ ੭੦੮)*

੨. ਜੈਸੀ ਦਾਸੇ ਧੀਰ ਮੀਰ ॥
ਤੈਸੇ ਉਧਾਰਨ 'ਗੁਰਹ' ਪੀਰ ॥੧॥੬॥ *(ਪੰਨਾ ੧੧੮੧)*

*(੨) ਸੰਬੰਧਕੀ-ਰੂਪ*

੧. ਧਿਆਇ ਧਿਆਇ 'ਭਗਤਹ' ਸੁਖੁ ਪਾਇਆ ॥੨॥੧੬॥ *(ਪੰਨਾ ੨੮੪)*

੨. ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ 'ਲੋਗਹ' ਕਾਹੇ ਦੁਖੁ ਮਾਨਿਆ ॥੧॥੩॥ *(ਪੰਨਾ ੩੨੪)*

੩. 'ਦਾਸਹ' ਏਕੁ ਨਿਹਾਰਿਆ, ਸਭੁ ਕਛੁ ਦੇਵਨਹਾਰ ॥ਸਲੋਕ॥੩੪॥ *(ਪੰਨਾ ੨੫੭)*

੪. ਜਿਹ 'ਸਿਖਹ' ਸੰਗ੍ਰਹਿਓ, ਤਤੁ ਹਰਿ ਚਰਣ ਮਿਲਾਯਉ ॥੨॥੧੬॥ *(ਪੰਨਾ ੧੩੯੫)*

[ਭਗਤਹ—ਭਗਤਾਂ ਨੇ, ਲੋਗਹ—ਲੋਕਾਂ ਨੇ, ਦਾਸਹ—ਦਾਸਾਂ ਨੇ, ਸਿਖਹ—ਸਿੱਖਾਂ ਨੇ।]

*(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਬਹੁ-ਵਚਨੀ, ਕਾਰਕ-ਚਿੰਨ੍ਹ 'ਹੁ' ਲੱਗਿਆਂ*

੧. 'ਸੰਤਹੁ' ਮਾਖਨੁ ਖਾਇਆ, ਛਾਛਿ ਪੀਐ ਸੰਸਾਰੁ ॥੧੮॥ *(ਪੰਨਾ ੧੩੬੫)*

੨. ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ,
ਹਰਿ ਕਥਾ ਜਿਨ 'ਜਨਹੁ' ਜਾਨੀ ॥ਰਹਾਉ॥੧੧॥ *(ਪੰਨਾ ੬੬੯)*

੩. 'ਸੰਤਹੁ' ਬਨਜਿਆ ਨਾਮੁ ਗੋਬਿਦ ਕਾ, ਐਸੀ ਖੇਪ ਹਮਾਰੀ ॥੧॥੨॥ *(ਪੰਨਾ ੧੧੨੩)*

[ਸੰਤਹੁ—ਸੰਤੋਂ ਨੇ, ਜਨਹੁ—ਜਨੋਂ ਨੇ।]

***ਨੋਟ :*** ਅੰਤਲੇ ਪਿਛੇਤਰ 'ਹੁ' ਦਾ ਉਚਾਰਨ ਨਾਸਕੀ।

*(ਕ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਬਹੁ-ਵਚਨੀ, ਕਾਰਕ-ਚਿੰਨ੍ਹ 'ਨ' ਲੱਗਿਆਂ*

*(੧) ਸਾਧਾਰਨ-ਰੂਪ*

੧. ਚੀਤਿ ਆਵੈ ਤਾਂ ਸਦਾ ਦਇਆਲਾ, 'ਲੋਗਨ' ਕਿਆ ਵੇਚਾਰੇ ॥ਰਹਾਉ॥੪੯॥ *(ਪੰਨਾ ੩੮੩)*

੨. 'ਸ੍ਰਵਨਨ' ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ ॥੩॥੧੮॥ *(ਪੰਨਾ ੪੮੦)*

*(੨) ਸੰਬੰਧਕੀ-ਰੂਪ*

੧. 'ਲੋਗਨ' ਰਾਮੁ ਖਿਲਉਨਾ ਜਾਨਾਂ ॥੧॥੬॥ *(ਪੰਨਾ ੧੧੫੮)*

੨. ਇਨ 'ਪੰਚਨ' ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥੧॥ *(ਪੰਨਾ ੭੧੦)*

੩. ਇਨ 'ਦੂਤਨ' ਖਲੁ ਬਧੁ ਕਰਿ ਮਾਰਿਓ ॥
ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥੧॥ (ਪੰਨਾ ੭੧੦)

੪. ਨ ਜਾਨੀ 'ਸੰਤਨ' ਪ੍ਰਭ ਬਿਨੁ ਆਨ ॥
ਊਚ ਨੀਚ ਸਭ ਪੇਖਿ ਸਮਾਨੋ, ਮੁਖਿ ਬਕਨੋ ਮਨਿ ਮਾਨ ॥ਰਹਾਉ॥੨੧॥ (ਪੰਨਾ ੧੩੦੨)

੫. ਜਿਨ 'ਸੰਤਨ' ਜਾਨਿਆ ਤੂ ਠਾਕੁਰ, ਤੇ ਆਏ ਪਰਵਾਨ ॥੨॥੬੪॥ (ਪੰਨਾ ੧੨੧੭)

੬. ਸਮਝੁ ਅਚੇਤ ਚੇਤਿ ਮਨ ਮੇਰੇ, ਕਥੀ 'ਸੰਤਨ' ਅਕਥ ਕਹਾਣੀ ॥੧॥੭੯॥ (ਪੰਨਾ ੧੨੧੯)

੭. ਸਾਸਤ ਸਿੰਮ੍ਰਿਤਿ ਬੇਦ ਬੀਚਾਰੇ, 'ਮਹਾ ਪੁਰਖਨ' ਇਉ ਕਹਿਆ ॥੧॥੧੬੨॥ (ਪੰਨਾ ੨੧੫)

੮. 'ਸੰਤਨ' ਅਵਰ ਨ ਕਾਹੂ ਜਾਨੀ ॥
ਬੇਪਰਵਾਹ ਸਦਾ ਰੰਗਿ ਹਰਿ ਕੈ, ਜਾ ਕੋ ਪਾਖੁ ਸੁਆਮੀ ॥ਰਹਾਉ॥੧॥ (ਪੰਨਾ ੭੧੧)

੯. 'ਸੰਤਨ' ਮੋ ਕਉ ਹਰਿ ਮਾਰਗਿ ਪਾਇਆ ॥
ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥੪॥੨੧॥ (ਪੰਨਾ ੧੦੦)

[ਲੋਗਨ—ਲੋਕਾਂ ਨੇ, ਪੰਚਨ—ਕਾਮਾਦਿਕ ਪੰਜਾਂ (ਵਿਕਾਰਾਂ ਨੇ), ਦੂਤਨ—ਕਾਮਾਦਿਕ (ਪੰਜਾਂ) ਦੂਤਾਂ ਨੇ, ਸੰਤਨ—ਸੰਤਾਂ ਨੇ, ਮਹਾ ਪੁਰਖਨ—ਮਹਾਂ ਪੁਰਖਾਂ ਨੇ।]

## ੮.੪.੨.੧. ਕੰਨਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

### *(ੳ) ਕੰਨਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵ ਆਪਣੇ ਮੂਲ ਰੂਪ ਵਿਚ*

*(੧) ਸਾਧਾਰਨ-ਰੂਪ [ਉਦੇਸ਼ (subject) ਦੇ ਤੌਰ 'ਤੇ]*

੧. ਇਹੁ 'ਬਾਬੀਹਾ' ਪਸੂ ਹੈ, ਇਸ ਨੋ ਬੂਝਣੁ ਨਾਹਿ ॥ਸਲੋਕ॥੧॥੧੧॥ (ਪੰਨਾ ੧੨੮੩)

੨. ਮਨਮੁਖ 'ਹੀਅਰਾ' ਅਤਿ ਕਠੋਰੁ ਹੈ, ਤਿਨ ਅੰਤਰਿ ਕਾਰ ਕਰੀਠਾ ॥੩॥੬੧॥ (ਪੰਨਾ ੧੭੧)

੩. ਏਹੁ 'ਸਹਸਾ' ਮੂਲੇ ਨਾਹੀ, ਭਾਉ ਲਾਏ ਜਨੁ ਕੋਇ ॥੪॥੪੪॥ (ਪੰਨਾ ੩੦)

੪. 'ਪਿਤਾ' ਹਮਾਰੋ ਵਡ ਗੋਸਾਈ ॥
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥੩॥੩॥ (ਪੰਨਾ ੪੭੬)

੫. 'ਪਿਤਾ' ਮੇਰੋ ਬਡੋ ਧਨੀ ਅਗਮਾ ॥ਰਹਾਉ॥੧॥ (ਪੰਨਾ ੫੦੭)

*(੨) ਸਾਧਾਰਨ-ਰੂਪ [ਕ੍ਰਿਆ ਦੇ ਕਰਤਾ (ਕਰਨ ਵਾਲੇ) ਵਜੋਂ]*

੧. ਨਸਿ ਵੰਞਹੁ ਕਿਲਵਿਖਹੁ, 'ਕਰਤਾ' ਘਰਿ ਆਇਆ ॥੨॥੧੨॥ (ਪੰਨਾ ੪੬੦)

੨. ਨਦਰਿ ਕਰੇ ਤਾ ਸਿਮਰਿਆ ਜਾਇ ॥
'ਆਤਮਾ' ਦ੍ਰਵੈ ਰਹੈ ਲਿਵ ਲਾਇ ॥੧॥੪॥ (ਪੰਨਾ ੬੬੧)

੩. ਸਫਲੁ ਓਹੁ 'ਮਾਥਾ' ਸੰਤ ਨਮਸਕਾਰਸਿ ॥
ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥੧੨੯॥ (ਪੰਨਾ ੧੯੧)

੪. 'ਪਾਲਾ' ਕਕਰੁ ਵਰਫ ਵਰਸੈ, ਗੁਰਸਿਖੁ ਗੁਰ ਦੇਖਣ ਜਾਈ ॥੨੭॥੧॥ *(ਪੰਨਾ ੭੫੮)*

੫. 'ਰਾਜਾ' ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥੧॥੧੦॥ *(ਪੰਨਾ ੯੯੨)*

੬. ਏਹ 'ਸੰਸਾ' ਮੋ ਕਉ ਅਨਦਿਨੁ ਬਿਆਪੈ, ਮੋ ਕਉ ਕੋ ਨ ਕਹੈ ਸਮਝਾਈ ॥ਰਹਾਉ॥੫੨॥ *(ਪੰਨਾ ੩੩੪)*

੭. 'ਰਾਣਾ' ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥੪੪॥ *(ਪੰਨਾ ੯੩੬)*

***ਨੋਟ :*** ਕਈ ਾ-ਅੰਤਿਕ ਨਾਂਵ ਗੁਰਬਾਣੀ ਵਿਚ ਓ-ਅੰਤਿਕ ਰੂਪ ਵਿਚ ਵੀ ਮਿਲਦੇ ਹਨ।

੮. ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ, ਤਿਉ ਢੁਰਿ ਮਿਲਿਓ 'ਜੁਲਾਹੋ' ॥੧॥੩॥ *(ਪੰਨਾ ੬੯੨)*

੯. ਕਿਨ ਬਿਧਿ 'ਹੀਅਰੋ' ਧੀਰੈ 'ਨਿਮਾਨੋ' ॥ਰਹਾਉ॥੫॥ *(ਪੰਨਾ ੭੩੭)*

੧੦. ਮੋਹਿ 'ਦਾਸਰੋ' ਠਾਕੁਰ ਕੋ ॥
ਧਾਨੁ ਪ੍ਰਭ ਕਾ ਖਾਨਾ ॥ਰਹਾਉ॥੧੪੯॥ *(ਪੰਨਾ ੨੧੨)*

੧੧. ਤੂ 'ਦਾਤੌ' ਹਮ ਜਾਚਿਕਾ, ਹਰਿ ਦਰਸਨੁ ਦੀਜੈ ॥ਰਹਾਉ॥੧੫॥ *(ਪੰਨਾ ੪੧੯)*

੧੨. ਹਰਿ ਚਰਣ ਸਰਣ ਮੋਹਿ 'ਚੇਰੋ' ॥ਰਹਾਉ॥੩੫॥ *(ਪੰਨਾ ੬੧੮)*

***ਨੋਟ :*** ਸ਼ਬਦਾਂ ਦੇ ਇਹ ਓ-ਅੰਤਿਕ ਰੂਪ ਪੁਰਾਣੇ ਪ੍ਰਾਕ੍ਰਿਤ-ਰੂਪ ਹਨ। ਕਈ ਪ੍ਰਾਂਤਿਕ ਭਾਸ਼ਾਵਾਂ, ਜਿਵੇਂ ਪੱਛਮੀ-ਹਿੰਦੀ ਅਤੇ ਰਾਜਸਥਾਨੀ ਵਿਚ ਇਹਨਾਂ ਦੀ ਵਰਤੋਂ ਆਮ ਮਿਲਦੀ ਹੈ।

### *(੩) ਸੰਬੰਧਕੀ-ਰੂਪ*

੧. 'ਪਿਤਾ' ਕ੍ਰਿਪਾਲਿ ਆਗਿਆ ਇਹ ਦੀਨੀ, ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥੪॥੨॥ *(ਪੰਨਾ ੧੨੬੬)*

੨. 'ਪਿਤਾ' ਪ੍ਰਹਲਾਦੁ ਪੜਣ ਪਠਾਇਆ ॥
ਲੈ ਪਾਟੀ ਪਾਧੇ ਕੈ ਆਇਆ ॥੨॥੨॥ *(ਪੰਨਾ ੧੧੫੪)*

੩. 'ਪਿਤਾ' ਪ੍ਰਹਲਾਦ ਸਿਉ ਗੁਰਜ ਉਠਾਈ ॥
ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥੮॥੨॥ *(ਪੰਨਾ ੧੧੫੪)*

[ਪਿਤਾ (ਕ੍ਰਿਪਾਲਿ)—(ਕ੍ਰਿਪਾਲੂ) ਪਿਤਾ ਨੇ, ਪਿਤਾ—ਪਿਤਾ ਨੇ।]

### *(ਅ) ਕੰਨਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੈ)*

੧. 'ਬਾਬੀਹੈ' ਹੁਕਮੁ ਪਛਾਣਿਆ, ਗੁਰ ਕੈ ਸਹਜਿ ਸੁਭਾਇ ॥ਸਲੋਕ ੧॥੧੫॥ *(ਪੰਨਾ ੧੨੮੪)*

੨. 'ਜਨਮੇਜੈ' ਗੁਰ ਸਬਦੁ ਨ ਜਾਨਿਆ ॥ਮਮਮਮ
ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥੧੦॥੯॥ *(ਪੰਨਾ ੨੨੫)*

३. ਸੋੁਇਨ ਕਟੋਰੀ ਅੰਮ੍ਰਿਤ ਭਰੀ ॥
ਲੈ 'ਨਾਮੈ' ਹਰਿ ਆਗੈ ਧਰੀ ॥੨॥੩॥ *(ਪੰਨਾ ੧੧੬੩)*

੪. 'ਅੰਧੈ' ਨਾਮੁ ਵਿਸਾਰਿਆ, ਨਾ ਤਿਸੁ ਏਹ ਨ ਓਹੁ ॥ਰਹਾਉ॥੩॥ *(ਪੰਨਾ ੧੫)*

੫. 'ਧੰਨੈ' ਧਨੁ ਪਾਇਆ ਧਰਣੀਧਰੁ, ਮਿਲਿ ਜਨ ਸੰਤ ਸਮਾਨਿਆ ॥੪॥੧॥ *(ਪੰਨਾ ੪੮੭)*

੬. ਨਾਭਿ ਵਸਤ 'ਬ੍ਰਹਮੈ' ਅੰਤੁ ਨ ਜਾਣਿਆ ॥
ਗੁਰਮੁਖਿ ਨਾਨਕ ਨਾਮੁ ਪਛਾਣਿਆ ॥ਸਲੋਕ ੩॥੧॥ *(ਪੰਨਾ ੧੨੩੭)*

[ਬਾਬੀਹੈ—ਬਾਬੀਹੇ ਨੇ, ਜਨਮੇਜੈ—ਜਨਮੇਜੇ ਨੇ, ਨਾਮੈ—(ਭਗਤ) ਨਾਮੇ ਨੇ, ਅੰਧੈ— ਅੰਨ੍ਹੇ (ਅਗਿਆਨੀ) ਨੇ, ਧੰਨੈ—(ਭਗਤ) ਧੰਨੇ ਨੇ, ਬ੍ਰਹਮੈ—ਬ੍ਰਹਮੇ ਨੇ।]

*ਨੋਟ :* ਜਦੋਂ ਨਾਲ ਕੋਈ ਸੰਬੰਧਕੀ-ਪਦ ਜਾਂ ਸੰਬੰਧ-ਸੂਚਕ ਕਾਰਕ-ਚਿੰਨ੍ਹ ਆਵੇ ਤਾਂ ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦਾ ਅੰਤਲਾ (ਾ) ਵਟੀਜ ਕੇ ਲਾਂ (ੇ) ਹੋ ਜਾਂਦਾ ਹੈ, ਜਿਵੇਂ 'ਬਾਬੀਹਾ' ਤੋਂ ਬਾਬੀਹੇ ਨੇ, 'ਜਨਮੇਜਾ' ਤੋਂ ਜਨਮੇਜੇ ਨੇ, ਆਦਿ। ਕੰਨਾ-ਅੰਤਿਕ ਪੁਲਿੰਗ ਨਾਂਵਾਂ ਲਈ ਕਰਤਾ ਕਾਰਕ, ਇਕ-ਵਚਨ ਦਾ, ਨਾਂਵ ਨਾਲ ਸੰਮਿਲਤ ਕੀਤੇ ਜਾਣ ਵਾਲਾ ਕਾਰਕ-ਚਿੰਨ੍ਹ (ੈ) ਹੈ।

### ੮.੪.੨.੨. ਕੰਨਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

***(ੳ) ਕੰਨਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

***ਆਦਰ-ਵਾਚੀ ਬਹੁ-ਵਚਨ***

*ਸਾਧਾਰਨ-ਰੂਪ*

੧. 'ਪਿਤਾ' ਹਮਾਰੇ ਪ੍ਰਗਟੇ ਮਾਝ ॥
ਪਿਤਾ ਪੂਤ ਰਲਿ ਕੀਨੀ ਸਾਂਝ ॥
ਕਹੁ ਨਾਨਕ ਜਉ 'ਪਿਤਾ' ਪਤੀਨੇ ॥
ਪਿਤਾ ਪੂਤ ਏਕੈ ਰੰਗਿ ਲੀਨੇ ॥੪॥੯॥ *(ਪੰਨਾ ੧੧੪੧)*

***(ਅ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ੇ)***

*ਸਾਧਾਰਨ-ਰੂਪ*

੧. ਇਕਿ 'ਦਾਤੇ' ਇਕਿ 'ਮੰਗਤੇ', ਸਭਨਾ ਸਿਰਿ ਸੋਈ ॥ਪਉੜੀ॥੧੨॥ *(ਪੰਨਾ ੧੨੮੩)*

੨. ਸੁਣਿਐ 'ਅੰਧੇ' ਪਾਵਹਿ ਰਾਹੁ ॥
ਸੁਣਿਐ ਹਾਥ ਹੋਵੈ ਅਸਗਾਹੁ ॥੧੧॥ਜਪੁਜੀ॥ *(ਪੰਨਾ ੩)*

੩. ਇਕਿ 'ਰਾਜੇ' ਖਾਨ ਮਲੂਕ, ਕਹਹਿ ਕਹਾਵਹਿ ਕੋਈ ॥ਪਉੜੀ॥੧੨॥ *(ਪੰਨਾ ੧੨੮੩)*

੪. ਸੇ 'ਮਥੇ' ਨਿਹਚਲ ਰਹੇ, ਜਿਨ ਗੁਰਿ ਧਾਰਿਆ ਹਥੁ ॥੩॥੯੦॥ *(ਪੰਨਾ ੪੯)*

੫. ਅੰਧਾ ਚਾਨਣਿ ਰਖੀਐ, 'ਦੀਵੇ' ਬਲਹਿ ਪਚਾਸ ॥ਸਲੋਕ ੧॥੧੨॥ *(ਪੰਨਾ ੧੪੩)*

**੬. ਮੁਸਨਹਾਰ ਪੰਚ 'ਬਟਵਾਰੇ'॥**
**ਸੂਨੇ ਨਗਰਿ ਪਰੇ ਠਗਹਾਰੇ॥੨॥੮੯॥** *(ਪੰਨਾ ੧੮੨)*

**੭. ਸਿਮਰਹਿ 'ਬ੍ਰਹਮੇ' ਬਿਸਨ ਮਹੇਸਾ॥**
**ਸਿਮਰਹਿ 'ਦੇਵਤੇ' ਕੋੜਿ ਤੇਤੀਸਾ॥੩॥੮॥** *(ਪੰਨਾ ੧੦੭੯)*

**੮. ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ 'ਵਣਜਾਰੇ'॥੨੦॥** *(ਪੰਨਾ ੯੧੯)*

**੯. ਪੀਰ ਪੈਕਾਬਰ 'ਅਉਲੀਏ', ਕੋ ਥਿਰੁ ਨ ਰਹਾਸੀ॥ਪਉੜੀ ੧੭॥** *(ਪੰਨਾ ੧੧੦੦)*

***ਨੋਟ:*** (੧) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਸਾਧਾਰਨ-ਰੂਪ ਵਾਲੇ ਬਹੁ-ਵਚਨ, ਉਹਨਾਂ ਦੇ ਅੰਤਲੇ (ਾ) ਦੇ ਬਦਲ ਵਿਚ (ੇ) ਲਾਉਣ ਨਾਲ ਬਣਦੇ ਹਨ; ਜਿਵੇਂ:

[ਦਾਤਾ ਤੋਂ ਦਾਤੇ, ਅੰਧਾ ਤੋਂ ਅੰਧੇ, ਰਾਜਾ ਤੋਂ ਰਾਜੇ, ਮਥਾ ਤੋਂ ਮਥੇ, ਦੀਵਾ ਤੋਂ ਦੀਵੇ, ਬ੍ਰਹਮਾ ਤੋਂ ਬ੍ਰਹਮੇ, ਵਣਜਾਰਾ ਤੋਂ ਵਣਜਾਰੇ, ਅਉਲੀਆ ਤੋਂ ਅਉਲੀਏ।]

(੨) ਗੁਰਬਾਣੀ ਅੰਦਰ ਕੁਝ ਕੁ ਕੰਨਾ-ਅੰਤਿਕ ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਦੇ ਬਹੁ-ਵਚਨੀ ਸਾਧਾਰਨ-ਰੂਪ, ਅੰਤਲੇ (ਾ) ਦੇ ਬਦਲ ਵਿਚ 'ਇਆ', ਪਿਛੇਤਰ ਲਾਉਣ ਨਾਲ ਬਣੇ ਵੀ ਦ੍ਰਿਸ਼ਟੀ-ਗੋਚਰ ਹੁੰਦੇ ਹਨ। ਸਾਧਾਰਨ-ਰੂਪ ਵਿਚ ਇਸ ਪਿਛੇਤਰ ਦੇ ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾਂ ਹੁੰਦਾ ਹੈ।

**੧. ਤਿਹਟੜੇ ਬਾਜਾਰ, ਸਉਦਾ ਕਰਨਿ 'ਵਣਜਾਰਿਆ'॥੧੭॥**
*(ਪੰਨਾ ੧੪੨੫)*

**੨. ਮਨਮੁਖ ਵਿਣੁ ਨਾਵੈ ਕੂੜਿਆਰ, ਫਿਰਹਿ 'ਬੇਤਾਲਿਆ'॥**
**ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ 'ਕਾਲਿਆ'॥ਪਉੜੀ ੧੪॥**
*(ਪੰਨਾ ੧੨੮੪)*

**੩. ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ,**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ,**
**ਜਿਥੈ ਮਹਾ ਮਹਾਂ 'ਹਤਿਆਰਿਆ'॥ਸਲੋਕ ੧॥੩੦॥**
*(ਪੰਨਾ ੩੧੬)*

[ਵਣਜਾਰਾ ਤੋਂ ਵਣਜਾਰਿਆ, ਬੇਤਾਲਾ ਤੋਂ ਬੇਤਾਲਿਆ, ਕਾਲਾ ਤੋਂ ਕਾਲਿਆ, ਹਤਿਆਰਾ ਤੋਂ ਹਤਿਆਰਿਆ।]

***ਨੋਟ:*** ਇਹ ਪਿਛੇਤਰ 'ਇਆ' ਵਾਸਤਵ ਵਿਚ 'ੇ + ਆ' ਦਾ ਹੀ ਸੰਖਿਪਤ ਰੂਪ ਹੈ; ਜਿਵੇਂ:

ਵਣਜਾਰੇ + ਆ ਦਾ ਸਾਂਝਾ ਸੰਖਿਪਤ ਰੂਪ ਵਣਜਾਰਿਆ।
ਬੇਤਾਲੇ + ਆ ਦਾ ਸਾਂਝਾ ਸੰਖਿਪਤ ਰੂਪ ਬੇਤਾਲਿਆ।
ਕਾਲੇ + ਆ ਦਾ ਸਾਂਝਾ ਸੰਖਿਪਤ ਰੂਪ ਕਾਲਿਆ।
ਹਤਿਆਰੇ + ਆ ਦਾ ਸਾਂਝਾ ਸੰਖਿਪਤ ਰੂਪ ਹਤਿਆਰਿਆ।

*(ਅ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਇਆ'*

*(੨) ਸੰਬੰਧਕੀ-ਰੂਪ*

੧. **'ਦੇਵਤਿਆ' ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥੧॥੩੩॥** *(ਪੰਨਾ ੩੫੮)*

੨. **ਤਿਨਾ 'ਪਿਆਰਿਆ' ਭਾਈਆਂ ਅਗੈ ਦਿਤਾ ਬੰਨਿ੍ ॥੧੦੦॥** *(ਪੰਨਾ ੧੨੮੩)*

[ਦੇਵਤਾ ਤੋਂ ਦੇਵਤਿਆ (ਦੇਵਤਿਆਂ ਨੇ), ਪਿਆਰਾ ਤੋਂ ਪਿਆਰਿਆ (ਪਿਆਰਿਆਂ ਨੇ)।]

***ਨੋਟ :*** ਕੰਨਾ-ਅੰਤਿਕ ਪੁਲਿੰਗ ਨਾਂਵਾਂ/ਵਿਸ਼ੇਸ਼ਣਾਂ ਦੇ ਬਹੁ-ਵਚਨੀ, ਸੰਬੰਧਕੀ-ਰੂਪ ਵਿਚ ਪਿਛੇਤਰ 'ਇਆ' ਦੇ ਅੰਤਲੇ ਸ੍ਵਰ ਦਾ ਉਚਾਰਣ ਨਾਸਕੀ ਹੁੰਦਾ ਹੈ, ਪਰ ਸਾਧਾਰਨ-ਰੂਪ ਵਿਚਲੇ ਏਸੇ ਪਿਛੇਤਰ ਦੇ ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਗ਼ੈਰ ਹੁੰਦਾ ਹੈ।

*(ੲ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਈ'*

੧. **ਵਸਤੁ ਲਈ 'ਵਣਜਾਰਈ' ਵਖਰੁ ਬਧਾ ਪਾਇ ॥੧॥੩॥** *(ਪੰਨਾ ੧੨੩੮)*

੨. **ਬੀਧਾ ਪੰਚ 'ਬਟਵਾਰਈ' ਉਪਜਿਓ ਮਹਾ ਖੇਦੁ ॥੩॥੫੮॥** *(ਪੰਨਾ ੮੧੫)*

[ਵਣਜਾਰਾ ਤੋਂ ਵਣਜਾਰਈ—ਵਣਜਾਰਿਆਂ ਨੇ,
ਬਟਵਾਰਾ ਤੋਂ ਬਟਵਾਰਈ—ਬਟਵਾਰਿਆਂ ਨੇ।]

*ਨੋਟ :* (੧) ਕਾਰਕ-ਚਿੰਨ੍ਹ 'ਈ' ਦਾ ਉਚਾਰਣ ਨਾਸਕੀ।

(੨) ਗੁਰਬਾਣੀ ਅੰਦਰ ਾ-ਅੰਤਿਕ ਪੁਲਿੰਗ ਨਾਂਵਾਂ ਅਤੇ ਵਿਸ਼ੇਸ਼ਣਾਂ ਨਾਲ ਬਹੁ-ਵਚਨੀ ਕਾਰਕ-ਚਿੰਨ੍ਹ 'ਈ' ਬਹੁਤ ਕਰਕੇ (ੀ) ਰੂਪ ਵਿਚ ਹੀ ਵਰਤਿਆ ਮਿਲਦਾ ਹੈ :

੧. **ਅੰਮ੍ਰਿਤ ਕਾ ਰਸੁ 'ਵਿਰਲੀ' ਪਾਇਆ, ਸਤਿਗੁਰ ਮੇਲਿ ਮਿਲਾਏ ॥੩॥੪॥** *(ਪੰਨਾ ੧੧੨੬)*

੨. **ਰਤਨ ਵਿਗਾੜਿ ਵਿਗੋਏ 'ਕੁਤੀ', ਮੁਇਆ ਸਾਰ ਨ ਕਾਈ ॥੨॥੩੯॥** *(ਪੰਨਾ ੩੬੦)*

੩. **ਕਹਦੇ ਕਚੇ ਸੁਣਦੇ ਕਚੇ, 'ਕਚੀ' ਆਖਿ ਵਖਾਣੀ ॥੨੪॥** *(ਪੰਨਾ ੯੨੦)*

੪. **ਗੁਰਮੁਖਿ ਆਖੀ ਗੁਰਮੁਖਿ ਜਾਤੀ,**
**'ਸੁਰਤੀ' ਕਰਮਿ ਧਿਆਈ ॥ਸਲੋਕ॥੧॥੧੬॥** *(ਪੰਨਾ ੧੨੪੩)*

੫. **ਸਭਿ 'ਸੁਰਤੀ' ਮਿਲਿ ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ ਕੀਮਤਿ ਪਾਈ ॥੨॥੧॥** *(ਪੰਨਾ ੩੪੯)*

[ਵਿਰਲਾ ਤੋਂ ਵਿਰਲੀ—ਵਿਰਲਿਆਂ ਨੇ, ਕੁਤਾ ਤੋਂ ਕੁਤੀ—ਕੁਤਿਆਂ ਨੇ, ਕਚਾ ਤੋਂ ਕਚੀ—ਕਚਿਆਂ ਨੇ, ਸੁਰਤਾ ਤੋਂ ਸੁਰਤੀ—ਸੁਰਤਿਆਂ ਨੇ।]

***ਨੋਟ :*** ਕੰਨਾ-ਅੰਤਿਕ ਪੁਲਿੰਗ ਨਾਂਵਾਂ ਨਾਲ ਵਰਤੇ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ ਹੁੰਦਾ ਹੈ।

*(ਸ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਨ)*

੧. ਇਨ੍ਹ 'ਮੁੰਡੀਅਨ' ਮੇਰਾ ਘਰੁ ਧੁੰਧਰਾਵਾ ॥
ਬਿਟਵਹਿ ਰਾਮ ਰਮਊਆ ਲਾਵਾ ॥ਰਹਾਉ॥੩੩॥ *(ਪੰਨਾ ੪੮੪)*

੨. ਕਹਤੁ ਕਬੀਰ ਸੁਨਹੁ ਮੇਰੀ ਮਾਈ ॥
ਇਨ੍ਹ 'ਮੁੰਡੀਅਨ' ਮੇਰੀ ਜਾਤਿ ਗਵਾਈ ॥੨॥੩੩ *(ਪੰਨਾ ੪੮੪)*
[ਮੁੰਡੀਆ ਤੋਂ ਮੁੰਡੀਅਨ—ਮੁੰਡੀਆਂ ਨੇ।]

## ੮.੪.੩.੧. ਿ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਹਰਿ' ਅਹੰਕਾਰੀਆ ਮਾਰਿ ਨਿਵਾਏ, ਮਨਮੁਖ ਮੂੜ ਸਾਧਿਆ ॥ਪਉੜੀ ੧੭॥ *(ਪੰਨਾ ੯੦)*

੨. ਹਰਿ ਕੀ ਭਗਤਾ ਪਰਤੀਤਿ, 'ਹਰਿ' ਸਭ ਕਿਛੁ ਜਾਣਦਾ ॥ਪਉੜੀ ੧੮॥ *(ਪੰਨਾ ੯੦)*

੩. 'ਹਰਿ' ਅਚਿੰਤੁ ਬੁਲਾਵੈ ਕ੍ਰਿਪਾ ਕਰਿ, 'ਹਰਿ' ਆਪੇ ਪਾਵੈ ਥਾਇ ॥ਸ,੩॥੩੪॥ *(ਪੰਨਾ ੧੨੫੦)*

੪. 'ਨਰਪਤਿ' ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥੨,੧॥ *(ਪੰਨਾ ੬੫੭)*

੫. ਹਰਿ ਪੈਜ ਰਖੈ 'ਮੁਰਾਰਿ' ॥
ਹਰਿ ਨਾਨਕ ਸਰਨਿ ਦੁਆਰਿ ॥੧੦॥੨॥ *(ਪੰਨਾ ੮੩੮)*

## ੮.੪.੩.੨. ਿ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਸੁਰਿ' ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥੨੨॥ *(ਪੰਨਾ ੬੭)*

੨. 'ਸੁਰਿ' ਨਰ ਦਾਧੇ ਲਾਗੀ ਆਗਿ ॥੨॥੨੪॥ *(ਪੰਨਾ ੩੨੮)*

੩. ਏਹ 'ਭੂਪਤਿ' ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥ਪਉੜੀ ੬॥ *(ਪੰਨਾ ੬੪੫)*

੪. ਏਹਿ 'ਭੂਪਤਿ' ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥ਪਉੜੀ ੬॥ *(ਪੰਨਾ ੧੦੮੮)*

੫. 'ਅਸਪਤਿ' 'ਗਜਪਤਿ' ਨਰਹ ਨਰਿੰਦ ॥
ਨਾਮੇ ਕੇ ਸੁਾਮੀ ਮੀਰ ਮੁਕੰਦ ॥੪॥੩॥ *(ਪੰਨਾ ੭੨੭)*

## ੮.੪.੪.੧. ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. 'ਢਾਢੀ' ਗੁਣ ਗਾਵੈ ਨਿਤ ਜਨਮੁ ਸਵਾਰਿਆ ॥ਪਉੜੀ ੧੬॥ *(ਪੰਨਾ ੭੯੦)*

੨. ਜਿਉ 'ਬਿਖਈ' ਹੇਰੈ ਪਰ ਨਾਰੀ ॥
ਕਉਡਾ ਡਾਰਤ ਹਿਰੈ 'ਜੁਆਰੀ' ॥੩॥੨॥ *(ਪੰਨਾ ੮੭੩)*

੩. ਐਸਾ 'ਜੋਗੀ' ਨਉ ਨਿਧਿ ਪਾਵੈ ॥
ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥ਰਹਾਉ॥੭॥ *(ਪੰਨਾ ੪੭੭)*

੪. 'ਪਾਨੀ' ਮੈਲਾ ਮਾਟੀ ਗੋਰੀ ॥
ਇਸ ਮਾਟੀ ਕੀ ਪੁਤਰੀ ਜੋਰੀ ॥੧॥੬੦॥ *(ਪੰਨਾ ੩੩੬)*

੫. 'ਗਿਆਨੀ' ਜੀਵੈ ਸਦਾ ਸਦਾ, ਸੁਰਤੀ ਹੀ ਪਤਿ ਹੋਇ ॥੩੧॥ *(ਪੰਨਾ ੧੪੧੨)*

੬. ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ 'ਜਵਾਈ' ॥੧॥੩॥ *(ਪੰਨਾ ੫੯੬)*

੭. 'ਪਾਣੀ' ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥ਸਲੋਕ ੨॥੭॥ *(ਪੰਨਾ ੧੨੪੦)*

*(੨) ਸੰਬੰਧਕੀ-ਰੂਪ*

੧. 'ਖੋਜੀ' ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥੨॥੧॥ *(ਪੰਨਾ ੮੪੫)*

੨. ਕੁੰਚਰੁ ਪੋਟ ਲੈ ਲੈ ਨਮਸਕਾਰੈ ॥
ਬੂਝੀ ਨਹੀ 'ਕਾਜੀ' ਅੰਧਿਆਰੈ ॥੩॥੪॥ *(ਪੰਨਾ ੮੭੧)*

੩. ਨਕਟੀ ਕੋ ਠਨਗਨੁ ਬਾਡਾ ਡੂੰ ॥
ਕਿਨਹਿ 'ਬਿਬੇਕੀ' ਕਾਟੀ ਤੂੰ ॥ਰਹਾਉ॥੪॥ *(ਪੰਨਾ ੪੭੬)*

੪. ਖੋਜਤ ਖੋਜਤ ਦੁਆਰੇ ਆਇਆ ॥
ਤਾ ਨਾਨਕ 'ਜੋਗੀ' ਮਹਲੁ ਘਰੁ ਪਾਇਆ ॥੪॥੧੨॥ *(ਪੰਨਾ ੮੮੬)*

੫. ਨਾਨਕ 'ਗਿਆਨੀ' ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥੧॥੨॥ *(ਪੰਨਾ ੫੪੮)*

[ਖੋਜੀ—ਖੋਜੀ ਨੇ, ਕਾਜੀ—ਕਾਜੀ ਨੇ, ਬਿਬੇਕੀ—ਬਿਬੇਕੀ ਨੇ, ਜੋਗੀ—ਜੋਗੀ ਨੇ, ਗਿਆਨੀ—ਗਿਆਨੀ ਨੇ।]

## ੮.੪.੪.੨. ੀ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਮਾਰਗਿ 'ਮੋਤੀ' ਬੀਥਰੇ, ਅੰਧਾ ਨਿਕਸਿਓ ਆਇ ॥੧੧੪॥ *(ਪੰਨਾ ੧੩੭੦)*

੨. 'ਗਿਆਨੀ' ਜਾਗਹਿ ਸਵਹਿ ਸੁਭਾਇ ॥
ਨਾਨਕ ਨਾਮਿ ਰਤਿਆ ਬਲਿ ਜਾਉ ॥ਸਲੋਕ ੨॥੯॥ *(ਪੰਨਾ ੬੪੬)*

੩. 'ਧਿਆਨੀ' ਧਿਆਨੁ ਲਾਵਹਿ ॥
'ਗਿਆਨੀ' ਗਿਆਨੁ ਕਮਾਵਹਿ ॥
ਪ੍ਰਭੁ ਕਿਨ ਹੀ ਜਾਤਾ ॥੧॥੨੭॥ *(ਪੰਨਾ ੭੧)*

੪. ਗਾਵਨਿ 'ਜਤੀ', 'ਸਤੀ', 'ਸੰਤੋਖੀ', ਗਾਵਹਿ ਵੀਰ ਕਰਾਰੇ ॥੨੭॥ਜਪੁਜੀ॥ *(ਪੰਨਾ ੬)*

੫. ਜੇ ਗੁਣ ਹੋਨਿ ਤ ਕਟੀਅਨਿ, ਸੇ 'ਭਾਈ' ਸੇ ਵੀਰ ॥੪॥੧॥ *(ਪੰਨਾ ੫੯੫)*

੬. ਇਕਿ ਦਾਤੇ ਇਕਿ 'ਭੇਖਾਰੀ' ਜੀ, ਸਭਿ ਤੇਰੇ ਚੋਜ ਵਿਡਾਣਾ ॥੨॥ਸੋਪੁਰਖੁ॥ *(ਪੰਨਾ ੧੧)*

੭. ਹਮ 'ਢਾਢੀ' ਹਰਿ ਪ੍ਰਭ ਖਸਮ ਕੇ, ਨਿਤ ਗਾਵਹ ਹਰਿ ਗੁਣ ਛੰਤਾ ॥ਪਉੜੀ॥੨੦॥ *(ਪੰਨਾ ੬੫੦)*

੮. 'ਲੋਭੀ' ਅਨ ਕਉ ਸੇਵਦੇ, ਪੜਿ ਵੇਦਾ ਕਰਹਿ ਪੂਕਾਰ ॥੩॥੪੩॥ *(ਪੰਨਾ ੩੦)*

**ਆਦਰਵਾਚੀ ਬਹੁ-ਵਚਨ**

੧. ਭਏ ਕ੍ਰਿਪਾਲ 'ਸੁਆਮੀ' ਮੇਰੇ ਜੀਉ ॥
ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥੪॥੧੬੬॥ *(ਪੰਨਾ ੨੧੬)*

੨. ਭਏ ਕ੍ਰਿਪਾਲ 'ਗੁਸਾਈ' ਮੇਰੇ ॥
ਦਰਸਨੁ ਪਾਇਆ ਸਤਿਗੁਰ ਪੂਰੇ ॥੧੫॥੭॥ *(ਪੰਨਾ ੧੦੭੮)*

*(ਅ) (ੀ)-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਏ' ਲੱਗਿਆਂ*

*ਸਾਧਾਰਨ-ਰੂਪ*

੧. ਅਮੁਲ 'ਵਾਪਾਰੀਏ' ਅਮੁਲ ਭੰਡਾਰ ॥੨੬॥ *(ਪੰਨਾ ੫)*

੨. ਹੋਰੁ ਵਣਜੁ ਕਰਹਿ 'ਵਾਪਾਰੀਏ' ਅਨੰਤ ਤਰੰਗੀ ਦੁਖੁ ਮਾਇਆ ॥੩॥੪੫॥ *(ਪੰਨਾ ੧੬੫)*

੩. 'ਦੁਖੀਏ' ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥੩੩॥ *(ਪੰਨਾ ੩੫੮)*

੪. ਸੇਈ 'ਸੁਖੀਏ' ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥੩੪॥ *(ਪੰਨਾ ੨੬)*

*(ੲ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਆ' ਲੱਗਿਆਂ*

*ਸਾਧਾਰਨ-ਰੂਪ*

੧. ਬਡੇ ਬਡੇ 'ਅਹੰਕਾਰੀਆ', ਨਾਨਕ ਗਰਬਿ ਗਲੇ ॥ਸਲੋਕ॥੧੨॥ *(ਪੰਨਾ ੨੭੮)*

੨. ਜਤੀ ਸਤੀ 'ਸੰਨਿਆਸੀਆ', ਸਭਿ ਕਾਲੈ ਵਾਸੀ ॥ਪਉੜੀ ੧੮॥ *(ਪੰਨਾ ੧੧੦੦)*

੩. ਸਿਧ ਸਾਧਿਕ ਗਿਆਨੀ 'ਧਿਆਨੀਆ', ਕਉਣੁ ਤੁਧੁ ਨੋ ਤੋਲੈ ॥ਪਉੜੀ ੨੩॥ *(ਪੰਨਾ ੧੧੦੨)*

***ਨੋਟ :*** (ੀ) ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਪਿਛੇਤਰ 'ਆ' ਲਾ ਕੇ ਬਣਾਏ ਬਹੁ-ਵਚਨੀ, ਸਾਧਾਰਨ-ਰੂਪ ਨਾਂਵਾਂ ਦੇ ਅੰਤਲੇ ਪਿਛੇਤਰ 'ਆ' ਦਾ ਉਚਾਰਣ ਨਾਸਿਕਤਾ ਬਿਨਾਂ।

*(ਸ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਆ' ਲੱਗਿਆਂ*

*ਸੰਬੰਧਕੀ-ਰੂਪ*

੧. ਵਖਤੁ ਨ ਪਾਇਓ 'ਕਾਦੀਆ', ਜਿ ਲਿਖਨਿ ਲੇਖੁ ਕੁਰਾਣੁ ॥੨੧॥ *(ਪੰਨਾ ੪)*

੨. ਤਿਨ੍ਾ ਪਿਆਰਿਆ 'ਭਾਈਆਂ' ਅਗੈ ਦਿਤਾ ਬੰਨਿ੍ ॥੧੦੦॥ *(ਪੰਨਾ ੧੩੮੩)*

[ਕਾਦੀਆ—ਕਾਦੀਆਂ ਨੇ, ਭਾਈਆਂ—ਭਾਈਆਂ ਨੇ।]

***ਨੋਟ :*** ੀ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤ ਵਿਚ ਪਿਛੇਤਰ 'ਆ' ਲਾ ਕੇ ਬਣਾਏ ਬਹੁ-ਵਚਨੀ, ਸੰਬੰਧਕੀ-ਰੂਪ ਨਾਂਵਾਂ ਦੇ ਅੰਤਲੇ ਪਿਛੇਤਰ 'ਆ' ਦਾ ਉਚਾਰਣ ਨਾਸਕੀ।

*(ਹ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਚਿੰਨ੍ਹ 'ਈ' ਲੱਗਿਆਂ*

*ਸੰਬੰਧਕੀ-ਰੂਪ*

੧. **ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥ਪਉੜੀ॥੭॥** *(ਪੰਨਾ ੪੬੬)*

੨. **ਹਰਿ ਪਾਇਅੜਾ 'ਵਡਭਾਗੀਈ' ਮੇਰੇ ਗੋਵਿੰਦਾ,**
**ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥੬੬॥** *(ਪੰਨਾ ੧੭੩)*
[ਸੰਤੋਖੀਈਂ—ਸੰਤੋਖੀਆਂ ਨੇ, ਵਡਭਾਗੀਈ—ਵਡਭਾਗੀਆਂ ਨੇ।]

***ਨੋਟ :*** ਅੰਤਲੇ, ਬਹੁ-ਵਚਨ ਦੇ ਸੂਚਕ ਪਿਛੇਤਰ 'ਈ' ਦਾ ਉਚਾਰਣ ਨਾਸਕੀ।

## ੮.੪.੫.੧. ਉ-ਅੰਤਿਕ ਅਥਵਾ ( ੁ ) ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. **'ਹਿਆਉ' ਮਹਿਜਾ ਠੰਢੜਾ ਮੁਖਹੁ ਸਚੁ ਅਲਾਇ ॥ਸਲੋਕ ੨॥੧੨॥** *(ਪੰਨਾ ੧੦੯੮)*

੨. **'ਨਾਉ' ਤੇਰਾ ਤਾਣੁ 'ਨਾਉ' ਦੀਬਾਣੁ ॥**
**'ਨਾਉ' ਤੇਰਾ ਲਸਕਰੁ 'ਨਾਉ' ਸੁਲਤਾਨੁ ॥੨॥੧॥** *(ਪੰਨਾ ੧੩੨੭)*

੩. **'ਭਉ' ਤੇਰਾ ਭਾਂਗ ਖਲੜੀ ਮੇਰਾ ਚੀਤੁ ॥**
**ਮੈ ਦੇਵਾਨਾ ਭਇਆ ਅਤੀਤੁ ॥੧॥੨॥** *(ਪੰਨਾ ੭੨੧)*

੪. **'ਜੀਉ' ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥੧॥੫॥** *(ਪੰਨਾ ੬੬੧)*

੫. **'ਪ੍ਰਿਉ' ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ, ਰੰਗੁ ਮਜੀਠਾ ॥੧॥੩॥** *(ਪੰਨਾ ੪੫੪)*

੬. **ਓਹੁ ਘਟਿ ਘਟਿ ਰਾਵੈ ਸਰਬ 'ਪ੍ਰੇਉ' ॥**
**ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ॥੨॥੬॥** *(ਪੰਨਾ ੧੧੭੦)*

੭. **ਤਾ ਕਾ 'ਧੂਪੁ' ਸਦਾ ਪਰਫੁਲੈ ॥੨॥੯੦॥** *(ਪੰਨਾ ੩੯੩)*

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

*ਸੰਬੰਧਕੀ-ਰੂਪ*

੧. **'ਪ੍ਰਿਅ' ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥੯੫॥** *(ਪੰਨਾ ੩੯੪)*

੨. **ਜਉ 'ਪ੍ਰਿਅ' ਬਚਨ ਕਹੇ ਧਨ ਸਾਚੇ ॥**
**ਧਨ ਕਛੂ ਨ ਸਮਝੈ ਚੰਚਲਿ ਕਾਚੇ ॥੯॥੨॥** *(ਪੰਨਾ ੧੦੭੩)*
[ਪ੍ਰਿਉ ਤੋਂ ਪ੍ਰਿਅ—ਪ੍ਰਿਉ ਨੇ।]

*(ੲ) ਉ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ 'ਉ' ਦੇ ਬਦਲ ਵਿਚ 'ਇ'*

*ਸੰਬੰਧਕੀ-ਰੂਪ*

੧. **'ਨਾਮ ਦੇਇ' ਸਿਮਰਨੁ ਕਰਿ ਜਾਨਾਂ ॥**
**ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥** *(ਪੰਨਾ ੮੫੮)*

२. ਜਨ ਨਾਨਕ ਕਾ ਅੰਗੁ ਕੀਆ ਮੇਰੈ 'ਰਾਮ ਰਾਇ', ਦੁਸਮਨ ਦੂਖ ਗਏ ਸਭਿ ਭਗੇ ॥੨॥੧੩॥ *(ਪੰਨਾ ੧੨੦੨)*

[ਨਾਮ ਦੇਉ ਤੋਂ ਨਾਮ ਦੇਇ—ਨਾਮ ਦੇਉ ਨੇ,
ਰਾਮ ਰਾਉ ਤੋਂ ਰਾਮ ਰਾਇ—ਰਾਮ ਰਾਉ ਨੇ।]

## ੮.੪.੫.੨. ਉ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

*ਸਾਧਾਰਨ-ਰੂਪ*

੧. 'ਜੀਅ' ਜੰਤ ਏ ਕਿਆ ਵੇਚਾਰੇ, ਕਿਆ ਕੋ ਆਖਿ ਸੁਣਾਏ ॥੨॥੧੮॥ *(ਪੰਨਾ ੬੪)*

੨. 'ਜੀਅ' ਕਰਨਿ ਜੈਕਾਰੁ, ਨਿੰਦਕ ਮੁਏ ਪਚਿ ॥੧੮॥ *(ਪੰਨਾ ੧੩੬੩)*

੩. ਸਭਿ 'ਜੀਅ' ਤੇਰੇ ਤੂ ਸਭਸ ਦਾ, ਤੂ ਸਭ ਛਡਾਹੀ ॥ਪਉੜੀ ੪॥ *(ਪੰਨਾ ੩੦੨)*

੪. ਸਿਮਰਿ ਸਿਮਰਿ ਦਇਆਲਾ ॥
ਸਭਿ 'ਜੀਅ' ਭਏ ਕਿਰਪਾਲਾ ॥੩॥੬੪॥ *(ਪੰਨਾ ੬੨੫)*

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਵ'*

੧. 'ਪਾਵ' ਸੁਹਾਵੇ ਜਾਂ ਤਉ ਧਿਰਿ ਜੁਲਦੇ, ਸੀਸੁ ਸੁਹਾਵਾ ਚਰਣੀ ॥ਸਲੋਕ ੨॥੧੫॥ *(ਪੰਨਾ ੯੬੪)*

੨. ਅਸੰਖ 'ਨਾਵ', ਅਸੰਖ 'ਥਾਵ' ॥
ਅਗੰਮ ਅਗੰਮ ਅਸੰਖ ਲੋਅ ॥੧੯॥ਜਪੁਜੀ॥ *(ਪੰਨਾ ੪)*

੩. ਕੇਤੇ 'ਦੇਵ', 'ਦਾਨਵ', ਮੁਨਿ ਕੇਤੇ, ਕੇਤੇ ਰਤਨ ਸਮੁੰਦ ॥੩੫॥ਜਪੁਜੀ॥ *(ਪੰਨਾ ੭)*

੪. ਪ੍ਰਭ ਮਿਲੇ ਸੁਆਮੀ ਸੁਖਹ ਗਾਮੀ, 'ਚਾਵ' ਮੰਗਲ ਰਸ ਭਰੇ ॥੨॥੧੦॥ *(ਪੰਨਾ ੪੫੯)*

*(ੲ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ੈ'*

੧. 'ਭੈ' ਬਿਨਸੇ ਨਿਰਭੈ ਪਦੁ ਪਾਇਆ ॥੨॥੧੩॥ *(ਪੰਨਾ ੧੧੮੪)*

੨. 'ਭੈ' ਬਿਨਸੇ ਉਤਰੀ ਸਭ ਚਿੰਦ ॥੧॥੬॥ *(ਪੰਨਾ ੧੩੩੯)*

[ਭਉ ਤੋਂ ਭੈ]

## ੮.੪.੬.੧. ( ੂ )-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ( ੂ )-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਕੋਲੂ' ਚਰਖਾ ਚਕੀ ਚਕੁ ॥
ਥਲ ਵਾਰੋਲੇ ਬਹੁਤੁ ਅਨੰਤੁ ॥੨॥੫॥ *(ਪੰਨਾ ੪੬੫)*

੨. 'ਮਖਟੂ' ਹੋਇ ਕੈ ਕੰਨ ਪੜਾਏ ॥੧॥੨੨॥ *(ਪੰਨਾ ੧੨੪੫)*

## ੮.੪.੬.੨. ( ੂ )-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ਅ) ( ੂ )-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

'ਲਾਟੂ' ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥੨॥੫॥ *(ਪੰਨਾ ੪੬੫)*

## ਇਸਤਰੀ-ਲਿੰਗ ਨਾਂਵਾਂ ਦੇ ਕਾਰਕ-ਚਿੰਨ੍ਹਾਂ ਦਾ ਵੇਰਵਾ (ਕਾਰਕ ਰੂਪ-ਸਾਧਨਾ)

| *ਇਸਤਰੀ-ਲਿੰਗ ਨਾਂਵ ਦੀਆਂ ਵੱਖ-ਵੱਖ ਰੂਪ-ਸ਼੍ਰੇਣੀਆਂ ਦੇ ਲਿੰਗ ਅਤੇ ਵਚਨ ਦਾ ਵੇਰਵਾ* | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹ ਸਹਿਤ ਨਾਂਵਾਂ ਦੇ ਵੱਖ ਵੱਖ ਰੂਪ* | | | |
|---|---|---|---|---|
| **੧. ਮੁਕਤਾ-ਅੰਤਿਕ ਨਾਂਵ, ਇਸਤਰੀ-ਲਿੰਗ** | | | | |
| ਇਕ-ਵਚਨ | ਮੂਲ-ਰੂਪ / ਸਾਧਨ, ਧਨ | | | |
| ਬਹੁ-ਵਚਨ | | | | |
| ਕਾਰਕ-ਚਿੰਨ੍ਹ | ਾ | ਾ* | ਾਂ | ੀ* |
| ਕਾਰਕ-ਚਿੰਨ੍ਹ ਸਹਿਤ ਨਾਂਵ | ਚਾਲਾ | ਟਹਲਾ | ਕੂੰਜਾਂ | ਅਖੀ |
| **੨. ਕੰਨਾ-ਅੰਤਿਕ ਇਸਤਰੀ-ਲਿੰਗ ਨਾਂਵ** | | | | |
| ਇਕ-ਵਚਨ | ਮੂਲ-ਰੂਪ / ਰਸਨਾ, ਮਾਤਾ | | | |
| **੩. ਿ-ਅੰਤਿਕ ਨਾਂਵ, ਇਸਤਰੀ-ਲਿੰਗ** | | | | |
| ਇਕ-ਵਚਨ | ਮੂਲ-ਰੂਪ / ਸਿਫਤਿ, ਧਰਣਿ | | | |
| ਬਹੁ-ਵਚਨ | ਮੂਲ-ਰੂਪ / ਸੋਹਾਗਣਿ, ਸੁਚਿ | (ਿ) ਦੀ ਥਾਵੇਂ (ੀ)* / ਰਾਤੀ, ਰੁਤੀ | | |
| **੪. ੀ-ਅੰਤਿਕ ਨਾਂਵ, ਇਸਤਰੀ-ਲਿੰਗ** | | | | |
| ਇਕ-ਵਚਨ | ਮੂਲ-ਰੂਪ / ਗੁਰਬਾਣੀ, ਕਹਾਨੀ | | | |
| ਬਹੁ-ਵਚਨ | ਮੂਲ-ਰੂਪ / ਇੰਦ੍ਰੀ | ਆ* / ਦਾੜੀ ਤੋਂ ਦਾੜੀਆਂ | ਅੰਤਲੀ (ੀ) ਨੂੰ ਨਾਸਕੀ ਕੀਤਿਆਂ / ਸਖੀਂ | |
| | ਈ / ਜਲੀ ਤੋਂ ਜਲੀਈ | | | |
| **੫. ( ੁ )-ਅੰਤਿਕ ਨਾਂਵ, ਇਸਤਰੀ-ਲਿੰਗ** | | | | |
| ਇਕ-ਵਚਨ | ਮੂਲ-ਰੂਪ / ਮੈਲੁ, ਰਤੁ | | | |
| **੬. ( ੂ )-ਅੰਤਿਕ ਨਾਂਵ, ਇਸਤਰੀ-ਲਿੰਗ** | | | | |
| ਇਕ-ਵਚਨ | ਗਊ, ਜੋਰੂ | | | |

*ਇਹਨਾਂ ਸੁਰਾਂ ਦਾ ਉਚਾਰਣ ਨਾਸਕੀ।

## ੮.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. ਆਪਣੀ ਖੇਤੀ ਰਖਿ ਲੈ, 'ਕੂੰਜ' ਪੜੈਗੀ ਖੇਤਿ ॥ਰਹਾਉ॥੫੪॥ *(ਪੰਨਾ ੩੪)*

੨. ਭਗਤਾ ਕੀ 'ਚਾਲ' ਨਿਰਾਲੀ ॥੧੪॥ *(ਪੰਨਾ ੯੧੮)*

੩. ਸਾਚੀ ਲਿਵੈ ਬਿਨੁ 'ਦੇਹ' ਨਿਮਾਣੀ ॥੬॥ *(ਪੰਨਾ ੯੧੭)*

੪. ਜੋ ਤੁਧੁ ਭਾਵੈ ਸਾਈ ਭਲੀ 'ਕਾਰ' ॥੧੬॥ *(ਪੰਨਾ ੩)*

੫. 'ਧਨ' ਸੂਤੀ, ਪਿਰੁ ਸਦ ਜਾਗੰਤਾ ॥੨॥੫॥ *(ਪੰਨਾ ੭੩੭)*

੬. 'ਮਹਲ' ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ ॥੧॥੫॥ *(ਪੰਨਾ ੧੦੮੮)*

*(੨) ਸੰਬੰਧਕੀ-ਰੂਪ*

੧. 'ਸਾਧਨ' ਆਪੁ ਗਵਾਇਆ, ਗੁਰ ਕੈ ਸਬਦਿ ਸੀਗਾਰੁ ॥੫॥੧੨॥ *(ਪੰਨਾ ੬੧)*

੨. ਜਿਨਿ 'ਧਨ' ਪਿਰ ਕਾ ਸਾਦੁ ਨ ਜਾਨਿਆ, ਸਾ ਬਿਲਖ ਬਦਨ ਕੁਮਲਾਨੀ ॥੧॥੪॥ *(ਪੰਨਾ ੧੨੫੫)*

[ਸਾਧਨ—(ਸਾਧਨਾ ਕਰਨ ਵਾਲੀ ਜੀਵ-ਇਸਤਰੀ) ਨੇ, ਧਨ—ਧਨ (ਜੀਵ-ਇਸਤਰੀ) ਨੇ।]

## ੮.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਾ) ਲੱਗਿਆਂ*

*ਸਾਧਾਰਨ-ਰੂਪ*

੧. ਕਤਿਕ 'ਕੂੰਜਾਂ' ਚੇਤਿ ਡਉ, ਸਾਵਣਿ ਬਿਜੁਲੀਆਂ ॥੬॥੨॥ *(ਪੰਨਾ ੪੮੮)*

੨. ਫਰੀਦਾ ਸਿਰੁ ਪਲਿਆ ਦਾੜੀ ਪਲੀ, 'ਮੁਛਾਂ' ਭੀ ਪਲੀਆਂ ॥੫੫॥ *(ਪੰਨਾ ੧੩੮੦)*

੩. ਗੋਰਾਂ ਸੇ ਨਿਮਾਣੀਆ, ਬਹਸਨਿ 'ਰੂਹਾਂ' ਮਲਿ ॥੯੭॥ *(ਪੰਨਾ ੧੩੮੩)*

੪. ਹੋਰਿ 'ਗਲਾਂ' ਸਭਿ ਕੂੜੀਆ, ਤੁਧੁ ਭਾਵੈ ਪਰਵਾਣੁ ॥੪॥੫॥ *(ਪੰਨਾ ੧੬)*

੫. ਅਵਰ 'ਟਹਲਾ' ਝੂਠੀਆ, ਨਿਤ ਕਰੈ ਜਮੁ ਸਿਰਿ ਮਾਰ ॥੧॥ਰਹਾਉ॥੧॥ *(ਪੰਨਾ ੯੮੬)*

੬. ਅਵਰ 'ਸਿਆਣਪਾ' ਬਿਰਥੀਆ ਪਿਆਰੇ, ਰਾਖਨ ਕਉ ਤੁਮ ਏਕ ॥੧॥ਰਹਾਉ॥੪॥ *(ਪੰਨਾ ੮੦੨)*

੭. ਅੰਬਰਿ 'ਕੂੰਜਾ' ਕੁਰਲੀਆ, ਬਗ ਬਹਿਠੇ ਆਇ ਜੀਉ ॥੧॥ *(ਪੰਨਾ ੭੬੨)*

***ਨੋਟ :*** (੧) ਉਪਰੋਕਤ ਕਈ ਉਦਾਹਰਣਾਂ ਵਿਚ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ਬਹੁ-ਵਚਨੀ ਕਾਰਕ-ਚਿੰਨ੍ਹ (ਾ) ਨੂੰ ਬਿੰਦੀ ਲੱਗੀ ਹੋਈ ਹੈ, ਜਿਸ ਤੋਂ ਸੇਧ ਮਿਲਦੀ ਹੈ ਕਿ ਬਹੁ-ਵਚਨ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ਸੂਰ (ਾ) ਦਾ ਉਚਾਰਣ ਨਾਸਕੀ ਕੀਤਾ ਜਾਣਾ ਹੀ ਦਰੁਸਤ ਹੈ।

**ਸਾਵਧਾਨੀ**

(੨) ਗੁਰਬਾਣੀ ਵਿਚ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਇਕ-ਵਚਨੀ ਰੂਪਾਂ ਦੇ ਅੰਤ ਵਿਚ ਗੁਰਮਤਿ ਕਾਵਿ-ਪ੍ਰਬੰਧ ਅਧੀਨ ਕਿਧਰੇ ਕਿਧਰੇ (ਾ) ਲੱਗਾ ਮਿਲਦਾ ਹੈ, ਜਿਸ ਦਾ ਉਚਾਰਣ ਨਾਸਿਕਤਾ ਬਿਨਾਂ ਹੈ; ਜਿਵੇਂ :

੧. **'ਚਾਲਾ' ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥੧੪॥** *(ਪੰਨਾ ੯੧੮)*

੨. **ਸਭੁ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ 'ਭੁਖਾ' ॥ਪਉੜੀ ੬॥** *(ਪੰਨਾ ੫੮੮)*

੩. **ਸਭਨਾ ਕਰਤੇ ਤੇਰੀ 'ਟੇਕਾ' ॥੬॥** *(ਪੰਨਾ ੮੪੧)*

੪. **ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ, ਤਾ ਕੀ ਪੂਰਨ 'ਘਾਲਾ' ॥੩॥੨੩॥** *(ਪੰਨਾ ੬੧੫)*

੫. **ਸਾਧ ਸੰਗਿ ਮਿਲਿ ਨਾਮੁ ਧਿਆਵਹੁ, ਪੂਰਨ ਹੋਵੈ 'ਘਾਲਾ' ॥੧॥ਰਹਾਉ॥੩੨॥** *(ਪੰਨਾ ੬੧੭)*

*ਨੋਟ :* ਕੋਈ ਨਾਂਵ-ਸ਼ਬਦ ਇਕ-ਵਚਨ ਹੈ ਜਾਂ ਬਹੁ-ਵਚਨ, ਇਸ ਸੰਬੰਧੀ ਨਿਰਣਾ ਕਰਨ ਲਈ ਤੁਕ ਵਿਚਲੇ ਬਾਕੀ ਵਿਆਕਰਣਿਕ ਅੰਗਾਂ; ਵਿਸ਼ੇਸ਼ਣ, ਕ੍ਰਿਆ, ਸੰਬੰਧਕੀ-ਪਦ ਆਦਿ ਤੋਂ ਸੇਧ ਮਿਲਦੀ ਹੈ।

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ( ੀ) ਲੱਗਿਆਂ*

*ਸਾਧਾਰਨ-ਰੂਪ*

੧. **'ਅਖੀ' ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥ਸਲੋਕ ੨॥੧੯॥** *(ਪੰਨਾ ੧੪੭)*

੨. **'ਅਖੀ' ਪ੍ਰੇਮਿ ਕਸਾਈਆ, ਹਰਿ ਹਰਿ ਨਾਮੁ ਪਿਖੰਨ੍ਹਿ ॥ਸਲੋਕ ੨॥੧੩॥** *(ਪੰਨਾ ੧੩੧੮)*

੩. **'ਗਾਲ੍ਹੀ' ਬਿਆ ਵਿਕਾਰ, ਨਾਨਕ ਧਣੀ ਵਿਹੂਣੀਆ ॥ਸਲੋਕ ੧॥੧੪॥** *(ਪੰਨਾ ੩੨੧)*

੪. **ਨਾਨਕ 'ਗਾਲੀ' ਕੂੜੀਆ, ਬਾਝੁ ਪਰੀਤਿ ਕਰੇਇ ॥ਸਲੋਕ ੨॥੨੦॥** *(ਪੰਨਾ ੫੯੪)*

੫. **ਨਾਮ ਬਿਨਾ ਸਭਿ ਕੂੜੁ 'ਗਾਲ੍ਹੀ' ਹੋਛੀਆ ॥੧॥੧੬॥** *(ਪੰਨਾ ੭੬੧)*

*ਨੋਟ :* ਉਪਰੋਕਤ ਅੰਤਲੇ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਦਾ ਉਚਾਰਣ ਨਾਸਕੀ।

## ੮.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. **'ਰਸਨਾ' ਗੀਧੀ ਬੋਲਤ ਰਾਮ ॥੩॥੧੪੮॥** *(ਪੰਨਾ ੧੯੫)*

੨. **'ਮਾਤਾ' ਪ੍ਰੀਤਿ ਕਰੇ ਪੁਤੁ ਖਾਇ ॥੧॥੪੧॥** *(ਪੰਨਾ ੧੬੪)*

੩. 'ਮਾਇਆ' ਹੋਈ ਨਾਗਨੀ, ਜਗਤਿ ਰਹੀ ਲਪਟਾਇ ॥ਸਲੋਕ ੨॥੫॥ *(ਪੰਨਾ ੫੧੦)*

੪. 'ਖਿੰਥਾ' ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥੨੮॥ *(ਪੰਨਾ ੬)*

*(੨) ਸੰਬੰਧਕੀ-ਰੂਪ*

੧. ਜਿਨਿ 'ਜੁਆਲਾ' ਜਗੁ ਜਾਰਿਆ, ਸੁ ਜਨ ਕੇ ਉਦਕ ਸਮਾਨਿ ॥੧੭੫॥ *(ਪੰਨਾ ੧੩੭੩)*

੨. ਜਿਨਿ 'ਜਿਹਵਾ' ਹਰਿ ਰਸੁ ਨ ਚਖਿਓ, ਸਾ ਜਿਹਵਾ ਜਲਿ ਜਾਉ ॥੩॥੨॥ *(ਪੰਨਾ ੫੫੮)*

੩. ਇਨਿ 'ਦੁਬਿਧਾ' ਘਰ ਬਹੁਤੇ ਗਾਲੇ ॥੧੩॥੯॥ *(ਪੰਨਾ ੧੦੨੯)*

੪. ਇਨਿ 'ਮਾਇਆ' ਜਗਦੀਸ ਗੁਸਾਈ, ਤੁਮ੍ਰੇ ਚਰਨ ਬਿਸਾਰੇ ॥੧॥ਰਹਾਉ॥੯॥ *(ਪੰਨਾ ੮੫੭)*

੫. ਇਨਿ੍ 'ਮਾਇਆ' ਜਗੁ ਮੋਹਿਆ, ਵਿਰਲਾ ਬੂਝੈ ਕੋਇ ॥ਰਹਾਉ॥੨॥ *(ਪੰਨਾ ੫੯੫)*

[ਜੁਆਲਾ—ਜੁਆਲਾ ਨੇ, ਜਿਹਵਾ—ਜਿਹਵਾ ਨੇ, ਦੁਬਿਧਾ—ਦੁਬਿਧਾ ਨੇ, ਮਾਇਆ—ਮਾਇਆ ਨੇ।]

## ੮.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

### *(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. ਤੇਰੀ 'ਸਿਫਤਿ' ਸੁਆਲਿਉ ਸਰੂਪ ਹੈ,
ਜਿਨਿ ਕੀਤੀ ਤਿਸੁ ਪਾਰਿ ਲਘਾਈ ॥ਪਉੜੀ ੧॥ *(ਪੰਨਾ ੩੦੧)*

੨. 'ਧਰਣਿ' ਸੁਵੰਨੀ ਖੜ ਰਤਨ ਜੜਾਵੀ,
ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥ਸਲੋਕ ੧॥੧੭॥ *(ਪੰਨਾ ੩੨੨)*

੩. 'ਬੁਧਿ' ਪ੍ਰਗਾਸ ਭਈ ਮਤਿ ਪੂਰੀ ॥
ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥੨੬॥ *(ਪੰਨਾ ੩੭੭)*

੪. ਅਨਹਤ ਬਾਣੀ ਥਾਨੁ ਨਿਰਾਲਾ ॥
ਤਾ ਕੀ 'ਧੁਨਿ' ਮੋਹੇ ਗੋਪਾਲਾ ॥੨॥੩੫॥ *(ਪੰਨਾ ੧੮੬)*

੫. ਜਿਨ੍ਾ 'ਮੁਹਬਤਿ' ਇਕ ਸਿਉ ਤੇ ਮਾਣਸ ਪਰਧਾਨ ॥ਸਲੋਕ ੨॥੨੩॥ *(ਪੰਨਾ ੧੧੦੨)*

*(ਅ) ਸੰਬੰਧਕੀ-ਰੂਪ*

੧. ਨਾਨਕ 'ਕਾਮਣਿ' ਹਰਿ ਵਰੁ ਪਾਇਆ, ਗੁਰ ਕੈ ਭਾਇ ਪਿਆਰੇ ॥੪॥੧॥ *(ਪੰਨਾ ੨੪੪)*

੨. 'ਕਾਮਣਿ' ਪਿਰੁ ਪਾਇਆ ਜੀਉ, ਗੁਰ ਕੈ ਭਾਇ ਪਿਆਰੇ ॥੨॥੩॥ *(ਪੰਨਾ ੨੪੫)*

[ਕਾਮਣਿ—ਕਾਮਣਿ ਨੇ।]

## ੮.੪.੧੦.੨. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਸਭਿ 'ਸੁਹਾਗਣਿ' ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥ਸਲੋਕ ੧॥੬॥ *(ਪੰਨਾ ੯੫੯)*

੨. ਸਭਿ 'ਸੁਚਿ' ਸੰਜਮ ਸਾਚੁ ਪਛਾਣੈ ॥੧੬॥ *(ਪੰਨਾ ੮੪੦)*

*(ਅ) ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਦੇ ਬਦਲ ਵਿਚ ( ੀ)*

੧. ਸਭੇ 'ਰਾਤੀ' ਸਭਿ ਦਿਹ, ਸਭਿ 'ਥਿਤੀ' ਸਭਿ ਵਾਰ ॥
ਸਭੇ 'ਰੁਤੀ' ਮਾਹ ਸਭਿ, ਸਭਿ 'ਧਰਤੀਂ' ਸਭਿ ਭਾਰ ॥
ਸਭੇ ਪਾਣੀ ਪਉਣ ਸਭਿ, ਸਭਿ 'ਅਗਨੀ' ਪਾਤਾਲ ॥..ਸਲੋਕ ੧॥੧੧॥ *(ਪੰਨਾ ੧੨੪੧)*

੨. 'ਦਾਤੀ' ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ਸਲੋਕ ੧॥੨॥ *(ਪੰਨਾ ੮੩)*

੩. ਨਾਨਕ 'ਲਹਰੀ' ਲਖ ਸੈ ਆਨ, ਡੁਬਣ ਦੇਇ ਨ ਮਾ ਪਿਰੀ ॥ਸਲੋਕ ੧॥੭॥ *(ਪੰਨਾ ੫੧੯)*

੪. ਨਾਨਕ 'ਮਤੀ' ਮਿਥਿਆ, ਕਰਮੁ ਸਚਾ ਨੀਸਾਣੁ ॥ਸਲੋਕ॥੨॥੮॥ *(ਪੰਨਾ ੪੬੭)*

੫. ਪੜੀਐ ਨਾਮੁ ਸਾਲਾਹ, ਹੋਰਿ 'ਬੁਧੀ' ਮਿਥਿਆ ॥ਪਉੜੀ ੨੪॥ *(ਪੰਨਾ ੧੨੮੯)*

੬. ਪੰਦ੍ਰਹ 'ਥਿਤੀਂ' ਤੈ ਸਤ ਵਾਰ ॥੧੦॥੧॥ *(ਪੰਨਾ ੮੪੨)*

੭. 'ਰਾਤੀ' 'ਰੁਤੀ' 'ਥਿਤੀ' ਵਾਰ ॥੩੪॥ *(ਪੰਨਾ ੭)*

੮. ਦੂਜੈ ਬਹੁਤੇ ਰਾਹ, ਮਨ ਕੀਆ 'ਮਤੀ' ਖਿੰਡੀਆ ॥ਸਲੋਕ ੧॥੧੭॥ *(ਪੰਨਾ ੧੪੫)*

੯. ਸਭ ਕਿਛੁ ਪ੍ਰਭ ਕਾ, ਪ੍ਰਭ ਕੀਆ 'ਜਾਈ' ਜੀਉ ॥੨॥੧੬੮॥ *(ਪੰਨਾ ੨੧੭)*

*ਨੋਟ :* ਉਪਰੋਕਤ ਕੁਝ ਉਦਾਹਰਣਾਂ ਵਿਚ (ਿ)-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਬਦਲ ਵਿਚ ਲੱਗੀ ਬਹੁ-ਵਚਨੀ ( ੀ) ਨਾਲ ਨਾਸਕੀ ਚਿੰਨ੍ਹ (.) ਲੱਗਾ ਹੋਇਆ ਹੈ, ਜਿਸ ਤੋਂ ਸੇਧ ਮਿਲਦੀ ਹੈ ਕਿ ਅਜਿਹੇ ਨਾਂਵਾਂ ਵਿਚ ਇਸ ਬਹੁ-ਵਚਨੀ ਕਾਰਕ-ਚਿੰਨ੍ਹ ਦਾ ਉਚਾਰਣ ਨਾਸਕੀ ਹੁੰਦਾ ਹੈ।

## ੮.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ, ਇਕ-ਵਚਨ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. ਸਭਿ ਨਾਦ ਬੇਦ 'ਗੁਰਬਾਣੀ' ॥
ਮਨੁ ਰਾਤਾ ਸਾਰਿਗ ਪਾਣੀ ॥੩॥੧੦॥ *(ਪੰਨਾ ੮੭੯)*

੨. ਅਬ ਮੈ ਸਹਜਿ ਸਮਾਨੀ ॥
ਮੀਠੀ ਪਿਰਹਿ 'ਕਹਾਨੀ' ॥ਰਹਾਉ ਦੂਜਾ॥੧੨੮॥ *(ਪੰਨਾ ੮੩੦)*

੩. ਸਫਲ ਮੂਰਤੁ ਸਫਲ ਓਹ 'ਘਰੀ' ॥੨॥੧੨੯॥ *(ਪੰਨਾ ੧੯੧)*

੪. 'ਸਖੀ' ਸਹੇਲੀ ਕਉ ਸਮਝਾਵੈ ॥
ਸੋਈ ਕਮਾਵੈ ਜੋ ਪ੍ਰਭ ਭਾਵੈ ॥੨॥੩॥ *(ਪੰਨਾ ੭੩੭)*

੫. 'ਮੋਹਨੀ' ਮੋਹਤ ਰਹੈ ਨ ਹੋਰੀ ॥ਰਹਾਉ॥੬੦॥ *(ਪੰਨਾ ੧੨੧੬)*

੬. 'ਜਿਮੀ' ਪੁਛੈ ਅਸਮਾਨ, ਫਰੀਦਾ ਖੇਵਟ ਕਿੰਨਿ ਗਏ ॥੮॥੨॥ *(ਪੰਨਾ ੪੮੮)*

*(੨) ਸੰਬੰਧਕੀ-ਰੂਪ*

੧. 'ਮੋਹਨੀ' ਮੋਹਿ ਲੀਏ ਤ੍ਰੈ ਗੁਨੀਆ ॥
ਲੋਭਿ ਵਿਆਪੀ ਝੂਠੀ ਦੁਨੀਆ ॥੧॥੧੮॥ *(ਪੰਨਾ ੧੦੦੪)*

੨. ਕਹਤ ਕਬੀਰ ਸੁਨਹੁ ਰੇ ਸੰਤਹੁ, 'ਕੀਟੀ' ਪਰਬਤੁ ਖਾਇਆ ॥੪॥੬॥ *(ਪੰਨਾ ੪੭੭)*

੩. ਕਛੂਆ ਕਹੈ ਅੰਗਾਰ ਭਿ ਲੋਰਉ, 'ਲੂਕੀ' ਸਬਦੁ ਸੁਨਾਇਆ ॥੪॥੬॥
*(ਪੰਨਾ ੪੭੭)*

੪. ਜਿਨਿ 'ਗੁਣਵੰਤੀ' ਮੇਰਾ ਪ੍ਰੀਤਮੁ ਪਾਇਆ ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥੧॥ *(ਪੰਨਾ ੫੬੧)*

[ਮੋਹਨੀ—ਮੋਹਨੀ ਨੇ, ਕੀਟੀ—ਕੀੜੀ ਨੇ, ਲੂਕੀ—ਲੂਕੀ ਨੇ, ਗੁਣਵੰਤੀ—ਗੁਣ ਵਾਲੀ ਨੇ।]

## ੮.੪.੧੧.੨. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

### *(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. 'ਇੰਦ੍ਰੀ' ਦਸੇ ਦਸੇ ਫੁਨਿ ਧਾਵਤ, ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥੩॥੪॥
*(ਪੰਨਾ ੧੩੧੦)*

੨. 'ਇੰਦ੍ਰੀ' ਪੰਚ ਪੰਚੇ ਵਸਿ ਆਣੈ, ਖਿਮਾ ਸੰਤੋਖੁ ਗੁਰਮਤਿ ਪਾਵੈ ॥੩॥੬॥
*(ਪੰਨਾ ੧੩੩੪)*

### *(ਅ) ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ (ਆ) ਲੱਗਿਆਂ*

*ਸਾਧਾਰਨ-ਰੂਪ*

੧. ਸੇ 'ਦਾੜੀਆਂ' ਸਚੀਆ, ਜਿ ਗੁਰ ਚਰਨੀ ਲਗੰਨਿ੍ ॥੫੨॥ *(ਪੰਨਾ ੧੪੧੯)*

੨. ਚਲਿ ਚਲਿ ਗਈਆਂ 'ਪੰਖੀਆਂ', ਜਿਨੀ੍ ਵਸਾਏ ਤਲ ॥੬੬॥ *(ਪੰਨਾ ੧੩੮੧)*

੩. ਕਤਿਕ ਕੂੰਜਾਂ ਚੇਤਿ ਡਉ, ਸਾਵਣਿ 'ਬਿਜੁਲੀਆਂ' ॥
ਸੀਆਲੇ ਸੋਹੰਦੀਆਂ ਪਿਰ ਗਲਿ 'ਬਾਹੜੀਆਂ' ॥੬॥੨॥ *(ਪੰਨਾ ੪੮੮)*

੪. ਨਾਨਕ ਸੇ 'ਅਖੜੀਆਂ' ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ਸਲੋਕ॥ਛੰਤੁ ੨॥੨॥
*(ਪੰਨਾ ੫੭੭)*

੫. ਨਉ 'ਬਹੀਆਂ', ਦਸ ਗੋਨਿ ਆਹਿ ॥
ਕਸਨਿ ਬਹਤਰਿ ਲਾਗੀ ਤਾਹਿ ॥੧॥੬॥ *(ਪੰਨਾ ੧੧੯੪)*

੬. ਰਾਗ ਰਤਨ ਪਰਵਾਰ 'ਪਰੀਆ' ਸਬਦ ਗਾਵਣ ਆਈਆ ॥੧॥ *(ਪੰਨਾ ੯੧੭)*

੭. ਬਹਿ 'ਸਖੀਆ' ਜਸੁ ਗਾਵਹਿ ਗਾਵਣਹਾਰੀਆ ॥ਪਉੜੀ ੮॥ *(ਪੰਨਾ ੬੪੫)*

***ਨੋਟ :*** (੧) ਉਪਰੋਕਤ ਉਦਾਹਰਣਾਂ ਵਿਚ ਕਈ ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਲੱਗਾ ਬਹੁ-ਵਚਨੀ ਕਾਰਕ ਚਿੰਨ੍ਹ (ਆ) ਬਿੰਦੇ ਸਹਿਤ ਹੈ, ਜਿਸ ਤੋਂ ਸੇਧ ਮਿਲਦੀ ਹੈ ਕਿ ਇਸ ਕਾਰਕ ਚਿੰਨ੍ਹ ਦਾ ਨਾਸਕੀ ਉਚਾਰਣ ਕਰਨਾ ਹੀ ਸ਼ੁਧ ਹੈ।

(੨) ਉਪਰੋਕਤ ਉਦਾਹਰਣਾਂ ਵਿਚ ਬਹੁ-ਵਚਨੀ ਵਿਸ਼ੇਸ਼ਣ 'ਸਚੀਆ', 'ਗਾਵਣ- ਹਾਰੀਆ' ਅਤੇ ਬਹੁ-ਵਚਨੀ ਕ੍ਰਿਆ 'ਆਈਆ' ਦੇ ਅੰਤਲੇ ਸੂਰ ਦਾ ਉਚਾਰਣ ਵੀ ਨਾਸਕੀ ਹੈ।

### *(ੲ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤਲੇ ਮੁਲਕ ਸੂਰ ( ਿ) ਨੂੰ ਨਾਸਕੀ ਕੀਤਿਆਂ*

*ਸੰਬੰਧਕੀ-ਰੂਪ*

੧. ਜਿਨੀ 'ਸਖੀ' ਕੰਤੁ ਪਛਾਣਿਆ, ਹਉ ਤਿਨ ਕੈ ਲਾਗਉ ਪਾਇ ॥੧॥੬੧॥ *(ਪੰਨਾ ੩੭)*

੨. ਜਿਨੀ 'ਸਖੀ' ਸਹੁ ਰਾਵਿਆ, ਤਿਨ ਪੂਛਉਗੀ ਜਾਏ ॥੫॥੧॥ *(ਪੰਨਾ ੭੨੫)*

੩. ਜਿਨ੍ਹੀ 'ਸਖੀ' ਸਹੁ ਰਾਵਿਆ, ਸੇ ਅੰਬੀ ਛਾਵੜੀਏਹਿ ਜੀਉ ॥੧॥ *(ਪੰਨਾ ੭੬੨)*

੪. ਜਿਨੀ 'ਸਖੀ' ਲਾਲੁ ਰਾਵਿਆ ਪਿਆਰਾ, ਤਿਨ ਆਗੈ ਹਮ ਆਦੇਸਾ ॥੩॥੯॥ *(ਪੰਨਾ ੫੬੪)*

[ਜਿਨੀ ਸਖੀ—ਜਿਨ੍ਹਾਂ ਸਖੀਆਂ ਨੇ।]

### *(ਸ) ( ਿ)-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ 'ਈ' ਸੰਮਿਲਤ ਕੀਤਿਆਂ*

*ਸੰਬੰਧਕੀ-ਰੂਪ*

ਏਨੀ 'ਜਲੀਈਂ' ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥ਸਲੋਕ ੨॥੨੬॥ *(ਪੰਨਾ ੧੨੯੦)*

[ਜਲੀਈਂ—ਸੜ-ਬਲ ਜਾਣੀਆਂ ਨੇ।]

## ੮.੪.੧੨.੧. ( ੍ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

### *( ੍ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. 'ਮੈਲੁ' ਲਾਗੀ ਮਨਿ ਮੈਲਿਐ, ਕਿਨੈ ਅੰਮ੍ਰਿਤੁ ਪੀਆ ॥੨॥੫॥ *(ਪੰਨਾ ੭੬੬)*

੨. ਜੇ 'ਰਤੁ' ਲਗੈ ਕਪੜੈ, ਜਾਮਾ ਹੋਇ ਪਲੀਤੁ ॥ਸਲੋਕ ੧॥੬॥ *(ਪੰਨਾ ੧੪੦)*

੩. 'ਜਿੰਦੁ' ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥੧॥ *(ਪੰਨਾ ੧੩੭੭)*

੪. 'ਸਾਸੁ' ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ ॥੨॥੨੨॥ *(ਪੰਨਾ ੩੫੫)*

*ਨੋਟ :* ( ੁ) ਅੰਤਿਕ ਇਸਤਰੀ-ਲਿੰਗ ਨਾਂਵ ਜਦੋਂ ਕਿਸੇ ਵੀ ਕਾਰਕ ਦੇ ਸੰਬੰਧਕੀ-ਰੂਪ ਵਿਚ ਆਉਣ ਤਾਂ ਕਈ ਵਾਰੀ ਇਹਨਾਂ ਦਾ ਅੰਤਲਾ ( ੁ) ਬਦਲ ਕੇ ( ੂ) ਹੋ ਜਾਂਦਾ ਹੈ; ਜਿਵੇ :

੧. **'ਸਸੂ' ਤੇ ਪਿਰਿ ਕੀਨੀ ਵਾਖਿ ॥੧॥੨॥** *(ਪੰਨਾ ੩੭੦)*

੨. **ਦੇਵਰ ਜੇਠ ਮੁਏ ਦੁਖਿ, 'ਸਸੂ' ਕਾ ਡਰੁ ਕਿਸੁ ॥ਸਲੋਕ ੧॥੧॥** *(ਪੰਨਾ ੬੪੨)*

੩. **ਸਾਹੇ ਲਿਖੇ ਨ ਚਲਨੀ, 'ਜਿੰਦੂ' ਕੂੰ ਸਮਝਾਇ ॥੧॥** *(ਪੰਨਾ ੧੩੭੭)*

੪. **ਜਾ ਸਾਥੀ ਉਠੀ ਚਲਿਆ, ਤਾ ਧਨ 'ਖਾਕੂ' ਰਾਲਿ ॥੧॥੯੩॥** *(ਪੰਨਾ ੫੦)*

੫. **ਓਹੁ ਖਿਨ ਮਹਿ ਰੁਲਤਾ, 'ਖਾਕੂ' ਨਾਲਿ ॥੩॥੨੦॥** *(ਪੰਨਾ ੮੬੮)*

## ੮.੪.੧੩.੧. ( ੂ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

੧. **ਜਿਉ ਮਿਲਿ ਬਛਰੇ 'ਗਊ' ਪ੍ਰੀਤਿ ਲਗਾਵੈ ॥੨॥੪੧॥** *(ਪੰਨਾ ੧੬੪)*

੨. **ਪੁਤੁ ਜਿਨੂਰਾ, ਧੀਅ ਜਿੰਨੂਰੀ, 'ਜੋਰੂ' ਜਿੰਨਾ ਦਾ ਸਿਕਦਾਰੁ ॥ਸ੧॥੫॥੨੦॥** *(ਪੰਨਾ ੫੫੬)*

## ੮.੪.੧੪.੧. ( ੈ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***( ੈ)-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ ਰੂਪ ਵਿਚ***

੧. **'ਹਉਮੈ' ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ॥ਸਲੋਕ ੨॥੭॥** *(ਪੰਨਾ ੪੬੬)*

੨. **'ਹਉਮੈ' ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ ॥੨॥੭॥** *(ਪੰਨਾ ੪੬੬)*

# ੯. ਕਰਮ ਕਾਰਕ (Accusative Case)

## ੯.੧. (ੳ) ਕਰਮ ਕਾਰਕ—ਲੱਛਣ

"ਕਿਸੇ ਕਥਨ ਵਿਚ ਕ੍ਰਿਆ ਦੁਆਰਾ ਪ੍ਰਗਟਾਏ ਗਏ ਕੰਮ ਦਾ ਅਸਰ ਜਿਸ ਵਿਅਕਤੀ ਜਾਂ ਵਸਤੂ ਉੱਤੇ ਪਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਕਰਮ ਕਾਰਕ ਵਿਚ ਹੁੰਦਾ ਹੈ।" ਜਿਵੇਂ :

- 'ਪ੍ਰਸਾਦ' ਵਰਤਾਓ।
- 'ਵਿਕਾਰਾਂ' ਨੂੰ ਤਿਆਗੋ।

## (ਅ) ਕਰਮ ਕਾਰਕ ਦੇ ਸੰਬੰਧਕੀ ਪਦ

ਵਾਰਤਕ ਪੰਜਾਬੀ ਸਾਹਿਤ ਵਿਚ ਕਰਮ ਕਾਰਕ ਨਾਂਵ ਬਹੁਤ ਕਰਕੇ ਕਿਸੇ ਸੰਬੰਧਕੀ-ਪਦ ਤੋਂ ਬਗ਼ੈਰ ਹੀ ਆਉਂਦੇ ਹਨ, ਪਰ ਕਈ ਥਾਵੇਂ ਇਹਨਾਂ ਨਾਲ 'ਨੂੰ' ਸੰਬੰਧਕੀ-ਪਦ ਦੀ ਵਰਤੋਂ ਕੀਤੀ ਜਾਂਦੀ ਹੈ; ਜਿਵੇਂ :

**ਸੰਬੰਧਕੀ-ਪਦ ਤੋਂ ਬਗ਼ੈਰ**

- ਮੈਂ 'ਨਿਤ-ਨੇਮ' ਕਰਦਾ ਹਾਂ।
- ਹਜ਼ੂਰੀ ਰਾਗੀ ਜਥਾ 'ਕੀਰਤਨ' ਕਰ ਰਿਹਾ ਹੈ।
- 'ਸੰਸਾਰ' ਪ੍ਰਭੂ ਨੇ ਰਚਿਆ ਹੈ।

**ਸੰਬੰਧਕੀ-ਪਦ ਨਾਲ**

- 'ਮਨ' ਨੂੰ ਵਸ ਕਰੋ।
- 'ਮੋਹ' ਨੂੰ ਸਾੜ ਸੁਟੋ।

ਗੁਰਬਾਣੀ ਵਿਚ 'ਨੂੰ' ਪਦ ਦੀ ਵਰਤੋਂ ਏਸ ਰੂਪ ਵਿਚ ਮੂਲੋਂ ਹੀ ਨਹੀਂ ਮਿਲਦੀ। ਇਸ ਦੀ ਥਾਵੇਂ 'ਨੋ', 'ਨਉ' ਜਾਂ 'ਕਉ', 'ਕੌਂ', 'ਕੂ', 'ਕੂੰ' ਦੀ ਵਰਤੋਂ ਮਿਲਦੀ ਹੈ; ਜਿਵੇਂ :

੧. **ਪ੍ਰਭ 'ਕਉ' ਸਿਮਰਹਿ ਸੇ ਧਨਵੰਤੇ ॥**
**ਪ੍ਰਭ 'ਕਉ' ਸਿਮਰਹਿ ਸੇ ਪਤਿਵੰਤੇ ॥੫॥੧॥** *(ਪੰਨਾ ੨੬੩)*

੨. **ਭਾਈ ਰੇ ਇਸੁ ਮਨ 'ਕਉ' ਸਮਝਾਇ ॥ਰਹਾਉ॥੩੯॥** *(ਪੰਨਾ ੨੮)*

੩. **ਮਨ ਮੇਰੇ ਕਰਤੇ 'ਨੋ' ਸਾਲਾਹਿ ॥ਰਹਾਉ॥੭੫॥** *(ਪੰਨਾ ੪੩)*

੪. **ਸਬਦਿ ਮਿਲੈ ਸੋ ਮਿਲਿ ਰਹੈ, ਜਿਸ 'ਨਉ' ਆਪੇ ਲਏ ਮਿਲਾਇ ॥੨॥੩੬॥** *(ਪੰਨਾ ੨੭)*

੫. **ਭਗਤਿ ਜੋਗ 'ਕੌਂ' ਜੈਤਵਾਰੁ ਹਰਿ ਜਨਕੁ ਉਪਾਯਉ ॥੧॥ਬਲ॥** *(ਪੰਨਾ ੧੪੦੭)*

੬. **ਜਿੰਦੂ ਨਿਮਾਣੀ ਕਢੀਐ ਹਡਾ 'ਕੂ' ਕੜਕਾਇ ॥੧॥** *(ਪੰਨਾ ੧੩੭੭)*

੭. **ਸਾਹੇ ਲਿਖੇ ਨ ਚਲਨੀ ਜਿੰਦੂ 'ਕੂੰ' ਸਮਝਾਇ ॥੧॥** *(ਪੰਨਾ ੧੩੭੭)*

ਗੁਰਬਾਣੀ ਵਿਚ ਨਾਂਵ-ਸ਼ਬਦਾਂ ਨਾਲ ਵਧੇਰੇ ਕਰਕੇ ਸੰਬੰਧਕੀ-ਪਦ 'ਕਉ' ਦੀ ਹੀ ਵਰਤੋਂ ਕੀਤੀ ਮਿਲਦੀ ਹੈ। ਸੰਬੰਧਕੀ-ਪਦ 'ਨੋ' ਦੀ ਵਰਤੋਂ ਨਾਂਵ ਨਾਲ (ਖ਼ਾਸ ਕਰਕੇ ਕੰਨਾ-ਅੰਤਿਕ ਨਾਂਵ ਨਾਲ ਹੀ) ਕਿਤੇ ਕਿਤੇ ਮਿਲਦੀ ਹੈ। ਇਸ ਦੀ ਵਧੇਰੇ ਵਰਤੋਂ ਪੜਨਾਂਵਾਂ ਨਾਲ ਹੀ ਹੋਈ ਮਿਲਦੀ ਹੈ। [ਜਿਸ ਨੋ, ਮੈਨੋ, ਤੁਧ ਨੋ, ਆਦਿ]

ਗੁਰਬਾਣੀ ਵਿਚ ਬਹੁਤ ਕਰਕੇ ਕਰਮ ਕਾਰਕ ਦੇ ਕੁਝ ਨਿਸਚਿਤ ਪਿਛੇਤਰ (ਕਾਰਕ ਚਿੰਨ੍ਹ) ਨਾਂਵਾਂ ਨਾਲ ਸੰਮਿਲਤ ਰੂਪ ਵਿਚ ਹੀ ਮਿਲਦੇ ਹਨ, ਜਿਨ੍ਹਾਂ ਦਾ ਵੇਰਵਾ ਅੱਗੇ ਚੱਲ ਕੇ ਅੰਕ ੯.੩. ਅਤੇ ੯.੪. ਵਿਚ ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਦਿੱਤਾ ਗਿਆ ਹੈ।

## ੯.੨. 'ਕਰਮ ਕਾਰਕ' ਅਤੇ 'ਸੰਪ੍ਰਦਾਨ ਕਾਰਕ' ਦਾ ਪਰਸਪਰ ਫ਼ਰਕ

ਗੁਰਬਾਣੀ ਵਿਚ 'ਨੋ', 'ਨਉ', 'ਕਉ', 'ਕੌਂ' ਸੰਬੰਧਕੀ-ਪਦਾਂ ਦੀ ਵਰਤੋਂ ਕਰਮ ਕਾਰਕ ਤੋਂ ਇਲਾਵਾ ਸੰਪ੍ਰਦਾਨ ਕਾਰਕ ਵਿਚ ਵੀ ਕੀਤੀ ਮਿਲਦੀ ਹੈ। ਕਰਮ ਕਾਰਕ ਅਤੇ ਸੰਪ੍ਰਦਾਨ ਕਾਰਕ ਵਿਚ ਫ਼ਰਕ ਇਹ ਹੈ ਕਿ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ, ਇਸ ਨਾਲ ਸੰਬੰਧਤ 'ਕਰਮ ਕਾਰਕ ਨਾਂਵ' ਦੇ ਵਾਚਕ ਵਿਅਕਤੀ ਜਾਂ ਵਸਤੂ ਉੱਤੇ ਵਾਪਰਦਾ ਹੈ, ਪਰ ਸੰਪ੍ਰਦਾਨ ਕਾਰਕ ਵਿਚ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਇਸ ਨਾਲ ਸੰਬੰਧਤ ਨਾਂਵ ਦੇ ਵਾਚਕ ਵਿਅਕਤੀ ਜਾਂ ਵਸਤੂ ਲਈ ਕੀਤਾ ਜਾਂਦਾ ਹੈ।

## ੬.੨.੧. ਦੁਕਰਮਕ ਕ੍ਰਿਆ ਵਾਲੇ ਵਾਕਾਂ ਵਿਚ ਕਰਮ ਕਾਰਕ ਨਾਂਵ ਅਤੇ ਸੰਪ੍ਰਦਾਨ ਕਾਰਕ ਨਾਂਵ ਦੀ ਪਛਾਣ-ਵਿਧੀ

ਕਈ ਵਾਕਾਂ ਵਿਚ ਕ੍ਰਿਆ 'ਦੁਕਰਮਕ' ਹੁੰਦੀ ਹੈ, ਭਾਵ, ਕ੍ਰਿਆ ਦਾ ਸੰਬੰਧ ਦੋ ਕਰਮਾਂ (objects) ਨਾਲ ਹੁੰਦਾ ਹੈ; ਜਿਵੇਂ :

- 'ਕੇਸਾਂ' ਨੂੰ 'ਕੰਘਾ' ਕਰੋ।

ਉਪਰੋਕਤ ਵਾਕ ਵਿਚ ਕ੍ਰਿਆ 'ਕਰੋ' ਦਾ ਸੰਬੰਧ ਇਕ ਪਾਸੇ 'ਕੇਸਾਂ' ਨਾਲ ਹੈ ਅਤੇ ਦੂਜੇ ਪਾਸੇ 'ਕੰਘਾ' ਨਾਲ। 'ਕੇਸਾਂ' ਸੰਪ੍ਰਦਾਨ ਕਾਰਕ, ਬਹੁ-ਵਚਨ, ਪੁਲਿੰਗ ਨਾਂਵ ਹੈ ਅਤੇ 'ਕੰਘਾ' ਕਰਮ ਕਾਰਕ, ਇਕ-ਵਚਨ, ਪੁਲਿੰਗ ਨਾਂਵ ਹੈ।

ਦੁਕਰਮਕ ਕ੍ਰਿਆ, ਉਸ ਨੂੰ ਆਖਦੇ ਹਨ, ਜਿਸ ਦੇ ਦੋ ਕਰਮ (objects) ਹੋਣ। ਇਹਨਾਂ ਵਿੱਚੋਂ ਇਕ ਨੂੰ 'ਪ੍ਰਧਾਨ ਕਰਮ' ਅਤੇ ਦੂਜੇ ਨੂੰ 'ਅਪ੍ਰਧਾਨ ਕਰਮ' ਕਹੀਦਾ ਹੈ। 'ਪ੍ਰਧਾਨ ਕਰਮ' ਦਾ ਵਾਚਕ-ਨਾਂਵ ਕਰਮ ਕਾਰਕ ਵਿਚ ਹੁੰਦਾ ਹੈ, ਜਦ ਕਿ 'ਅਪ੍ਰਧਾਨ ਕਰਮ' ਦਾ ਵਾਚਕ-ਨਾਂਵ ਸੰਪ੍ਰਦਾਨ ਕਾਰਕ ਵਿਚ।

ਦੁਕਰਮਕ ਕ੍ਰਿਆ ਨਾਲ ਪ੍ਰਸ਼ਨ-ਵਾਚੀ-ਪਦ 'ਕੀ' ਲਾ ਕੇ ਪ੍ਰਸ਼ਨ ਕੀਤਿਆਂ ਜੋ ਉੱਤਰ ਮਿਲੇ, ਉਹ 'ਪ੍ਰਧਾਨ ਕਰਮ' ਹੁੰਦਾ ਹੈ ਅਤੇ 'ਕਿਸ ਨੂੰ' ਲਾ ਕੇ ਜੋ ਉੱਤਰ ਮਿਲੇ, ਉਹ 'ਅਪ੍ਰਧਾਨ ਕਰਮ' ਹੁੰਦਾ ਹੈ। ਸਪੱਸ਼ਟ ਕਰਨ ਲਈ ਕੁਝ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ :

੧. **ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥** *(ਪੰਨਾ ੪੮੮)*
ਕੀ ਦੀਜੈ ?—ਖੈਰੁ ਬੰਦਗੀ (ਪ੍ਰਧਾਨ ਕਰਮ—ਕਰਮ ਕਾਰਕ)
ਕਿਸਨੂੰ ਦੀਜੈ ?—ਸੇਖ ਫਰੀਦੈ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

੨. **ਮਨਹਿ ਬਿਆਪਤ ਅਨਿਕ ਤਰੰਗਾ ॥੧॥੧॥** *(ਪੰਨਾ ੭੫੯)*
ਕੀ ਬਿਆਪਤ ?—(ਅਨਿਕ) ਤਰੰਗਾ (ਪ੍ਰਧਾਨ ਕਰਮ—ਕਰਮ ਕਾਰਕ)
ਕਿਸਨੂੰ ਬਿਆਪਤ ?—ਮਨਹਿ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

(ਵਧੇਰੇ ਉਦਾਹਰਣਾਂ ਸੰਪ੍ਰਦਾਨ ਕਾਰਕ ਵਾਲੇ ਅਧਿਆਇ ਵਿਚ ਵੇਖੋ)

## ੬.੨.੨. ਸਕਰਮਕ (ਕਰਮ ਸਹਿਤ) ਕ੍ਰਿਆ ਵਾਲੇ ਵਾਕਾਂ ਵਿਚ ਕਰਮ ਕਾਰਕ ਨਾਂਵ ਦੀ ਪਛਾਣ-ਵਿਧੀ

ਕ੍ਰਿਆ ਨਾਲ 'ਕੀ' ਜਾਂ 'ਕਿਸ ਨੂੰ' ਲਾ ਕੇ ਪ੍ਰਸ਼ਨ ਕੀਤਿਆਂ ਜੋ ਉੱਤਰ ਹੋਵੇ, ਉਹ ਕਰਮ ਕਾਰਕ ਨਾਂਵ ਹੋਵੇਗਾ; ਜਿਵੇਂ :

**ਕੀ**

- ਬੱਚਾ ਨਿਤ-ਨੇਮ ਕਰਦਾ ਹੈ।
  ਪ੍ਰਸ਼ਨ—ਕੀ ਕਰਦਾ ਹੈ ?
  ਉੱਤਰ—ਨਿਤ-ਨੇਮ। ('ਨਿਤ-ਨੇਮ' ਕਰਮ ਕਾਰਕ ਨਾਂਵ)

- ਪ੍ਰਸ਼ਾਦ ਵਰਤਾਓ।
  ਪ੍ਰਸ਼ਨ—ਕੀ ਵਰਤਾਓ ?
  ਉੱਤਰ—ਪ੍ਰਸ਼ਾਦ। ('ਪ੍ਰਸ਼ਾਦ', ਕਰਮ ਕਾਰਕ ਨਾਂਵ)

**ਕਿਸ ਨੂੰ**

- ਮਨ ਨੂੰ ਵਸ ਕਰੋ।
  ਪ੍ਰਸ਼ਨ—ਕਿਸ ਨੂੰ ਵਸ ਕਰੋ ?
  ਉੱਤਰ—ਮਨ ਨੂੰ। ('ਮਨ', ਕਰਮ ਕਾਰਕ ਨਾਂਵ)
- ਮੋਹ ਨੂੰ ਸਾੜ ਘਤੋ।
  ਪ੍ਰਸ਼ਨ—ਕਿਸ ਨੂੰ ਸਾੜ ਘਤੋ ?
  ਉੱਤਰ—ਮੋਹ ਨੂੰ। ('ਮੋਹ', ਕਰਮ ਕਾਰਕ ਨਾਂਵ)
- ਗ਼ਰੀਬਾਂ ਨੂੰ ਨਾ ਸਤਾਓ।
  ਪ੍ਰਸ਼ਨ—ਕਿਸ ਨੂੰ ਨਾ ਸਤਾਓ ?
  ਉੱਤਰ—ਗ਼ਰੀਬਾਂ ਨੂੰ। ('ਗ਼ਰੀਬਾਂ', ਕਰਮ ਕਾਰਕ ਨਾਂਵ)

### ੯.੨.੩. ਗੁਰਬਾਣੀ ਦੀਆਂ ਉਦਾਹਰਣਾਂ ਵਿੱਚੋਂ ਕਰਮ ਕਾਰਕ ਦੀ ਪਛਾਣ

੧. **ਪ੍ਰਭਿ ਸਭੇ 'ਕਾਜ' ਸਵਾਰੇ ॥੧॥੬੪॥** *(ਪੰਨਾ ੬੨੫)*
ਪ੍ਰਸ਼ਨ—ਕੀ ਸਵਾਰੇ ?
ਉੱਤਰ—ਕਾਜ। (ਕਾਜ = ਕਰਮ ਕਾਰਕ, ਪੁਲਿੰਗ, ਬਹੁ-ਵਚਨ ਨਾਂਵ)

੨. **ਆਪਿ ਤਰੈ ਜਨੁ 'ਪਿਤਰਾ' ਤਾਰੇ ॥੧੬॥੬॥** *(ਪੰਨਾ ੧੦੨੬)*
ਪ੍ਰਸ਼ਨ—ਕਿਸ ਨੂੰ ਤਾਰਦਾ ਹੈ ?
ਉੱਤਰ—ਪਿਤਰਾ ਨੂੰ। (ਪਿਤਰਾ = ਕਰਮ ਕਾਰਕ, ਪੁਲਿੰਗ, ਬਹੁ-ਵਚਨ ਨਾਂਵ)

੩. **ਅਨਦਿਨੁ ਮੂਸਾ 'ਲਾਜੁ' ਟੁਕਾਈ ॥੧॥੮੧॥** *(ਪੰਨਾ ੩੯੦)*
ਪ੍ਰਸ਼ਨ—ਕੀ ਟੁਕਾਈ ?
ਉੱਤਰ—ਲਾਜੁ। (ਲਾਜੁ = ਕਰਮ ਕਾਰਕ, ਇਸਤਰੀ-ਲਿੰਗ, ਇਕ-ਵਚਨ ਨਾਂਵ)

## ੯.੩. ਗੁਰਬਾਣੀ ਵਿਚ ਵਰਤੇ ਕਰਮ ਕਾਰਕ ਦੇ ਕਾਰਕ-ਚਿੰਨ੍ਹਾਂ ਦਾ ਵੇਰਵਾ ਅਥਵਾ ਕਾਰਕ ਰੂਪ-ਸਾਧਨਾ

| *ਨਾਂਵ-ਸ਼ਬਦਾਂ ਦੀ ਸੰਬੰਧਤ ਰੂਪ ਸ਼੍ਰੇਣੀ* | **ਪੁਲਿੰਗ ਨਾਂਵ** *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ* | | | **ਇਸਤਰੀ-ਲਿੰਗ ਨਾਂਵ** *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ* | |
|---|---|---|---|---|---|
| **੧. ਮੁਕਤਾ-ਅੰਤਿਕ ਨਾਂਵ** | | | | | |
| ਇਕ-ਵਚਨ | ੁ / ਰਾਮੁ | ੈ / ਗੋਪਾਲੈ | ਹਿ / ਰਾਮਹਿ | ਮੁਕਤਾ / ਕਾਰ | ਹਿ / ਧਨਹਿ |

| *ਨਾਂਵ-ਸ਼ਬਦਾਂ ਦੀ ਸੰਬੰਧਤ ਰੂਪ ਸ਼੍ਰੇਣੀ* | *ਪੁਲਿੰਗ ਨਾਂਵ* | *ਇਸਤਰੀ-ਲਿੰਗ ਨਾਂਵ* |
|---|---|---|
| | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ* | *ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ* |
| ਬਹੁ-ਵਚਨ | ਮੂਲ-ਰੂਪ / ਬੰਧਨ; ਾ / ਪਾਪਾ; ਾ* / ਪਿਤਰਾ; ੀ* / ਪਿਤਰੀ; ਹ / ਨੀਚਹ | ਾ* / ਗਲਾ; ੀ* / ਅਖੀ |

**੨. ਾ-ਅੰਤਿਕ ਨਾਂਵ**

| | | |
|---|---|---|
| ਇਕ-ਵਚਨ | ਮੂਲ-ਰੂਪ / ਭਾਣਾ; ਅੰਤਲੇ (ਾ) ਦੇ ਬਦਲ ਵਿਚ (ੁ) / 'ਝਗਰਾ' ਤੋਂ 'ਝਗਰਉ'; ਅੰਤਲੇ (ਾ) ਦੇ ਬਦਲ ਵਿਚ (ੇ) / ਨਾਮਾ ਤੋਂ ਨਾਮੇ | ਮੂਲ-ਰੂਪ / ਤ੍ਰਿਸਨਾ |
| ਬਹੁ-ਵਚਨ | ਅੰਤਲੇ (ਾ) ਦੇ ਬਦਲ ਵਿਚ (ੇ) / ਭਾਂਡਾ ਤੋਂ ਭਾਂਡੇ | |

**੩. ਿ-ਅੰਤਿਕ ਨਾਂਵ**

| | | |
|---|---|---|
| ਇਕ-ਵਚਨ | ਮੂਲ-ਰੂਪ / ਪ੍ਰਾਨਪਤਿ, ਰਵਿ, ਸਸਿ, ਹਰਿ | ਮੂਲ-ਰੂਪ / ਕਾਮਣਿ |
| ਬਹੁ-ਵਚਨ | ਮੂਲ-ਰੂਪ / ਸੁਰਿ | (ਿ) ਦੇ ਬਦਲ ਵਿਚ (ੀ) / ਦਾਤੀ*, ਮਤੀ* |

**੪. ੀ-ਅੰਤਿਕ ਨਾਂਵ**

| | | |
|---|---|---|
| ਇਕ-ਵਚਨ | ਮੂਲ-ਰੂਪ / ਸੁਆਮੀ; ਅੰਤ ਵਿਚ 'ਐ' ਲੱਗਿਆਂ / ਪਾਣੀਐ, ਸਾਈਐ | ਮੂਲ-ਰੂਪ / ਬਾਣੀ |
| ਬਹੁ-ਵਚਨ | ਮੂਲ-ਰੂਪ / ਪਾਪੀ, ਅਪਰਾਧੀ; ਅੰਤ ਵਿਚ 'ਆ'* ਲੱਗਿਆਂ / ਬਿਬੇਕੀਆ, ਗਿਆਨੀਆ | ਆ* / ਕਹਾਣੀਆ |

**੫. ( ੁ)-ਅੰਤਿਕ ਨਾਂਵ**

| | | |
|---|---|---|
| ਇਕ-ਵਚਨ | ਮੂਲ-ਰੂਪ / ਹੀਉ, ਨਿਆਉ; ਅੰਤਲੇ 'ਉ' ਦੇ ਬਦਲ ਵਿਚ 'ਅ' / ਪ੍ਰਿਅ | ਮੂਲ-ਰੂਪ / ਰਤੁ |

*ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

| ਨਾਂਵ-ਸ਼ਬਦਾਂ ਦੀ ਸੰਬੰਧਤ ਰੂਪ ਸ਼੍ਰੇਣੀ | ਪੁਲਿੰਗ ਨਾਂਵ<br>ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ | ਇਸਤਰੀ-ਲਿੰਗ ਨਾਂਵ<br>ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ ਦੇ ਵੱਖ ਵੱਖ ਰੂਪ |
|---|---|---|
| ਬਹੁ-ਵਚਨ | ਮੂਲ-ਰੂਪ / ਗਾਂਉ; ਅੰਤਲੇ (ੁ) ਦੇ ਬਦਲ ਵਿਚ (ਵ) / ਉਪਾਵ; (ਅ) / ਜੀਅ; (ਏ) / ਉਪਾਏ; ( ੈ) / ਭੈ; ਅਨ / ਜੀਅਨ; ਆਇ / ਜੀਆਇਹ | — |
| ੬. ( ੈ)-ਅੰਤਿਕ ਨਾਂਵ | — — | ਮੂਲ-ਰੂਪ / ਹਉਮੈ |

## ੯.੪. [ਕਰਮ ਕਾਰਕ] ਗੁਰਬਾਣੀ ਦੀਆਂ ਉਦਾਹਰਣਾਂ

### ੯.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ ( ੁ ) ਲੱਗਿਆਂ*

੧. ਰਾਮ ਰਤਨੁ ਮਨਿ ਤਨਿ ਬਸੈ, ਤਜਿ 'ਕਾਮੁ' 'ਕ੍ਰੋਧੁ' 'ਲੋਭੁ' ਮੀਤ ॥ਪਉੜੀ॥੨॥ *(ਪੰਨਾ ੨੯੬)*

੨. 'ਗੁਰੁ' ਸੇਵਹੁ ਸਦਾ ਆਪਣਾ, 'ਨਾਮੁ ਪਦਾਰਥੁ' ਲੇਹੁ ॥੧॥੭॥ *(ਪੰਨਾ ੪੪੦)*

੩. ਕਰਿ 'ਬੈਰਾਗੁ' ਤੂੰ ਛੋਡਿ 'ਪਾਖੰਡੁ', ਸੋ ਸਹੁ ਸਭੁ ਕਿਛੁ ਜਾਣਏ ॥੨॥੭॥ *(ਪੰਨਾ ੪੪੦)*

੪. ਕਰਿ 'ਪ੍ਰਸਾਦੁ' ਇਕੁ 'ਖੇਲੁ' ਦਿਖਾਇਆ ॥
ਗੁਰ ਕਿਰਪਾ ਤੇ 'ਪਰਮ ਪਦੁ' ਪਾਇਆ ॥੩॥੩॥ *(ਪੰਨਾ ੧੧੨੮)*

੫. ਰਾਰਾ ਰੰਗਹੁ ਇਆ 'ਮਨੁ' ਅਪਨਾ ॥
ਹਰਿ ਹਰਿ 'ਨਾਮੁ' ਜਪਹੁ ਜਪੁ ਰਸਨਾ ॥ਪਉੜੀ ੧੦॥ *(ਪੰਨਾ ੨੫੨)*

੬. ਪੂਰੇ ਗੁਰ ਕਾ ਸੁਨਿ 'ਉਪਦੇਸੁ' ॥
'ਪਾਰਬ੍ਰਹਮੁ' ਨਿਕਟਿ ਕਰਿ ਪੇਖੁ ॥੧॥੨੪॥ *(ਪੰਨਾ ੨੯੫)*

੭. ਮਨ ਗੁਰ ਮਿਲਿ 'ਨਾਮੁ' ਅਰਾਧਿਓ ॥
ਸੂਖ ਸਹਜ ਆਨੰਦ ਮੰਗਲ ਰਸ, ਜੀਵਨ ਕਾ 'ਮੂਲੁ' ਬਾਧਿਓ ॥ਰਹਾਉ॥੧੩॥ *(ਪੰਨਾ ੫੩੦)*

੮. 'ਤਨੁ' 'ਮਨੁ' 'ਧਨੁ' ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ ॥ਸਲੋਕ॥੧॥੩੨॥ *(ਪੰਨਾ ੨੫੬)*

੯. ਹਉ 'ਮਨੁ' ਅਰਪੀ ਸਭੁ 'ਤਨੁ' ਅਰਪੀ ਅਰਪੀ ਸਭਿ 'ਦੇਸਾ'॥
ਹਉ 'ਸਿਰੁ' ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥੩॥੧॥ *(ਪੰਨਾ ੨੪੭)*

੧੦. ਗੁਰ ਸੇਵਾ ਤੇ ਹਰਿ 'ਨਾਮੁ ਧਨੁ' ਪਾਵੈ॥
ਅੰਤਰਿ ਪਰਗਾਸੁ ਹਰਿ 'ਨਾਮੁ' ਧਿਆਵੈ॥ਰਹਾਉ॥੩॥ *(ਪੰਨਾ ੬੬੪)*

***ਨੋਟ:*** (੧) ਉਪਰੋਕਤ ਉਦਾਹਰਣਾਂ ਅੰਦਰ ਕਰਮ ਕਾਰਕ ਨਾਂਵ ਖੁੱਠਿਆਂ ਕਾਮਿਆਂ ਅੰਦਰ ਦਰਸਾਏ ਗਏ ਹਨ।

(੨) ਗੁਰਬਾਣੀ ਅੰਦਰ ਕਰਮ ਕਾਰਕ ਤੋਂ ਇਲਾਵਾ ਕਰਤਾ ਕਾਰਕ (ਸਾਧਾਰਨ ਰੂਪ) ਵਿਚ ਵੀ ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵਾਂ ਦੇ ਅੰਤਲੇ ਅੱਖਰ ਨੂੰ ਕਾਰਕ-ਚਿੰਨ੍ਹ ( ੁ ) ਲੱਗਦਾ ਹੈ।

ਕਰਤਾ ਕਾਰਕ ਨਾਂਵ ਕ੍ਰਿਆ ਦੇ ਕਰਨ ਵਾਲੇ (ਕਰਤੇ) ਜਾਂ ਵਾਕ ਦੇ ਉਦੇਸ਼ (Subject) ਦਾ ਵਾਚਕ ਹੁੰਦਾ ਹੈ, ਜਦ ਕਿ ਕਰਮ ਕਾਰਕ ਨਾਂਵ ਉਸ ਵਿਅਕਤੀ ਜਾਂ ਵਸਤੂ ਦਾ ਵਾਚਕ ਹੁੰਦਾ ਹੈ, ਜਿਸ ਉੱਤੇ ਕ੍ਰਿਆ ਵਾਪਰੇ।

ਪਛਾਣ-ਵਿਧੀ ਇਹ ਹੈ ਕਿ ਕ੍ਰਿਆ ਨਾਲ 'ਕੌਣ' ਜਾਂ 'ਕਿਸ ਨੇ' ਲਾਇਆਂ ਜੋ ਉੱਤਰ ਆਵੇ ਉਹ ਕਰਤਾ ਕਾਰਕ ਨਾਂਵ ਹੁੰਦਾ ਹੈ ਅਤੇ ਕ੍ਰਿਆ ਨਾਲ 'ਕੀ' ਜਾਂ 'ਕਿਸ ਨੂੰ' ਲਾਇਆਂ ਜੋ ਉੱਤਰ ਆਵੇ, ਉਹ ਕਰਮ ਕਾਰਕ ਨਾਂਵ ਹੁੰਦਾ ਹੈ।

(੩) ਗੁਰਬਾਣੀ ਦੇ ਕਾਵਿ-ਪ੍ਰਬੰਧ ਅਧੀਨ ਕਿਧਰੇ ਕਿਧਰੇ ਕਰਮ ਕਾਰਕ ਦਾ ਚਿੰਨ੍ਹ ( ੁ ) ਬਦਲ ਕੇ ( ੋ ) ਹੋਇਆ ਮਿਲਦਾ ਹੈ; ਜਿਵੇਂ:

**ਕਾਰਕ-ਚਿੰਨ੍ਹ ( ੁ ) ਦੇ ਬਦਲ ਵਿਚ ( ੋ )**

੧. ਅਮਲੁ ਕਰਿ ਧਰਤੀ, ਬੀਜੁ 'ਸਬਦੋ' ਕਰਿ,
ਸਚ ਕੀ ਆਬ ਨਿਤ ਦੇਹਿ ਪਾਣੀ॥੧॥੨੭॥ *(ਪੰਨਾ ੨੪)*

੨. ਸੋਈ ਮਉਲਾ ਜਿਨਿ ਜਗੁ ਮਉਲਿਆ, ਹਰਿਆ ਕੀਆ 'ਸੰਸਾਰੋ'॥੧॥੨੮॥ *(ਪੰਨਾ ੨੪)*

੩. ਸੋਈ ਕਾਜੀ ਜਿਨਿ ਆਪੁ ਤਜਿਆ, ਇਕੁ 'ਨਾਮੁ' ਕੀਆ 'ਆਧਾਰੋ'॥੩॥੨੮॥ *(ਪੰਨਾ ੨੪)*

੪. 'ਨਾਮੋ' ਹੀ ਮਨਿ ਲਾਗਾ ਮੀਠਾ॥
ਜਲਿ ਥਲਿ ਸਭ ਮਹਿ 'ਨਾਮੋ' ਡੀਠਾ॥੨॥੪॥ *(ਪੰਨਾ ੮੬੩)*

[ਸਬਦੁ ਤੋਂ ਸਬਦੋ, ਸੰਸਾਰੁ ਤੋਂ ਸੰਸਾਰੋ, ਆਧਾਰੁ ਤੋਂ ਆਧਾਰੋ, ਨਾਮੁ ਤੋਂ ਨਾਮੋ।]

## *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ( ੈ ) ਲੱਗਿਆਂ*

੧. ਧਿਆਇ ਨਾਨਕ 'ਪਰਮੇਸਰੈ', ਜਿਨਿ ਦਿਤੀ ਜਿੰਦੁ॥ਪਉੜੀ॥੧੪॥ *(ਪੰਨਾ ੩੨੧)*

੨. ਨਾਨਕ 'ਹੁਕਮੈ' ਜੇ ਬੁਝੈ, ਤ ਹਉਮੈ ਕਹੈ ਨ ਕੋਇ॥੨॥ਜਪੁਜੀ॥ *(ਪੰਨਾ ੧)*

੩. 'ਹੁਕਮੈ' ਬੁਝਿ ਨਿਹਾਲੁ, ਖਸਮਿ ਫੁਰਮਾਇਆ॥ਸਲੋਕ॥੨॥੨੦॥ *(ਪੰਨਾ ਪ੨੩)*

੪. ਸਿਮਰਿ ਸਿਮਰਿ 'ਨਾਰਾਇਣੈ', ਭਏ ਪਾਰਗਰਾਮੀ ਰਾਮ॥੩॥੫॥ *(ਪੰਨਾ ੮੪੮)*

੫. ਹਰਿ 'ਇਠੈ' ਨਿਤ ਧਿਆਇਦਾ॥
ਮਨਿ ਚਿੰਦੀ ਸੋ ਫਲੁ ਪਾਇਦਾ॥੭॥੨੯॥ (ਪੰਨਾ ੭੩)

੬. ਸੋ ਭਗਉਤੀ ਜੋੁ 'ਭਗਵੰਤੈ' ਜਾਣੈ॥
ਗੁਰ ਪਰਸਾਦੀ ਆਪੁ ਪਛਾਣੈ॥ਸਲੋਕ॥੨॥੧੪॥ (ਪੰਨਾ ੮੮)

੭. ਬਲਬੰਚ ਕਰੈ ਨ ਜਾਨੈ 'ਲਾਭੈ', ਸੋ ਧੂਰਤੁ ਨਹੀ ਮੂੜ੍ਹਾ॥੧॥੯੦॥ (ਪੰਨਾ ੧੨੨੧)

[ਪਰਮੇਸਰੈ—ਪਰਮੇਸਰ ਨੂੰ, ਹੁਕਮੈ—ਹੁਕਮ ਨੂੰ, ਨਾਰਾਇਣੈ—ਨਾਰਾਇਣ ਨੂੰ, ਹਰਿ ਇਠੈ—ਪਿਆਰੇ (ਹਰੀ) ਨੂੰ, ਭਗਵੰਤੈ-ਭਗਵੰਤ ਨੂੰ, ਲਾਭੈ—ਲਾਭ ਨੂੰ।]

***ਨੋਟ :*** ਗੁਰਬਾਣੀ ਅੰਦਰ ਕਰਮ ਕਾਰਕ ਤੋਂ ਇਲਾਵਾ ਸੰਪ੍ਰਦਾਨ ਕਾਰਕ ਵਿਚ ਵੀ ਮੁਕਤਾ-ਅੰਤਿਕ ਪੁਲਿੰਗ, ਇਕ-ਵਚਨ ਨਾਂਵਾਂ ਦੇ ਅੰਤਲੇ ਅੱਖਰ ਨੂੰ ਕਾਰਕ-ਚਿੰਨ੍ਹ ( ੈ ) ਲੱਗਾ ਮਿਲਦਾ ਹੈ। ਦੋਹਾਂ ਵਿਚ ਫ਼ਰਕ ਇਹ ਹੈ ਕਿ ਕਰਮ ਕਾਰਕ ਵਿਚ ਨਾਂਵ ਦੇ ਵਾਚਕ ਵਿਅਕਤੀ ਜਾਂ ਵਸਤੂ ਉੱਤੇ ਕ੍ਰਿਆ ਵਾਪਰਦੀ ਹੈ, ਜਦ ਕਿ ਸੰਪ੍ਰਦਾਨ ਕਾਰਕ ਵਿਚ ਨਾਂਵ ਦੇ ਵਾਚਕ ਵਿਅਕਤੀ ਜਾਂ ਵਸਤੂ ਲਈ ਕ੍ਰਿਆ ਕੀਤੀ ਜਾਂਦੀ ਹੈ।

***(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹਿ' ਲੱਗਿਆਂ***

੧. ਬਜਾਰੀ ਸੋ ਜੁ 'ਬਜਾਰਹਿ' ਸੋਧੈ॥
ਪਾਂਚ ਪਲੀਤਹ ਕਉ ਪਰਬੋਧੈ॥੩॥੧੦॥ (ਪੰਨਾ ੮੭੨)

੨. ਅਪੁਨੇ 'ਰਾਮਹਿ' ਭਜੁ ਰੇ ਮਨ ਆਲਸੀਆ॥ਰਹਾਉ॥੧॥ (ਪੰਨਾ ੮੭੩)

੩. ਊਚਾ ਕੂਕੇ 'ਤਨਹਿ' ਪਛਾੜੇ॥
ਮਾਇਆ ਮੋਹਿ ਜੋਹਿਆ ਜਮਕਾਲੇ॥੪॥੨੧॥ (ਪੰਨਾ ੧੨੧)

੪. ਪ੍ਰਭ ਜੀ ਕੋ ਨਾਮੁ 'ਮਨਹਿ' ਸਾਧਾਰੈ॥ਰਹਾਉ॥੭॥ (ਪੰਨਾ ੭੧੩)

੫. ਰੇ ਚਿਤ ਚੇਤਿ ਚੇਤ ਅਚੇਤ॥
ਕਾਹੇ ਨ 'ਬਾਲਮੀਕਹਿ' ਦੇਖ॥੧॥ਰਹਾਉ॥੧॥ (ਪੰਨਾ ੧੧੨੪)

੬. ਪੰਡਿਤੁ ਹੋਇ ਕੈ ਬੇਦੁ ਬਖਾਨੈ॥
ਮੂਰਖੁ ਨਾਮਦੇਉ 'ਰਾਮਹਿ' ਜਾਨੈ॥੨॥੧॥ (ਪੰਨਾ ੭੧੮)

੭. 'ਦੂਧਹਿ' ਦੁਹਿ ਜਬ ਮਟੁਕੀ ਭਰੀ॥
ਲੇ ਬਾਦਿਸਾਹ ਕੇ ਆਗੇ ਧਰੀ॥੨੦॥੧੦॥ (ਪੰਨਾ ੧੧੬੬)

੮. ਜੈਸੀ ਤਰੁਣਿ ਭਤਾਰ ਉਰਝੀ 'ਪਿਰਹਿ' ਸਿਵੈ ਇਹੁ ਮਨੁ ਲਾਲ ਦੀਜੈ॥੪॥੪॥ (ਪੰਨਾ ੮੪੫)

੯. ਨਾਨਕ ਭਾਗੁ ਹੋਵੈ ਜਿਸੁ ਮਸਤਕਿ 'ਕਾਲਹਿ' ਮਾਰਿ ਬਿਦਾਰੇ॥੪॥੧॥ (ਪੰਨਾ ੭੯੭)

***ਨੋਟ :*** 'ਹਿ' ਕਾਰਕ-ਚਿੰਨ੍ਹ ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵਾਂ ਨਾਲ ਸਾਰੇ ਹੀ ਕਾਰਕਾਂ ਵਿਚ ਲੱਗਾ ਮਿਲਦਾ ਹੈ ਅਤੇ ਹਰੇਕ ਕਾਰਕ ਵਿਚ ਉਸ ਦੇ ਨਿਸਚਿਤ ਸੰਬੰਧਕੀ-ਪਦ ਦਾ ਸੂਚਕ ਹੁੰਦਾ ਹੈ।

ਕਰਮ ਕਾਰਕ ਅਤੇ ਸੰਪ੍ਰਦਾਨ ਕਾਰਕ, ਇਹਨਾਂ ਦੋਹਾਂ ਕਾਰਕਾਂ ਵਿਚ

ਕਾਰਕ-ਚਿੰਨ੍ਹ 'ਹਿ' ਸੰਬੰਧਕੀ-ਪਦ 'ਕਉ' ਦਾ ਸੂਚਕ ਹੁੰਦਾ ਹੈ। ਦੋਹਾਂ ਕਾਰਕਾਂ ਦਾ ਪਰਸਪਰ ਫ਼ਰਕ ਪਿੱਛੇ ਦਰਸਾਇਆ ਗਿਆ ਹੈ।

## ੯.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਹੁਕਮੀ ਹੋਵਨਿ 'ਆਕਾਰ', ਹੁਕਮੁ ਨ ਕਹਿਆ ਜਾਈ ॥੨॥ਜਪੁਜੀ॥ *(ਪੰਨਾ ੧)*

੨. 'ਸਾਧਿਕ' 'ਸਿਧ' 'ਸੁਰਦੇਵ' ਮਨੁਖਾ, ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥ਰਹਾਉ॥੧॥ *(ਪੰਨਾ ੩੭੦)*

੩. ਅਪਣੇ 'ਬਾਲਕ' ਆਪਿ ਰਖਿਅਨੁ, ਪਾਰਬ੍ਰਹਮ ਗੁਰਦੇਵ ॥ਰਹਾਉ॥੮੦॥ *(ਪੰਨਾ ੮੧੯)*

੪. ਸਤਿਗੁਰੁ ਸਿਖ ਕੇ 'ਬੰਧਨ' ਕਾਟੈ ॥<br>ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥੧॥੧੮॥ *(ਪੰਨਾ ੨੮੬)*

੫. 'ਹਲਤ' 'ਪਲਤ' ਪਾਰਬ੍ਰਹਮਿ ਸਵਾਰੇ, 'ਕਾਰਜ' ਹੋਏ ਸਗਲੇ ਪੂਰੇ ॥ਰਹਾਉ॥੧੦੮॥ *(ਪੰਨਾ ੮੨੫)*

੬. ਤਿਨ ਕੇ 'ਪਾਪ' 'ਦੋਖ' ਸਭਿ ਬਿਨਸੇ, ਜੋ ਗੁਰਮਤਿ ਰਾਮ ਰਸੁ ਖਾਤੇ ॥੨॥੫੪॥ *(ਪੰਨਾ ੧੬੯)*

੭. 'ਭਗਤ' ਆਪੇ ਮੇਲਿਅਨੁ, ਜਿਨੀ ਸਚੋ ਸਚੁ ਕਮਾਇਆ ॥ਪਉੜੀ॥੧੬॥ *(ਪੰਨਾ ੧੪੫)*

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ (ਾ) ਲੱਗਿਆਂ*

*ਸਾਧਾਰਨ-ਰੂਪ*

੧. ਸਰਬ 'ਫਲਾ' ਦੀਨੇ੍ ਗੁਰਿ ਪੂਰੈ, ਨਾਨਕ ਗੁਰਿ ਨਿਸਤਾਰਿਆ ॥੨॥੭੦॥ *(ਪੰਨਾ ੧੨੧੮)*

੨. ਆਵਨੁ ਜਾਨੁ ਨ ਹੋਵੀ ਤੇਰਾ ॥<br>ਨਾਨਕ ਤਿਸੁ ਜਨ ਕੇ ਪੂਜਹੁ ਸਦ 'ਪੈਰਾ' ॥੮॥੧੭॥ *(ਪੰਨਾ ੨੮੬)*

੩. ਕੋਟਿ 'ਅਘਾ' ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ ॥ਪਉੜੀ॥੫॥ *(ਪੰਨਾ ੭੦੭)*

੪. ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥<br>ਓਪਤਿ ਖਪਤਿ 'ਸੁਖਾ' ਦੁਖ ਦੀਏ ॥੮॥੧੭॥ *(ਪੰਨਾ ੧੦੩੭)*

੫. ਆਨਦਾ ਗੁਨ ਗਾਇ ਮੰਗਲ, 'ਕਸਮਲਾ' ਮਿਟਿ ਜਾਹਿ ਪਰੇਰੈ ॥੧॥੧੬॥ *(ਪੰਨਾ ੧੩੦੧)*

੬. ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ, ਸਭਿ ਬਿਨਸੇ ਹੰਉਮੈ 'ਪਾਪਾ' ॥੨॥੪॥(ਅੰਤਲੀ ਤੁਕ) *(ਪੰਨਾ ੫੭੪)*

੭. ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥<br>ਸ੍ਰਿਸਟਿ ਉਪਾਇ 'ਦੁਖਾ' ਸੁਖ ਦੀਏ ॥੮॥੧੨॥ *(ਪੰਨਾ ੧੦੩੨)*

੮. ਬਰਨਿ ਨ ਸਾਕਉ ਤੁਮਰੇ 'ਰੰਗਾ' ਗੁਣ ਨਿਧਾਨ ਸੁਖਦਾਤੇ ॥੨॥੧੨੮॥ *(ਪੰਨਾ ੨੦੭)*

੬. **ਸਰਬ 'ਸੁਖਾ' ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥੧੨੮॥** *(ਪੰਨਾ ੨੦੭)*

***ਨੋਟ :*** (੧) ਉਪਰੋਕਤ ਉਦਾਹਰਣਾਂ ਵਿਚ ਅੰਤਲਾ 'ਾ' ਬਹੁ-ਵਚਨ, ਸਾਧਾਰਨ-ਰੂਪ ਦਾ ਸੂਚਕ ਹੈ।

(੨) ਗੁਰਬਾਣੀ-ਵਿਆਕਰਣ ਅਨੁਸਾਰ ਮੁਕਤਾ-ਅੰਤਿਕ ਨਾਂਵ ਆਪਣੇ ਮੂਲ-ਰੂਪ ਵਿਚ ਬਹੁ-ਵਚਨ ਹੀ ਹੁੰਦੇ ਹਨ।

(੩) ਉਪਰੋਕਤ ਉਦਾਹਰਣਾਂ ਵਿਚ ਜਿਹੜੇ ਮੁਕਤਾ-ਅੰਤਿਕ ਨਾਂਵਾਂ ਨਾਲ ਬਹੁ-ਵਚਨ ਦਾ ਸੂਚਕ ਚਿੰਨ੍ਹ 'ਾ' ਸੰਮਿਲਤ ਕੀਤਾ ਹੋਇਆ ਹੈ, ਉਹ ਸਾਧਾਰਨ-ਰੂਪ ਵਿਚ ਹਨ, ਭਾਵ, ਉਹਨਾਂ ਨਾਲ ਕੋਈ ਸੰਬੰਧਕੀ-ਪਦ (ਗੁਪਤ ਜਾਂ ਪ੍ਰਗਟ) ਨਹੀਂ, ਇਸ ਲਈ ਅੰਤਲੇ (ਾ) ਦਾ ਉਚਾਰਣ ਨਾਸਿਕਤਾ ਬਿਨਾਂ ਕਰਨਾ ਹੀ ਦਰੁਸਤ ਹੈ।

**ਪਰ**

ਜਦੋਂ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਬਹੁ-ਵਚਨੀ ਕਾਰਕ-ਚਿੰਨ੍ਹ (ਾ) ਲੱਗਣ ਨਾਲ ਉਹਨਾਂ ਦਾ ਸੰਬੰਧਕੀ-ਰੂਪ ਬਣੇ, ਭਾਵ, ਇਹ ਅੰਤਲਾ ਬਹੁ-ਵਚਨੀ ਕਾਰਕ-ਚਿੰਨ੍ਹ ਸੰਬੰਧ-ਸੂਚਕ ਹੋਵੇ ਜਾਂ ਉਸ ਨਾਲ ਕੋਈ ਵੱਖਰਾ ਸੰਬੰਧਕੀ-ਪਦ ਹੋਵੇ ਤਾਂ ਇਸ ਦਾ ਉਚਾਰਣ ਨਾਸਕੀ ਹੁੰਦਾ ਹੈ; ਜਿਵੇਂ :

**ਸੰਬੰਧਕੀ-ਰੂਪ**

੧. **'ਸਿਖਾਂ' 'ਪੁਤ੍ਰਾਂ' ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥੪॥** *(ਪੰਨਾ ੯੬੭)*

੨. **ਅਲਖੁ ਨ ਲਖੀਐ ਅਗਮੁ ਅਜੋਨੀ, ਤੂੰ 'ਨਾਥਾਂ' ਨਾਥਣਹਾਰਾ ॥੪॥੩॥** *(ਪੰਨਾ ੧੨੫੫)*

੩. **ਵਾਦੈ ਵਾਦੁ ਨ ਬੇਦੁ ਬੀਚਾਰੈ ॥**
**ਆਪਿ ਡੁਬੈ ਕਿਉ 'ਪਿਤਰਾ' ਤਾਰੈ ॥੪॥੪॥** *(ਪੰਨਾ ੯੦੪)*

੪. **ਆਪਿ ਤਰੈ ਜਨੁ 'ਪਿਤਰਾ' ਤਾਰੇ ॥**
**ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥੧੬॥੬॥** *(ਪੰਨਾ ੧੦੨੬)*

੫. **'ਸਿਧਾ' ਸੇਵਨਿ ਸਿਧ ਪੀਰ, ਮਾਗਹਿ ਰਿਧਿ ਸਿਧਿ ॥੨॥੧੪॥** *(ਪੰਨਾ ੪੧੮)*

੬. **'ਹਰਿ ਭਗਤਾਂ' ਨੋ ਥਿਰੁ ਘਰੀ ਬਹਾਲਿਅਨੁ, ਅਪਣੀ ਪੈਜ ਰਖਾਈ ॥੨॥੩੦॥** *(ਪੰਨਾ ੩੧੬)*

[ਸਿਖਾਂ—ਸਿੱਖਾਂ ਨੂੰ, ਪੁਤ੍ਰਾਂ—ਪੁੱਤਰਾਂ ਨੂੰ, ਪਿਤਰਾ—ਪਿਤਰਾਂ ਨੂੰ, ਸਿਧਾ—ਸਿੱਧਾਂ ਨੂੰ, ਨਾਥਾਂ—ਨਾਥਾਂ ਨੂੰ, ਹਰਿ ਭਗਤਾਂ ਨੋ—ਹਰੀ ਦੇ ਭਗਤਾਂ ਨੂੰ।]

***(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ੀ) ਲੱਗਿਆਂ***

**ਜਰਾ ਮਰਣ ਗਤੁ ਗਰਬੁ ਨਿਵਾਰੇ ॥**
**ਆਪਿ ਤਰੈ 'ਪਿਤਰੀ' ਨਿਸਤਾਰੇ ॥੩॥੭॥** *(ਪੰਨਾ ੨੨੩)*
[ਪਿਤਰੀ—ਪਿਤਰਾਂ ਨੂੰ।]

***ਨੋਟ :*** ਅੰਤਲੇ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ।

*(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ 'ਹ' ਲੱਗਿਆਂ*

੧. ਸਾਸਿ ਸਾਸਿ 'ਸੰਤਹ' ਪ੍ਰਤਿਪਾਲਿ ॥
ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥੧੮॥ *(ਪੰਨਾ ੮੬੭)*

੨. 'ਨੀਚਹ' ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥੧॥ *(ਪੰਨਾ ੧੧੦੬)*

੩. 'ਕਲਿਮਲਹ' ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ ॥੧॥੩॥ *(ਪੰਨਾ ੨੪੮)*

੪. ਕਬੀਰ 'ਬਿਕਾਰਹ' ਚਿਤਵਤੇ ਝੂਠੇ ਕਰਤੇ ਆਸ ॥੨੦੫॥ *(ਪੰਨਾ ੧੩੭੫)*

[ਸੰਤਹ—ਸੰਤਾਂ ਨੂੰ, ਨੀਚਹ—ਨੀਚਾਂ ਨੂੰ, ਕਲਿਮਲਹ—ਪਾਪਾਂ ਨੂੰ, ਬਿਕਾਰਹ—ਵਿਕਾਰਾਂ ਨੂੰ।]

## ੬.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਆਪਣਾ 'ਭਾਣਾ' ਤੁਮ ਕਰਹੁ, ਤਾ ਫਿਰਿ ਸਹ ਖੁਸੀ ਨ ਆਵਏ ॥੧॥੭॥ *(ਪੰਨਾ ੪੪੦)*

੨. ਗੁਰ ਪਰਸਾਦੀ ਉਬਰੇ, ਜਿਨ 'ਭਾਣਾ' ਭਾਇਆ ॥ਪਉੜੀ॥੧॥ *(ਪੰਨਾ ੧੨੩੭)*

੩. ਤ੍ਰਿਪਤਿ ਅਘਾਇ ਰਹੇ ਜਨ ਤੇਰੇ, ਸਤਿਗੁਰਿ ਕੀਆ 'ਦਿਲਾਸਾ' ਜੀਉ ॥੩॥੩੮॥ *(ਪੰਨਾ ੧੦੫)*

੪. ਹਰਿ ਹਰਿ ਨਿਤ ਜਪਿਹੁ ਜੀਅਹੁ, 'ਲਾਹਾ' ਖਟਿਹੁ ਦਿਹਾੜੀ ॥੩੧॥ *(ਪੰਨਾ ੬੨੧)*

੫. ਅਗਿਆਨੁ 'ਅੰਧੇਰਾ' ਕਟਿਆ, ਗੁਰ ਗਿਆਨੁ ਘਟਿ ਬਲਿਆ ॥੧॥੧੮॥ *(ਪੰਨਾ ੪੫੦)*

*(ਅ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ੇ)*

*ਸੰਮਿਲਤ ਸੰਬੰਧਕੀ-ਰੂਪ*

੧. ਏਕੁ ਭਗਤੁ ਮੇਰੇ ਹਿਰਦੇ ਬਸੈ ॥
'ਨਾਮੇ' ਦੇਖਿ ਨਰਾਇਨੁ ਹਸੈ ॥੩॥੩॥ *(ਪੰਨਾ ੧੧੬੩)*

੨. ਜੇ ਏਹ ਮੂਰਤਿ ਸਾਚੀ ਹੈ, ਤਉ 'ਗੜ੍ਹਣਹਾਰੇ' ਖਾਉ ॥੩॥੧੪॥ *(ਪੰਨਾ ੪੭੯)*

੩. ਆਸਾ ਮਾਹਿ ਨਿਰਾਸੁ ਵਲਾਏ ॥
ਨਿਹਚਉ ਨਾਨਕ 'ਕਰਤੇ' ਪਾਏ ॥੩॥੫॥ *(ਪੰਨਾ ੮੭੭)*

[ਨਾਮੇ—ਨਾਮੇ ਨੂੰ, ਗੜ੍ਹਣਹਾਰੇ—ਘੜਨਹਾਰੇ ਨੂੰ, ਕਰਤੇ—ਕਰਤੇ ਨੂੰ।]

*ਸੰਬੰਧਕੀ-ਰੂਪ*

੧. ਮਨ ਮੇਰੇ 'ਕਰਤੇ' ਨੋ ਸਾਲਾਹਿ ॥ਰਹਾਉ॥੭੫॥ *(ਪੰਨਾ ੪੩)*

੨. ਸੈਣ ਰੂਪਿ ਹਰਿ ਜਾਇ ਕੈ, ਆਇਆ 'ਰਾਣੈ' ਨੋ ਰੀਝਾਈ ॥ *(ਪਉੜੀ ੧੬, ਵਾਰ ੧੦)*

੩. ਜੇ 'ਸੁਇਨੇ' ਨੋ ਓਹੁ ਹਥੁ ਪਾਏ, ਤਾ ਖੇਹੂ ਸੇਤੀ ਰਲਿ ਗਇਆ ॥ਸਲੋਕ ੨॥੧੩॥
*(ਪੰਨਾ ੩੦੭)*

੪. ਜੇ ਸਕਤਾ 'ਸਕਤੇ' ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥੩੯॥ *(ਪੰਨਾ ੩੬੦)*

*(ੲ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਉ)*

੧. ਝਗਰੁ ਕੀਏ 'ਝਗਰਉ' ਹੀ ਪਾਵਾ ॥੧੫॥ *(ਪੰਨਾ ੩੪੧)*

੨. ਅਸ ਜਰਿ, ਪਰ ਜਰਿ, ਜਰਿ ਜਬ ਰਹੈ ॥
ਤਬ ਜਾਇ ਜੋਤਿ 'ਉਜਾਰਉ' ਲਹੈ ॥੧੪॥ *(ਪੰਨਾ ੩੪੦)*

੩. ਪਰਮ ਜੋਤਿ ਸਿਉ 'ਪਰਚਉ' ਲਾਵਾ ॥੨੭॥ *(ਪੰਨਾ ੩੪੧)*

[ਝਗਰਾ ਦੀ ਥਾਵੇਂ ਝਗਰਉ, ਉਜਾਰਾ ਦੀ ਥਾਵੇਂ ਉਜਾਰਉ, ਪਰਚਾ ਦੀ ਥਾਵੇਂ ਪਰਚਉ।]

***ਨੋਟ :*** ਉਪਰੋਕਤ 'ਉ'-ਅੰਤਿਕ ਨਾਂਵ-ਰੂਪ ਪ੍ਰਾਕ੍ਰਿਤ-ਰੂਪ ਹਨ।

## ੯.੪.੨.੨. ਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ੇ)*

*ਸਾਧਾਰਨ-ਰੂਪ*

੧. ਇਕਨੈ 'ਭਾਂਡੇ' ਸਾਜਿਐ, ਇਕੁ ਚਾਨਣੁ ਤਿਹੁ ਲੋਇ ॥੬॥੧੪॥ *(ਪੰਨਾ ੬੨)*

੨. ਓਥੈ 'ਖੋਟੇ' ਸਟੀਅਹਿ, 'ਖਰੇ' ਕੀਚਹਿ ਸਾਬਾਸਿ ॥ਸਲੋਕ ੧॥੧੮॥ *(ਪੰਨਾ ੧੪੬)*

੩. 'ਖਰੇ' ਖਜਾਨੈ ਪਾਈਅਹਿ, 'ਖੋਟੇ' ਸਟੀਅਹਿ ਬਾਹਰ ਵਾਰਿ ॥ਪਉੜੀ॥੧੨॥
*(ਪੰਨਾ ੧੪੩)*

੪. ਜਿਨਿ ਮਾਣਸ ਤੇ 'ਦੇਵਤੇ' ਕੀਏ, ਕਰਤ ਨ ਲਾਗੀ ਵਾਰ ॥ਸਲੋਕ ੧॥੧॥
*(ਪੰਨਾ ੪੬੨)*

[ਭਾਂਡਾ ਤੋਂ ਭਾਂਡੇ, ਖੋਟਾ ਤੋਂ ਖੋਟੇ, ਖਰਾ ਤੋਂ ਖਰੇ, ਦੇਵਤਾ ਤੋਂ ਦੇਵਤੇ।]

## ੯.੪.੩.੧. ਿ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) (ਿ)-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਗੁਰਸਿਖ 'ਹਰਿ' ਬੋਲਹੁ ਮੇਰੇ ਭਾਈ ॥
'ਹਰਿ' ਬੋਲਤ ਸਭ ਪਾਪ ਲਹਿ ਜਾਈ ॥ਰਹਾਉ॥੪੩॥ *(ਪੰਨਾ ੧੬੫)*

੨. ਤੀਰਥ ਬਰਤ ਨੇਮ ਸੁਚਿ ਸੰਜਮ, 'ਰਵਿ' 'ਸਸਿ' ਗਹਨੈ ਦੇਉ ਰੇ ॥੩॥੧॥
*(ਪੰਨਾ ੯੬੯)*

੩. 'ਪ੍ਰਾਨਪਤਿ' ਤਿਆਗਿ ਆਨ ਤੂ ਰਚਿਆ, ਉਰਝਿਓ ਸੰਗਿ ਬੈਰਾਈ ॥੨॥੩॥
*(ਪੰਨਾ ੬੦੯)*

### ੯.੪.੩.੨. ਿ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਜਿਹ ਪਾਵਕ 'ਸੁਰਿ' ਨਰ ਹੈ ਜਾਰੇ ॥੨॥੧॥ *(ਪੰਨਾ ੩੨੩)*

੨. ਹਰਨਾਖਸੁ ਜਿਨਿ ਨਖਹ ਬਿਦਾਰਿਓ, 'ਸੁਰਿ' ਨਰ ਕੀਏ ਸਨਾਥਾ ॥੫॥੩॥੯॥ *(ਪੰਨਾ ੧੧੬੫)*

੩. ਰੰਗਿ ਰਤੌ ਨਾਮ ਸਿਉ ਕਲ ਨਾਮੁ 'ਸੁਰਿ' ਨਰਹ ਬੋਹੈ ॥੮॥੧੦॥ *(ਪੰਨਾ ੧੩੯੨)*

### ੯.੪.੪.੧. ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*(੧) ਸਾਧਾਰਨ-ਰੂਪ*

੧. ਸਿਮਰਿ 'ਸੁਆਮੀ' ਸੁਖਹ ਗਾਮੀ, ਇਛ ਸਗਲੀ ਪੁੰਨੀਆ ॥੪॥੨॥ *(ਪੰਨਾ ੮੦)*

੨. ਸਿਮਰਤ 'ਸੁਆਮੀ' ਕਿਲਵਿਖ ਨਾਸੇ ॥
ਸੂਖ ਸਹਜ ਆਨੰਦ ਨਿਵਾਸੇ ॥੧॥੧੪੨॥ *(ਪੰਨਾ ੧੯੪)*

੩. ਪਉਣੁ 'ਪਾਣੀ' ਸੁੰਨੈ ਤੇ ਸਾਜੇ ॥
ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥੨॥੧੭॥ *(ਪੰਨਾ ੧੦੩੭)*

੪. 'ਢਾਢੀ' ਸਚੈ ਮਹਲਿ ਖਸਮਿ ਬੁਲਾਇਆ ॥ਪਉੜੀ॥੨੭॥ *(ਪੰਨਾ ੧੫੦)*

੫. ਪੀਅਹਿ ਤ 'ਪਾਣੀ' ਆਣੀ ਮੀਰਾ ਖਾਹਿ ਤ ਪੀਸਣ ਜਾਉ ॥੩॥੬॥ *(ਪੰਨਾ ੯੯੧)*

੬. ਤਬ ਤੇਰੀ ਓਕ ਕੋਈ 'ਪਾਨੀਓ' ਨ ਪਾਵੈ ॥੨॥੯॥ *(ਪੰਨਾ ੬੫੬)*

*ਨੋਟ:* ਉਪਰੋਕਤ ਛੇਵੀਂ ਉਦਾਹਰਣ ਵਿਚ 'ਪਾਨੀਓ' ਵਾਸਤਵ ਵਿਚ 'ਪਾਨੀਹੂ' ਦਾ ਰੂਪਾਂਤਰ ਹੈ।

*(੨) ਸੰਬੰਧਕੀ-ਰੂਪ*

੧. ਰਾਖਿ ਲੈਹੁ 'ਭਾਈ' ਮੇਰੇ ਕਉ, ਪ੍ਰਭ ਆਗੈ ਅਰਦਾਸਿ ॥ਰਹਾਉ॥੪੨॥ *(ਪੰਨਾ ੬੧੯)*

੨. ਅਰਦਾਸਿ ਸੁਣੀ ਦਾਤਾਰਿ ਪ੍ਰਭਿ, 'ਢਾਢੀ' ਕਉ ਮਹਲਿ ਬੁਲਾਵੈ ॥ਪਉੜੀ ੯॥ *(ਪੰਨਾ ੧੦੯੭)*

੩. 'ਪਾਨੀਆ' ਬਿਨੁ ਮੀਨੁ ਤਲਫੈ ॥੧॥ਰਹਾਉ॥੪॥ *(ਪੰਨਾ ੮੭੪)*

*ਨੋਟ:* ਉਪਰੋਕਤ ਤੀਜੀ ਤੁਕ ਵਿਚ ਆਏ ਸ਼ਬਦ 'ਪਾਨੀਆ' ਦਾ ਅੰਤਲਾ 'ਆ' ਕਾਰਕ-ਚਿੰਨ੍ਹ ਨਹੀਂ, ਇਹ ਭਾਸ਼ਾ ਦਾ ਨਮੂਨਾ ਹੈ।

*(ਅ) ੀ-ਅੰਤਿਕ, ਪੁਲਿੰਗ ਨਾਂਵ ਦੇ ਅੰਤ ਵਿਚ 'ਐ' ਕਾਰਕ-ਚਿੰਨ੍ਹ ਲੱਗਿਆਂ*

੧. ਜੋ ਸਿਮਰੰਦੇ 'ਸਾਂਈਐ' ॥
ਨਰਕਿ ਨ ਸੇਈ ਪਾਈਐ ॥੨॥੩੮॥ *(ਪੰਨਾ ੧੩੨)*

੨. ਬਾਬਾ ਆਇਆ 'ਪਾਣੀਐ' ਡਿਠੇ ਰਤਨ ਜਵਾਹਰ ਲਾਲਾ ॥ *(ਪਉੜੀ ੩੧, ਵਾਰ ੧)*

੩. ਜਿਉ ਮਛੁਲੀ ਬਿਨੁ 'ਪਾਣੀਐ' ਕਿਉ ਜੀਵਣੁ ਪਾਵੈ ॥ਪਉੜੀ ੧੨॥ *(ਪੰਨਾ ੭੦੮)*
[ਸਾਂਈ ਤੋਂ ਸਾਂਈਐ—ਸਾਈਂ ਨੂੰ, ਪਾਣੀ ਤੋਂ ਪਾਣੀਐ—ਪਾਣੀ ਭਰਨ ਨੂੰ, ਬਿਨੁ ਪਾਣੀਐ—ਪਾਣੀ ਬਗ਼ੈਰ।]

## ੬.੪.੪.੨ ਿ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

'ਪਾਪੀ' ਮੁਕਤੁ ਕਰਾਏ ਆਪੁ ਗਵਾਏ, ਨਿਜ ਘਰਿ ਪਾਇਆ ਵਾਸਾ ॥੪॥੧੨॥
*(ਪੰਨਾ ੭੭੨)*

*(ਅ) ਿ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤ ਵਿਚ ਪਿਛੇਤਰ 'ਆ' ਲੱਗਿਆਂ*

*ਸੰਬੰਧਕੀ-ਰੂਪ*

੧. ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ 'ਬਿਬੇਕੀਆ' ਜਾਏ ॥੨੨॥ *(ਪੰਨਾ ੯੨੦)*

੨. ਪੜਿਐ ਮੈਲੁ ਨ ਉਤਰੈ ਪੂਛਹੁ 'ਗਿਆਨੀਆ' ਜਾਇ ॥੧॥੬੪॥ *(ਪੰਨਾ ੩੯)*

[ਬਿਬੇਕੀਆ—ਬਿਬੇਕੀਆਂ ਨੂੰ, ਗਿਆਨੀਆ—ਗਿਆਨੀਆਂ ਨੂੰ]

***ਨੋਟ :*** ਅੰਤਲੇ ਚਿੰਨ੍ਹ 'ਆ' ਦਾ ਉਚਾਰਣ ਨਾਸਕੀ।

## ੬.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਉ-ਅੰਤਿਕ, ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਬੀਜੇ ਬਿਖੁ ਮੰਗੈ ਅੰਮ੍ਰਿਤੁ, ਵੇਖਹੁ ਏਹੁ 'ਨਿਆਉ' ॥ਸਲੋਕ ੨॥੨੨॥ *(ਪੰਨਾ ੪੭੪)*

੨. ਮਾਨਸ ਦੇਹ ਬਹੁਰਿ ਨਹ ਪਾਵੈ, ਕਛੂ 'ਉਪਾਉ' ਮੁਕਤਿ ਕਾ ਕਰੁ ਰੇ ॥੨॥੨੫੧॥
*(ਪੰਨਾ ੨੨੦)*

੩. ਅਨਿਕ ਭਾਂਤਿ ਕਰਿ ਸੇਵਾ ਕਰੀਐ ॥
'ਜੀਉ' ਪ੍ਰਾਨ ਧਨੁ ਆਗੈ ਧਰੀਐ ॥੧॥੮੪॥ *(ਪੰਨਾ ੩੯੧)*

੪. ਪੂਰਾ 'ਨਿਆਉ' ਕਰੇ ਕਰਤਾਰੁ ॥
ਅਪੁਨੇ ਦਾਸ ਕਉ ਰਾਖਨਹਾਰੁ ॥੧॥ਰਹਾਉ॥੧੬੭॥ *(ਪੰਨਾ ੧੯੯)*

੫. ਦੁਖ ਵਿਚਿ 'ਜੀਉ' ਜਲਾਇਆ, ਦੁਖੀਆ ਚਲਿਆ ਰੋਇ ॥ਸਲੋਕ ੧॥੮॥
*(ਪੰਨਾ ੧੨੪੦)*

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

*ਸੰਬੰਧਕੀ-ਰੂਪ*

੧. ਮਨ ਮਹਿ ਚਿਤਵਉ ਐਸੀ ਆਸਾਈ ॥
'ਪ੍ਰਿਅ' ਦੇਖਤ ਜੀਵਉ ਮੇਰੀ ਮਾਈ ॥੧॥੧੧॥ *(ਪੰਨਾ ੩੭੩)*

੨. ਉਮਕਿਓ ਹੀਉ ਮਿਲਨ ਪ੍ਰਭ ਤਾਈ ॥
ਖੋਜਤ ਚਰਿਓ ਦੇਖਉ 'ਪ੍ਰਿਅ' ਜਾਈ ॥੧॥੫॥ *(ਪੰਨਾ ੭੩੭)*

[ਪ੍ਰਿਅ—ਪ੍ਰਿਉ ਨੂੰ।]

## ੯.੪.੫.੨. ਉ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. ਬਹੁਤੁ ਪ੍ਰਤਾਪੁ 'ਗਾਂਉ' ਸਉ ਪਾਏ, ਦੁਇ ਲਖ ਟਕਾ ਬਰਾਤ ॥੧॥੧॥ *(ਪੰਨਾ ੧੨੫੧)*

੨. ਸਰਬ ਕਲਿਆਣਾ ਤਿਤੁ ਦਿਨਿ, ਹਰਿ ਪਰਸੀ ਗੁਰ ਕੇ 'ਪਾਉ' ॥੪॥੧॥ *(ਪੰਨਾ ੧੩੭)*

***ਨੋਟ:*** ਅੰਤਲੇ 'ਉ' ਦਾ ਉਚਾਰਣ ਨਾਸਕੀ।

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

੧. ਸਭੇ 'ਜੀਅ' ਸਮਾਲਿ ਅਪਣੀ ਮਿਹਰ ਕਰੁ ॥ਸਲੋਕ ੧॥੩੬॥ *(ਪੰਨਾ ੧੨੫੧)*

੨. 'ਜੀਅ' ਜੰਤ ਸਭਿ ਤੁਧੁ ਉਪਾਏ ॥
ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥੩॥੩੧॥ *(ਪੰਨਾ ੧੦੩)*

*(ੲ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਏ'*

ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ 'ਉਪਾਏ' ॥੧॥੧॥
*(ਪੰਨਾ ੧੨੬੬)*

*(ਸ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ ' ੈ '*

'ਭੈ' ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥ਛੰਤ ੨॥੪॥ *(ਪੰਨਾ ੯੨੬)*

***ਨੋਟ:*** ਉ-ਅੰਤਿਕ ਨਾਂਵ 'ਭਉ' ਦਾ ਬਹੁ-ਵਚਨ ਪ੍ਰਾਕ੍ਰਿਤ ਰੂਪ 'ਭਯ' ਹੈ, ਜਿਸ ਦਾ ਦੋ-ਸੰਧੀ ਰੂਪ 'ਭਇ' ਅਤੇ ਇਕਹਿਰਾ ਪੰਜਾਬੀ ਰੂਪ 'ਭੈ' ਬਣ ਗਿਆ ਹੈ।

*(ਹ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਵ'*

੧. ਅਨਿਕ 'ਉਪਾਵ' ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥੩॥੧੨੨॥
*(ਪੰਨਾ ੨੦੫)*

੨. 'ਪਾਵ' ਮਲੋਵਾ ਮਲਿ ਮਲਿ ਧੋਵਾ, ਇਹੁ ਮਨੁ ਤੈ ਕੂ ਦੇਸਾ ॥੨॥੧੨॥ *(ਪੰਨਾ ੬੧੨)*

੩. ਆਇਆ ਗਇਆ ਮੁਇਆ ਨਾਉ ॥
ਪਿਛੈ ਪਤਲਿ ਸਦਿਹੁ 'ਕਾਵ' ॥ਸਲੋਕ ੨॥੧॥ *(ਪੰਨਾ ੧੩੮)*

੪. ਦੋਵੈ 'ਥਾਵ' ਰਖੇ ਗੁਰ ਸੂਰੇ ॥
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥ਰਹਾਉ॥੧੦੮॥
*(ਪੰਨਾ ੮੨੫)*

*(ਕ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅਨ'*

੧. **'ਜੀਅਨ' ਪ੍ਰਤਿਪਾਲਿ ਸਮਾਹੈ ॥**
**ਹੈ ਹੋਸੀ ਆਹੇ ॥੩॥੨੧॥** *(ਪੰਨਾ ੧੦੦੫)*

੨. **ਪ੍ਰਤਿਪਾਲੈ 'ਜੀਅਨ' ਬਹੁ ਭਾਤਿ ॥੩॥੨੨॥** *(ਪੰਨਾ ੨੯੨)*
[ਜੀਉ ਤੋਂ ਜੀਅਨ।]

*(ਖ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਆਇ'*

**ਕਾਹੂ ਬਿਹਾਵੈ 'ਜੀਆਇਹ' ਹਿਰਤੇ ॥੬॥੩॥** *(ਪੰਨਾ ੯੧੪)*

*ਨੋਟ :* ਅੰਤਲਾ 'ਹ'; ਇਸ ਤੋਂ ਪਹਿਲਾਂ ਆਏ ਸੂਰ ਨੂੰ ਭਾਰਾ ਕਰਨ ਲਈ ਜਾਪਦਾ ਹੈ।

## ੯.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. **ਕਮਾਵਾ ਤਿਨ ਕੀ 'ਕਾਰ', ਸਰੀਰੁ ਪਵਿਤੁ ਹੋਇ ॥ਪਉੜੀ ੩॥** *(ਪੰਨਾ ੫੧੮)*

੨. **ਭਰੀਐ ਹਥੁ ਪੈਰੁ ਤਨੁ 'ਦੇਹ' ॥**
**ਪਾਣੀ ਧੋਤੈ ਉਤਰਸੁ ਖੇਹ ॥੨੦॥** *(ਪੰਨਾ ੪)*

੩. **ਜਨ ਕੀ 'ਪੈਜ' ਰਖੀ ਕਰਤਾਰੇ ॥੧॥੧੦੮॥** *(ਪੰਨਾ ੨੦੧)*

੪. **'ਸੇਜ' ਵਿਛਾਈ ਕੰਤ ਕੂ, ਕੀਆ ਹਭੁ ਸੀਗਾਰੁ ॥ਸਲੋਕ ੩॥੩॥** *(ਪੰਨਾ ੧੦੯੫)*

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ*
*ਕਾਰਕ-ਚਿੰਨ੍ਹ 'ਹਿ' ਲੱਗਿਆਂ*

**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥**
**ਪਿਰੁ 'ਧਨਹਿ' ਸੀਗਾਰਿ ਰਖੈ ਸੰਗਾਨੈ ॥੨॥੨॥** *(ਪੰਨਾ ੧੦੭੨)*
[ਧਨਹਿ—ਧਨ (ਇਸਤਰੀ) ਨੂੰ।]

## ੯.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ 'ਾਂ' ਲਾਇਆਂ*

੧. **'ਗਲਾਂ' ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥** *(ਪੰਨਾ ੧੪੧੨)*

੨. **ਚਾਰੇ 'ਕੁੰਡਾਂ' ਸੁਝੀਓਸੁ, ਮਨ ਮਹਿ ਸਬਦੁ ਪਰਵਾਣੁ ॥੬॥੧॥** *(ਪੰਨਾ ੯੬੮)*

੩. **ਸੋ ਧਨੁ ਮਿਤ੍ਰੁ ਨ ਕਾਂਢੀਐ, ਜਿਤੁ ਸਿਰਿ 'ਚੋਟਾਂ' ਖਾਇ ॥ਸਲੋਕ ੧॥੨੧॥**
*(ਪੰਨਾ ੧੨੮੭)*

*ਨੋਟ :* ਉਪਰੋਕਤ ਸਾਰੀਆਂ ਉਦਾਹਰਣਾਂ ਵਿਚ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦਾ ਅੰਤਲਾ ਬਹੁ-ਵਚਨੀ ਕਾਰਕ-ਚਿੰਨ੍ਹ 'ਾਂ' ਬਿੰਦੇ ਸਹਿਤ ਹੈ। ਗੁਰਬਾਣੀ ਵਿਚ ਬਹੁਤੀ ਥਾਈਂ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ

ਦੇ ਅੰਤ ਵਿਚ ਕਰਮ- ਕਾਰਕ, ਬਹੁ-ਵਚਨ ਦਾ ਸੂਚਕ ਕਾਰਕ-ਚਿੰਨ੍ਹ (ਾ) ਲੱਗਾ ਹੋਇਆ ਹੈ, ਜਿਸ ਦਾ ਉਚਾਰਣ ਨਾਸਕੀ ਕਰਨਾ ਬਣਦਾ ਹੈ। ਅਜਿਹੇ ਨਾਂਵਾਂ ਨਾਲ ਸੰਬੰਧਤ ਬਹੁ-ਵਚਨੀ ਕ੍ਰਿਆਵਾਂ, ਵਿਸ਼ੇਸ਼ਣਾਂ, ਸੰਬੰਧਕੀ-ਪਦਾਂ ਦੇ ਅੰਤਲੇ ਬਹੁ-ਵਚਨੀ ਚਿੰਨ੍ਹ (ਾ) ਦਾ ਉਚਾਰਣ ਵੀ ਨਾਸਕੀ ਹੀ ਹੁੰਦਾ ਹੈ; ਜਿਵੇਂ :

੧. **ਬਾਦਿ 'ਕਾਰਾ' ਸਭਿ 'ਛੋਡੀਆ', ਸਾਚੀ ਤਰੁ ਤਾਰੀ ॥੭॥੪॥** *(ਪੰਨਾ ੧੦੧੧)*

੨. **ਸਭੇ 'ਗਲਾ' 'ਜਾਤੀਆ', ਸੁਣਿ ਕੈ ਚੁਪ ਕੀਆ ॥੧॥੧੬੯॥** *(ਪੰਨਾ ੨੧੭)*

੩. **ਸਭੇ ਛਡਿ 'ਸਿਆਣਪਾ', ਗੁਰ ਕੀ ਪੈਰੀ ਪਾਹਿ ॥ਰਹਾਉ॥੭੫॥** *(ਪੰਨਾ ੪੩)*

੪. **'ਗਲਾ' ਕਰੇ 'ਘਣੇਰੀਆ', ਖਸਮ ਨ ਪਾਏ ਸਾਦੁ ॥ਸਲੋਕ ੧॥੨੨॥** *(ਪੰਨਾ ੪੭੪)*

[ਕਾਰ ਤੋਂ ਕਾਰਾ (ਉਚਾਰਣ ਨਾਸਕੀ), ਗਲ ਤੋਂ ਗਲਾ (ਉਚਾਰਣ ਨਾਸਕੀ), ਸਿਆਣਪ ਤੋਂ ਸਿਆਣਪਾ (ਉਚਾਰਣ ਨਾਸਕੀ)।
ਬਹੁ-ਵਚਨੀ ਕ੍ਰਿਆ 'ਛੋਡੀਆ', 'ਜਾਤੀਆ' ਅਤੇ ਬਹੁ-ਵਚਨੀ ਵਿਸ਼ੇਸ਼ਣ 'ਘਣੇਰੀਆ' ਦੇ ਅੰਤਲੇ (ਾ) ਦਾ ਉਚਾਰਣ ਵੀ ਨਾਸਕੀ ਹੈ।]

## ਸਾਵਧਾਨੀ

ਗੁਰਬਾਣੀ ਵਿਚ ਕਰਮ ਕਾਰਕ ਦੇ ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਇਕ-ਵਚਨੀ ਰੂਪ ਦੇ ਅੰਤ ਵਿਚ ਗੁਰਮਤਿ ਕਾਵਿ-ਪ੍ਰਬੰਧ ਅਧੀਨ ਕਿਧਰੇ ਕਿਧਰੇ (ਾ) ਕਾਵਿਕ ਤੌਰ 'ਤੇ ਲੱਗਾ ਮਿਲਦਾ ਹੈ, ਜਿਸ ਦਾ ਉਚਾਰਣ ਨਾਸਿਕਤਾ ਬਿਨਾਂ ਹੀ ਹੈ; ਜਿਵੇਂ :

੧. **ਕਰਿ ਆਭਰਣ ਸਵਾਰੀ 'ਸੇਜਾ', ਕਾਮਨਿ ਥਾਟੁ ਬਨਾਇਆ ॥੨॥੪॥** *(ਪੰਨਾ ੭੧੨)*

੨. **ਕਰਿ 'ਆਸਾ' ਆਇਓ ਪ੍ਰਭ ਮਾਗਨਿ ॥**
**ਤੁਮ੍ ਪੇਖਤ ਸੋਭਾ ਮੇਰੈ ਆਗਨਿ ॥ਰਹਾਉ॥੯॥** *(ਪੰਨਾ ੮੦੪)*

੩. **ਆਇਆ ਪ੍ਰਭ ਦਰਬਾਰਾ ॥**
**ਤਾ ਸਗਲੀ ਮਿਟੀ 'ਪੂਕਾਰਾ' ॥੨॥੫੧॥** *(ਪੰਨਾ ੬੨੧)*

੪. **ਸਭੁ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ 'ਭੁਖਾ' ॥ਪਉੜੀ ੬॥** *(ਪੰਨਾ ੫੮੮)*
[ਸੇਜਾ, ਆਸਾ, ਪੂਕਾਰਾ, ਭੁਖਾ—ਅੰਤਲੇ (ਾ) ਦਾ ਉਚਾਰਣ ਨਾਸਿਕਤਾ ਬਿਨਾਂ]

### *(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ ( ੀ) ਲੱਗਿਆਂ, ਬਹੁ-ਵਚਨ*

੧. **'ਅਖੀ' ਕਾਢਿ ਧਰੀ ਚਰਣਾ ਤਲਿ, ਸਭ ਧਰਤੀ ਫਿਰਿ ਮਤ ਪਾਈ ॥੭॥੧॥** *(ਪੰਨਾ ੭੫੭)*

੨. **'ਅਖੀ' ਮੀਟਿ ਚਲਿਆ ਅੰਧਿਆਰਾ, ਘਰੁ ਦਰੁ ਦਿਸੈ ਨ ਭਾਈ ॥੩॥੩॥** *(ਪੰਨਾ ੫੯੬)*

੩. **ਨਾਨਕ ਜਿਨਿ 'ਅਖੀ' ਲੀਤੀਆ, ਸੋਈ ਸਚਾ ਦੇਇ ॥ਸਲੋਕ ੨॥੧॥** *(ਪੰਨਾ ੮੩)*

੪. **ਜਿਨਿ ਕਨ ਕੀਤੇ 'ਅਖੀ' ਨਾਕੁ ॥**
**ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥੧॥੫॥** *(ਪੰਨਾ ੬੬੧)*

***ਨੋਟ :*** 'ਅਖੀ' ਅੰਤਲੀ ( ੀ) ਦਾ ਉਚਾਰਣ ਨਾਸਕੀ।

## ੯.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਕੰਨਾ-ਅੰਤਿਕ, ਇਸਤਰੀ-ਲਿੰਗ, ਇਕ-ਵਚਨ ਨਾਂਵ ਆਪਣੇ ਮੂਲ-ਰੂਪ ਵਿਚ*

੧. ਲਬੁ ਲੋਭੁ ਅਹੰਕਾਰੁ ਤਜਿ 'ਤ੍ਰਿਸਨਾ', ਬਹੁਤੁ ਨਾਹੀ ਬੋਲਣਾ ॥੧੪॥ *(ਪੰਨਾ ੯੧੮)*

੨. 'ਮਮਤਾ' ਮਾਰਿ ਹਉਮੈ ਸੋਖੈ, ਤ੍ਰਿਭਵਣਿ ਜੋਤਿ ਤੁਮਾਰੀ ॥੨॥੯॥ *(ਪੰਨਾ ੯੦੭)*

੩. 'ਮਨਸਾ' ਮਾਰਿ ਮਨੈ ਮਹਿ ਰਾਖੈ, ਸਤਿਗੁਰ ਸਬਦਿ ਵੀਚਾਰੀ ॥੩॥੯॥ *(ਪੰਨਾ ੯੦੭)*

੪. ਸੁਣਿ ਹਰਿ 'ਕਥਾ' ਉਤਾਰੀ ਮੈਲੁ ॥
ਮਹਾ ਪੁਨੀਤ ਭਏ ਸੁਖ ਸੈਲੁ ॥੧॥੭੭॥ *(ਪੰਨਾ ੧੭੮)*

੫. ਜਿਨਿ 'ਮਾਇਆ' ਦੀਨੀ, ਤਿਨਿ ਲਾਈ ਤ੍ਰਿਸਨਾ ॥੪॥੮੦॥ *(ਪੰਨਾ ੧੭੯)*

## ੯.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) (ਿ)-ਅੰਤਿਕ, ਇਸਤਰੀ ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਮਾਇਆ ਮੋਹਿ ਸਗਲ ਜਗੁ ਛਾਇਆ ॥
'ਕਾਮਣਿ' ਦੇਖਿ ਕਾਮਿ ਲੋਭਾਇਆ ॥੧॥੨॥ *(ਪੰਨਾ ੧੩੪੨)*

੨. ਬ੍ਰਹਮ 'ਅਗਨਿ' ਸਹਜੇ ਪਰਜਾਲੀ, ਏਕਹਿ ਚੋਟ ਸਿਝਾਇਆ ॥੪॥੧੭॥ *(ਪੰਨਾ ੧੧੬੧)*

੩. 'ਸਿਫਤਿ' ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥ਸਲੋਕ ੨॥੫॥ *(ਪੰਨਾ ੧੨੩੯)*

੪. 'ਰੈਣਿ' ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥੧॥੧੮॥ *(ਪੰਨਾ ੧੫੬)*

੫. ਜਿ 'ਮਤਿ' ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ ॥੪॥੧੩॥ *(ਪੰਨਾ ੧੩੯੪)*

੬. 'ਉਸਤਤਿ' ਕਰਹਿ ਅਨੇਕ ਜਨ, ਅੰਤੁ ਨ ਪਾਰਾਵਾਰ ॥ਸਲੋਕ॥੧੦॥ *(ਪੰਨਾ ੨੭੫)*

੭. 'ਕੀਮਤਿ' ਕਿਨੈ ਨ ਪਾਈਆ, ਬੇਅੰਤੁ ਪ੍ਰਭੂ ਹਰਿ ਸੋਇ ॥ਸਲੋਕ ੨॥੨॥ *(ਪੰਨਾ ੧੩੧੩)*

੮. ਰੰਗ ਪਰੰਗ 'ਸਿਸਟਿ' ਸਭ ਸਾਜੀ, ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥ਪਉੜੀ ੩॥ *(ਪੰਨਾ ੧੩੧੪)*

੯. ਜਿਸੁ ਨਰ ਕੀ ਦੁਬਿਧਾ ਨ ਜਾਇ, ਧਰਮ ਰਾਇ ਤਿਸੁ ਦੇਇ 'ਸਜਾਇ' ॥੩॥੬॥ *(ਪੰਨਾ ੪੯੧)*

## ੯.੪.੧੦.੨. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਦੇ ਬਦਲ ਵਿਚ 'ੀ'*

੧. ਨ ਭੀਜੈ 'ਦਾਤੀ' ਕੀਤੈ ਪੁੰਨਿ ॥ਸਲੋਕ ੨॥੧॥ *(ਪੰਨਾ ੧੨੩੭)*

੨. ਰਾਜਾ ਜਨਮੇਜਾ ਦੇ 'ਮਤੀਂ', ਬਰਜਿ ਬਿਆਸਿ ਪੜ੍ਹਾਇਆ ॥੪॥੪॥ *(ਪੰਨਾ ੧੩੪੪)*

੩. ਸਭ 'ਬੁਧੀ' ਜਾਲੀਅਹਿ, ਇਕੁ ਰਹੈ ਤਤੁ ਗਿਆਨੁ ॥ਸਲੋਕ ੪॥ *(ਪੰਨਾ ੧੪੧੩)*

੪. 'ਥਿਤੀ' ਵਾਰ ਸੇਵਹਿ ਮੁਗਧ ਗਵਾਰ ॥੧੦॥੨॥ *(ਪੰਨਾ ੮੪੩)*

*ਨੋਟ :* ਉਪਰੋਕਤ ਉਦਾਹਰਣ ਨੰ: ੧ ਅਤੇ ੨ ਦੇ, ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ ਸਿਹਾਰੀ; ਇਹਨਾਂ ਦੇ ਬਹੁ-ਵਚਨ ਹੋਣ ਕਾਰਨ, (ੀ) ਵਿਚ ਵਟੀਜੀ ਹੈ ਅਤੇ ਇਸ ਨੂੰ ਬਿੰਦੀ ਲੱਗੀ ਹੋਈ ਹੈ। ਸੋ, ਏਥੋਂ ਸੇਧ ਲੈ ਕੇ ਉਦਾਹਰਣ ਨੰ: ੩ ਅਤੇ ੪ ਦੇ, ਿ-ਅੰਤਿਕ ਨਾਂਵਾਂ ਦੀ ਬਹੁ-ਵਚਨ ਦੀ ਸੂਚਕ (ੀ) ਦਾ ਉਚਾਰਣ ਵੀ ਨਾਸਕੀ ਕਰਨਾ ਬਣਦਾ ਹੈ।

## ੯.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

*ਸਾਧਾਰਨ-ਰੂਪ*

੧. **ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ 'ਬਾਣੀ' ॥੨੩॥** *(ਪੰਨਾ ੯੨੦)*

੨. **ਕਰਉ 'ਬੇਨੰਤੀ' ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ ॥੧॥੫॥** *(ਪੰਨਾ ੧੩)*

੩. **ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ, 'ਕੁੰਜੀ' ਗੁਰ ਸਉਪਾਈ ॥੩॥੧੨੨॥** *(ਪੰਨਾ ੨੦੫)*

੪. **ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ 'ਕਹਾਣੀ' ॥੯॥** *(ਪੰਨਾ ੯੧੮)*

੫. **'ਜਿਮੀ' ਨਾਹੀ ਮੈ ਕਿਸੀ ਕੀ ਬੋਈ, ਐਸਾ ਦੇਨੁ ਦੁਖਾਲਾ ॥੧॥੫॥** *(ਪੰਨਾ ੭੯੩)*

੬. **ਜਾ ਕੈ ਦਫਤਰਿ ਪੁਛੈ ਨ ਲੇਖਾ ॥**
**ਤਾ ਕੀ 'ਚਾਕਰੀ' ਕਰਹੁ ਬਿਸੇਖਾ ॥੬॥੬॥** *(ਪੰਨਾ ੨੩੮)*

੭. **ਉਸਾਰਿ 'ਮੜੋਲੀ' ਰਾਖੈ ਦੁਆਰਾ, ਭੀਤਰਿ ਬੈਠੀ ਸਾਧਨਾ ॥੨॥੧੪॥** *(ਪੰਨਾ ੧੫੫)*

੮. **ਨਾਭਿ ਕਮਲ ਮਹਿ 'ਬੇਦੀ' ਰਚਿ ਲੇ, ਬ੍ਰਹਮ ਗਿਆਨ ਉਚਾਰਾ ॥੨॥੨੪॥** *(ਪੰਨਾ ੪੮੨)*

੯. **ਮੋਹ 'ਠਗਉਲੀ' ਪਾਇ ਕੈ, ਤੁਧੁ ਆਪਹੁ ਜਗਤੁ ਖੁਆਇਆ ॥ਪਉੜੀ ੨॥** *(ਪੰਨਾ ੧੩੮)*

## ੯.੪.੧੧.੨. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ 'ਆ' ਲੱਗਿਆਂ*

੧. **ਹਰਿ ਕੀਆ ਕਥਾ 'ਕਹਾਣੀਆ', ਗੁਰਿ ਮੀਤਿ ਸੁਣਾਈਆ ॥੧॥੨॥** *(ਪੰਨਾ ੭੨੫)*

੨. **ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ 'ਰਲੀਆਂ' ॥੫੫॥** *(ਪੰਨਾ ੧੩੮੦)*

੩. **ਅਉਘਟ ਰੁਧੇ ਰਾਹ, 'ਗਲੀਆਂ' ਰੋਕੀਆਂ ॥ਪਉੜੀ ੨੩॥** *(ਪੰਨਾ ੧੨੮੮)*

੪. **ਗਜ ਸਾਢੇ ਤੈ ਤੈ 'ਧੋਤੀਆ', ਤਿਹਰੇ ਪਾਇਨਿ ਤਗ ॥੧॥੨॥** *(ਪੰਨਾ ੪੭੫)*

੫. **ਪਾਨ ਸੁਪਾਰੀ ਖਾਤੀਆ, ਮੁਖਿ 'ਬੀੜੀਆ' ਲਾਈਆ ॥੧੩॥੨॥** *(ਪੰਨਾ ੭੨੬)*

*ਨੋਟ :* ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ਬਹੁ-ਵਚਨੀ ਕਾਰਕ-ਚਿੰਨ੍ਹ 'ਆ' ਦਾ ਉਚਾਰਣ ਨਾਸਕੀ ਹੁੰਦਾ ਹੈ। ਇਹਨਾਂ ਨਾਲ ਸੰਬੰਧਤ ਬਹੁ-ਵਚਨੀ ਕ੍ਰਿਆਵਾਂ ਦਾ ਅੰਤਲਾ ਸੁਰ 'ਆ' ਵੀ ਨਾਸਕੀ ਬੋਲਦਾ ਹੈ।

### ੯.੪.੧੨.੧ ( ੍ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( ੍ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਜੋ 'ਰਤੁ' ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥ਸਲੋਕ ੧॥੬॥ *(ਪੰਨਾ ੧੪੦)*

੨. 'ਜਿੰਦੁ' ਨਿਮਾਣੀ ਕਢੀਐ, ਹਡਾ ਕੂ ਕੜਕਾਇ ॥੧॥ *(ਪੰਨਾ ੧੩੭੭)*

੩. ਵਾਹੁ ਵਾਹੁ ਗੁਰਮੁਖ ਸਦਾ ਕਰਹਿ, ਮਨਮੁਖ ਮਰਹਿ 'ਬਿਖੁ' ਖਾਇ ॥ਸਲੋਕ ੨॥੧੬॥ *(ਪੰਨਾ ੫੧੫)*

੪. ਫਰੀਦਾ 'ਖਾਕੁ' ਨ ਨਿੰਦੀਐ, ਖਾਕੂ ਜੇਡੁ ਨ ਕੋਇ ॥੧੭॥ *(ਪੰਨਾ ੧੩੭੮)*

੫. ਜਿ 'ਵਸਤੁ' ਮੰਗੀਐ, ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥ਪਉੜੀ ੩॥ *(ਪੰਨਾ ੮੫੦)*

੬. ਤਾ ਕੀ 'ਰੇਨੁ' ਬਿਰਲਾ ਕੋ ਪਾਏ ॥੪॥੨੭॥ *(ਪੰਨਾ ੧੧੪੩)*

***ਨੋਟ :*** ( ੍ )-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ ( ੍ ) ਗੁਰਮਤਿ ਕਾਵਿ-ਪ੍ਰਬੰਧ ਅਧੀਨ ਕਿਧਰੇ ਕਿਧਰੇ ( ੂ ) ਵਿਚ ਬਦਲ ਜਾਂਦੀ ਹੈ; ਜਿਵੇਂ :

੧. 'ਚਿੰਜੂ' ਬੋੜਨਿ੍, ਨਾ ਪੀਵਹਿ, ਉਡਣ ਸੰਦੀ ਡੰਝ ॥੬੪॥ *(ਪੰਨਾ ੧੩੮੧)*

੨. ਸਾਹੇ ਲਿਖੇ ਨ ਚਲਨੀ, 'ਜਿੰਦੂ' ਕੂੰ ਸਮਝਾਇ ॥੧॥ *(ਪੰਨਾ ੧੩੭੭)*

### ੯.੪.੧੪.੧. ਦੋਲਾਵਾਂ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਦੋਲਾਵਾਂ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਦਾਸਨ ਦਾਸਾ ਹੋਇ ਰਹੁ 'ਹਉਮੈ' ਬਿਖਿਆ ਮਾਰਿ ॥ਸਲੋਕ ੧॥੧॥ *(ਪੰਨਾ ੧੩੧੨)*

੨. ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ 'ਹਉਮੈ' ਕਢੀ ਮਾਰਿ ॥ਸਲੋਕ ੧॥੪॥ *(ਪੰਨਾ ੧੩੧੪)*

# ੧੦. ਕਰਣ ਕਾਰਕ (Instrumental Case)

## ੧੦.੧. (ੳ) 'ਕਰਣ'—ਸ਼ਾਬਦਿਕ-ਅਰਥ

'ਕਰਣ' ਦਾ ਅਰਥ ਹੈ 'ਵਸੀਲਾ'। ਹਰ ਕੰਮ ਕਰਨ ਲਈ ਕੋਈ ਨਾ ਕੋਈ ਵਸੀਲਾ, ਭਾਵ, ਸਾਧਨ ਅਪਨਾਇਆ ਜਾਂਦਾ ਹੈ। ਜੇ ਜਲ ਛਕਣਾ ਹੋਵੇ ਤਾਂ ਬੁੱਕ ਨਾਲ ਜਾਂ ਬਰਤਨ ਨਾਲ ਛਕਿਆ ਜਾਂਦਾ ਹੈ। ਸੋ, 'ਬੁੱਕ' ਜਾਂ 'ਬਰਤਨ' ਜਲ ਛਕਣ ਦਾ ਵਸੀਲਾ ਹਨ।

## (ਅ) ਕਰਣ ਕਾਰਕ—ਲੱਛਣ

"ਜਿਸ ਵਿਅਕਤੀ ਜਾਂ ਵਸਤੂ ਨੂੰ ਵਸੀਲਾ (ਸਾਧਨ) ਬਣਾ ਕੇ ਉਸ ਦੁਆਰਾ ਕੋਈ

ਕਿਰਿਆ ਕੀਤੀ ਜਾਵੇ, ਉਸ (ਵਿਅਕਤੀ ਜਾਂ ਵਸਤੂ) ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਕਰਣ ਕਾਰਕ ਵਿਚ ਹੁੰਦਾ ਹੈ।"

ਕਰਣ (ਵਸੀਲੇ ਅਥਵਾ ਸਾਧਨ) ਲਈ ਅੰਗਰੇਜ਼ੀ ਦਾ ਸ਼ਬਦ Instrument ਹੈ, ਇਸ ਲਈ, ਕਰਣ ਕਾਰਕ ਨੂੰ ਅੰਗਰੇਜ਼ੀ ਵਿਚ Instrumental Case ਕਿਹਾ ਜਾਂਦਾ ਹੈ।

## ੧੦.੨. ਕਰਣ ਕਾਰਕ ਦੇ ਸੰਬੰਧਕੀ-ਪਦ

'ਦੁਆਰਾ', 'ਰਾਹੀਂ', 'ਨਾਲ' ਕਰਣ ਕਾਰਕ ਦੇ ਸੰਬੰਧਕੀ-ਪਦ ਹਨ। 'ਕਰਕੇ' ਅਤੇ 'ਕਾਰਣ' ਵੀ ਕਰਣ ਕਾਰਕ ਦੇ ਸੰਬੰਧਕੀ-ਪਦ ਵਜੋਂ ਵਰਤੇ ਜਾਂਦੇ ਹਨ। ਗੁਰਬਾਣੀ ਵਿਚ 'ਤੇ' ਪਦ ਵੀ 'ਸਦਕਾ' 'ਤੁਫ਼ੈਲ' ਦੇ ਅਰਥਾਂ ਵਿਚ ਕਿਧਰੇ ਕਿਧਰੇ ਕਰਣ ਕਾਰਕ ਦੇ ਸੰਬੰਧਕੀ-ਪਦ ਵਜੋਂ ਵਰਤਿਆ ਮਿਲਦਾ ਹੈ; ਜਿਵੇਂ :

**ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥**
**ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥੧੩੩॥** *(ਪੰਨਾ ੧੯੨)*
[ਕ੍ਰਿਪਾ ਤੇ—ਕਿਰਪਾ ਸਦਕਾ।]

ਗੁਰਬਾਣੀ ਵਿਚ ਇਕ ਵਿਲੱਖਣ ਸੰਬੰਧਕੀ-ਪਦ 'ਕ੍ਰਿਹੁ' ਦੀ ਵਰਤੋਂ ਕਰਣ ਕਾਰਕ ਦੇ ਤੌਰ 'ਤੇ ਕੀਤੀ ਮਿਲਦੀ ਹੈ :

**ਸੰਮਨ ਜਉ ਇਸ ਪ੍ਰੇਮ ਕੀ ਦਮ 'ਕ੍ਹਿਹੁ' ਹੋਤੀ ਸਾਟ ॥੧॥** *(ਪੰਨਾ ੧੩੬੩)*
[ਦਮ ਕ੍ਹਿਹੁ—ਦਮੜਿਆਂ ਨਾਲ।]

### ਉਦਾਹਰਣਾਂ

- 'ਨਾਮ-ਅਭਿਆਸ' ਨਾਲ ਮਨ ਸ਼ਾਂਤ ਹੋ ਜਾਂਦਾ ਹੈ।
- 'ਪ੍ਰੇਮ' ਨਾਲ ਪ੍ਰਭੂ ਵਸ ਵਿਚ ਆ ਜਾਂਦਾ ਹੈ।
- 'ਨਾਮ-ਜਲ' ਦੁਆਰਾ ਮਨ ਦੀ ਮੈਲ ਕਟੀ ਜਾਂਦੀ ਹੈ।
- 'ਗਿਆਨ-ਖੜਗ' ਨਾਲ ਪੰਜੇ ਕਾਮਾਦਿਕ ਵੈਰੀ ਵਸ ਵਿਚ ਆ ਜਾਂਦੇ ਹਨ।
- 'ਕੰਨਾਂ' ਨਾਲ ਕਿਸੇ ਦੀ ਨਿੰਦਿਆ ਨਾ ਸੁਣੋ।
- ਮਨ 'ਕਰਕੇ' ਨਾਮ ਜਪੋ।
- ਹਉਮੈ 'ਕਾਰਣ' ਜੀਵ ਦਾ ਪ੍ਰਭੂ ਨਾਲੋਂ ਵਿਛੋੜਾ ਬਣਿਆ ਰਹਿੰਦਾ ਹੈ।
- 'ਸਿਮਰਨ' ਦੀ ਬਰਕਤ ਨਾਲ ਮਨ ਦੀ ਮੈਲ ਕਟੀ ਜਾਂਦੀ ਹੈ।

***ਨੋਟ :*** (੧) 'ਤੇ' ਆਮ ਤੌਰ 'ਤੇ ਅਪਾਦਾਨ ਕਾਰਕ ਦਾ ਸੰਬੰਧਕੀ-ਪਦ ਹੈ ਅਤੇ ਓਥੇ ਇਸ ਦਾ ਅਰਥ 'ਤੋਂ' ਹੁੰਦਾ ਹੈ (ਵੇਖੋ ਅਪਾਦਾਨ ਕਾਰਕ)। ਕਰਣ ਕਾਰਕ ਵਿਚ ਇਸ ਸੰਬੰਧਕੀ-ਪਦ ਦਾ ਅਰਥ 'ਦੁਆਰਾ, ਰਾਹੀਂ' ਹੁੰਦਾ ਹੈ।

(੨) 'ਨਾਲਿ' ਸੰਬੰਧਕੀ-ਪਦ ਕਰਣ ਕਾਰਕ ਦਾ ਵੀ ਹੈ ਅਤੇ ਅਧਿਕਰਣ ਕਾਰਕ ਵਿਚ ਵੀ ਵਰਤਿਆ ਜਾਂਦਾ ਹੈ। ਪਛਾਣ ਦੀ ਪਰਖ-ਵੱਟੀ ਇਹ ਹੈ ਕਿ ਕਰਣ ਕਾਰਕ ਵਿਚ ਇਹ ਸੰਬੰਧਕੀ-ਪਦ ਉਸ ਵਸੀਲੇ ਦਾ ਸੂਚਕ ਹੁੰਦਾ ਹੈ, ਜਿਸ ਦੁਆਰਾ ਕ੍ਰਿਆ ਕੀਤੀ ਗਈ ਹੋਵੇ ਅਤੇ ਅਧਿਕਰਣ ਕਾਰਕ ਵਿਚ ਇਹ ਉਸ ਅਸਥਾਨ ਵੱਲ ਸੰਕੇਤ ਕਰਦਾ ਹੈ, ਜਿਥੇ ਕ੍ਰਿਆ ਵਾਪਰੀ ਹੋਵੇ :

(ੳ) **ਕਰਣ ਕਾਰਕ**—ਸਾਬਣ 'ਨਾਲ' ਕਪੜਾ ਉਜਲਾ ਹੋ ਜਾਂਦਾ ਹੈ। ਇਸ ਵਾਕ ਵਿਚ 'ਨਾਲ' ਦਾ ਅਰਥ ਹੈ 'ਦੁਆਰਾ' (By means of) ਅਤੇ ਇਹ ਸੰਬੰਧਕੀ-ਪਦ ਸਾਬਣ ਵੱਲ ਸੰਕੇਤ ਕਰਦਾ ਹੈ, ਜੋ ਕਪੜਾ ਉਜਲਾ ਕਰਨ ਦਾ ਵਸੀਲਾ ਹੈ।

(ਅ) **ਅਧਿਕਰਣ ਕਾਰਕ**—ਕਿਰਪਾਨ ਕੰਧ 'ਨਾਲ' ਲਟਕ ਰਹੀ ਹੈ। ਇਸ ਵਾਕ ਵਿਚ 'ਕੰਧ ਨਾਲ' ਦਾ ਅਰਥ ਹੈ, 'ਕੰਧ ਉੱਤੇ' (on the wall or along the wall) ਅਤੇ ਇਹ ਸੰਬੰਧਕੀ-ਪਦ ਕਿਰਪਾਨ ਦੇ ਲਟਕਣ ਦੀ ਥਾਂ (ਕੰਧ) ਵੱਲ ਸੰਕੇਤ ਕਰਦਾ ਹੈ।

ਗੁਰਬਾਣੀ ਵਿਚ ਬਹੁਤ ਕਰਕੇ ਸੰਬੰਧਕੀ-ਪਦਾਂ ਦੀ ਥਾਵੇਂ, ਇਹਨਾਂ ਦੇ ਸੂਚਕ, ਕਾਰਕ-ਚਿੰਨ੍ਹ ਨਾਂਵਾਂ ਨਾਲ ਸੰਮਿਲਤ ਕੀਤੇ ਹੋਏ ਮਿਲਦੇ ਹਨ, ਜਿਨ੍ਹਾਂ ਦਾ ਵੇਰਵਾ ਗੁਰਬਾਣੀ ਦੀਆਂ ਉਦਾਹਰਣਾਂ ਸਹਿਤ ਅੱਗੇ ਚੱਲ ਕੇ ਦਿੱਤਾ ਗਿਆ ਹੈ।

## ੧੦.੩. ਗੁਰਬਾਣੀ ਵਿਚ ਵਰਤੇ ਕਰਣ ਕਾਰਕ ਦੇ ਕਾਰਕ-ਚਿੰਨ੍ਹਾਂ ਦਾ ਵੇਰਵਾ

[ਕਾਰਕ ਰੂਪ—ਸਾਧਨਾ]

| *ਨਾਂਵ-ਸ਼ਬਦਾਂ ਦੀ ਸੰਬੰਧਤ ਰੂਪ-ਸ਼੍ਰੇਣੀ* | | *ਪੁਲਿੰਗ ਨਾਂਵ* | *ਇਸਤਰੀ-ਲਿੰਗ ਨਾਂਵ* |
|---|---|---|---|
| **੧. ਮੁਕਤਾ-ਅੰਤਿਕ ਨਾਂਵ** | | | |
| | ਇਕ-ਵਚਨ | (ਿ) / ਪ੍ਰਸਾਦਿ; (ੀ) / ਪ੍ਰਸਾਦੀ; (ੇ) / ਪ੍ਰਸਾਦੇ; ਹਿ / ਕਪਟਹਿ | ਮੂਲ-ਰੂਪ / ਟੇਕ; ੈ / ਸਿਆਣਪੈ; ਹਿ / ਬਾਤਹਿ |
| | ਬਹੁ-ਵਚਨ | ਮੁਕਤਾ / ਚਰਨ; ਾ* / ਅਖਰਾ; ਹ / ਚਰਨਹ; ਹੁ* / ਨੈਨਹੁ; ੀ* / ਨੇਤ੍ਰੀ, ਅਖਰੀ | ੀ* / ਗਲੀ |
| **੨. ਾ-ਅੰਤਿਕ ਨਾਂਵ** | | | |
| | ਇਕ-ਵਚਨ | ੈ / ਸਹਸੈ | ਮੂਲ-ਰੂਪ / ਰਸਨਾ |
| | ਬਹੁ-ਵਚਨ | ਅੰਤਲੇ (ਾ) ਦੇ ਬਦਲ ਵਿਚ (ੀ)* / ਸਉਦਾ ਤੋਂ ਸਉਦੀ | — |
| **੩. ਿ-ਅੰਤਿਕ ਨਾਂਵ** | | | |
| | ਇਕ-ਵਚਨ | — | ਮੂਲ-ਰੂਪ / ਨਦਰਿ; (ਿ) ਤੋਂ (ੀ) / ਨਦਰੀ |
| | ਬਹੁ-ਵਚਨ | — | — |

---

*ਇਹਨਾਂ ਸ੍ਵਰਾਂ ਦਾ ਉਚਾਰਣ ਨਾਸਕੀ ਹੈ।

| *ਨਾਂਵ-ਸ਼ਬਦਾਂ ਦੀ ਸੰਬੰਧਤ ਰੂਪ-ਸ਼੍ਰੇਣੀ* | | *ਪੁਲਿੰਗ ਨਾਂਵ* | *ਇਸਤਰੀ-ਲਿੰਗ ਨਾਂਵ* | |
|---|---|---|---|---|
| **੪. ਿ-ਅੰਤਿਕ ਨਾਂਵ** | | | | |
| | ਇਕ-ਵਚਨ | ਮੂਲ-ਰੂਪ<br>ਪਾਣੀ | ਮੂਲ-ਰੂਪ<br>ਬਾਣੀ | ਐ<br>ਸਾਖੀਐ |
| | ਬਹੁ-ਵਚਨ | — | — | |
| **੫. ( ੁ)-ਅੰਤਿਕ ਨਾਂਵ** | | | | |
| | ਇਕ-ਵਚਨ | ਅੰਤਲੇ (ਉ) ਦੇ ਬਦਲ ਵਿਚ (ਇ)<br>ਨਾਉ ਤੋਂ ਨਾਇ<br>ਭਉ ਤੋਂ ਭਇ (ਭੈ) | ਮੂਲ-ਰੂਪ<br>ਮਲੁ, ਰਤੁ, ਭਸੁ | ( ੁ) ਤੋਂ ( ੂ)<br>ਰਤੂ, ਭਸੂ |
| | ਬਹੁ-ਵਚਨ | ਅੰਤਲੇ (ਉ) ਦੇ ਬਦਲ ਵਿਚ (ਵ) ਅਤੇ (ਵੀ)*<br>ਪਾਉ ਤੋਂ ਪਾਵ, ਉਪਾਉ ਤੋਂ ਉਪਾਵੀਂ | — | |
| **੬. ( ੂ)-ਅੰਤਿਕ ਨਾਂਵ** | | | | |
| | ਇਕ-ਵਚਨ | — | — | |
| | ਬਹੁ-ਵਚਨ | — | ਅੰਤ ਵਿਚ 'ਈ'* ਲੱਗਿਆਂ<br>ਜੂਈ | |
| **੭. ਦੋਲਾਵਾਂ-ਅੰਤਿਕ ਨਾਂਵ** | | | | |
| | ਇਕ-ਵਚਨ | — | ਹਉਮੈ | |
| | ਬਹੁ-ਵਚਨ | — | — | |

## ੧੦.੪. ਗੁਰਬਾਣੀ ਦੀਆਂ ਉਦਾਹਰਣਾਂ [ਕਰਣ ਕਾਰਕ]

### ੧੦.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ 'ਿ' ਲੱਗਿਆਂ*

੧. ਹਰਿ 'ਸਿਮਰਨਿ' ਭਏ ਸਿਧ ਜਤੀ ਦਾਤੇ ॥
ਹਰਿ 'ਸਿਮਰਨਿ' ਨੀਚ ਚਹੁ ਕੁੰਟ ਜਾਤੇ ॥੮॥੧॥ *(ਪੰਨਾ ੨੬੩)*

੨. ਸਚਾ ਅਲਖ ਅਭੇਉ 'ਹਠਿ' ਨ ਪਤੀਜਈ ॥ਪਉੜੀ ੧੭॥ *(ਪੰਨਾ ੧੨੮੫)*

੩. ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ 'ਰੰਗਿ' ॥੨੦॥ਜਪੁਜੀ॥ *(ਪੰਨਾ ੪)*

੪. ਜਾ ਕੈ 'ਮੰਤ੍ਰਿ' ਹਰਿ ਹਰਿ ਮਨਿ ਵਸੈ ॥
ਜਾ ਕੈ 'ਉਪਦੇਸਿ' ਭਰਮੁ ਭਉ ਨਸੈ ॥੨॥੬॥ *(ਪੰਨਾ ੮੬੩)*

---
*ਇਹਨਾਂ ਸ੍ਵਰਾਂ ਦਾ ਉਚਾਰਣ ਨਾਸਕੀ ਹੈ।

੫. 'ਮਨਿ' 'ਤਨਿ' 'ਮੁਖਿ' ਬੋਲਹਿ ਹਰਿ ਮੁਖੀ ॥
ਸਦਾ ਸਦਾ ਜਾਨਹੁ ਤੇ ਸੁਖੀ ॥੩॥੧੪॥ *(ਪੰਨਾ ੨੮੧)*

੬. ਮਾਰੂ 'ਮੀਹਿ' ਨ ਤ੍ਰਿਪਤਿਆ, ਅਗੀ ਲਹੈ ਨ ਭੁਖ ॥
ਰਾਜਾ 'ਰਾਜਿ' ਨ ਤ੍ਰਿਪਤਿਆ, ਸਾਇਰ ਭਰੇ ਕਿਸੁਕ ॥ਸਲੋਕ ੧॥੨੩॥ *(ਪੰਨਾ ੧੪੮)*

੭. ਪਾਰਬ੍ਰਹਮ ਪ੍ਰਭ ਭਏ ਦਇਆਲਾ, ਸਿਵ ਕੈ 'ਬਾਣਿ' ਸਿਰੁ ਕਾਟਿਓ ॥ਰਹਾਉ॥੧੧॥ *(ਪੰਨਾ ੭੧੪)*

[ਸਿਮਰਨਿ—ਸਿਮਰਨ ਦੁਆਰਾ, ਹਠਿ—ਹਠ ਦੁਆਰਾ, ਰੰਗਿ—ਰੰਗ ਨਾਲ, ਉਪਦੇਸਿ—ਉਪਦੇਸ ਦੁਆਰਾ, ਮੰਤ੍ਰਿ—ਮੰਤ੍ਰ ਦੀ ਰਾਹੀਂ, ਮਨਿ, ਤਨਿ, ਮੁਖਿ—ਮਨ ਕਰਕੇ, ਤਨ ਕਰਕੇ, ਮੁਖ ਕਰਕੇ, ਮੀਹਿ—ਮੀਂਹ ਨਾਲ, ਰਾਜਿ—ਰਾਜ ਨਾਲ, ਬਾਣਿ—ਸ਼ਬਦ-ਬਾਣ ਨਾਲ।]

*ਨੋਟ :* (੧) ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵਾਂ ਦਾ, ਕਰਣ ਕਾਰਕ ਦਾ ਕਾਰਕ-ਚਿੰਨ੍ਹ (ਿ) ਗੁਰਮਤਿ ਕਾਵਿ-ਤੋਲ ਅਨੁਸਾਰ ਕਿਧਰੇ ਕਿਧਰੇ 'ੀ' ਵਿਚ ਬਦਲਿਆ ਮਿਲਦਾ ਹੈ ਅਤੇ ਕਿਧਰੇ 'ੇ' ਵਿਚ।

(i) 'ਿ' ਦੇ ਬਦਲ ਵਿਚ 'ੀ':

੧. 'ਹੁਕਮੀ' ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥
'ਹੁਕਮੀ' ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥
'ਹੁਕਮੀ' ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ 'ਹੁਕਮੀ' ਬਖਸੀਸ, ਇਕਿ 'ਹੁਕਮੀ' ਸਦਾ ਭਵਾਈਅਹਿ ॥੧॥ਜਪੁਜੀ॥ *(ਪੰਨਾ ੧)*

੨. 'ਗਜੀ' ਨ ਮਿਨੀਐ, ਤੋਲਿ ਨ ਤੁਲੀਐ, ਪਾਚਨੁ ਸੇਰ ਅਢਾਈ ॥੨॥੫੪॥ *(ਪੰਨਾ ੩੩੫)*

੩. ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰ 'ਪਰਸਾਦੀ' ਤਰੀਐ ॥ਰਹਾਉ॥੫੦॥ *(ਪੰਨਾ ੭੪੭)*

੪. ਅੰਤਰਿ ਜੂਠਾ ਕਿਉ ਸੁਚਿ ਹੋਇ ॥
'ਸਬਦੀ' ਧੋਵੈ ਵਿਰਲਾ ਕੋਇ ॥੬॥੫॥ *(ਪੰਨਾ ੧੩੪੪)*

੫. ਸਨਕ ਸਨੰਦਨ ਤਪਸੀ ਜਨ ਕੇਤੇ, 'ਗੁਰ ਪਰਸਾਦੀ' ਪਾਰਿ ਪਰੇ ॥੧॥੨॥ *(ਪੰਨਾ ੧੧੨੫)*

੬. 'ਹੁਕਮੀ' ਸਭੇ ਊਪਜਹਿ, 'ਹੁਕਮੀ' ਕਾਰ ਕਮਾਹਿ ॥
'ਹੁਕਮੀ' ਕਾਲੈ ਵਸਿ ਹੈ, 'ਹੁਕਮੀ' ਸਾਚਿ ਸਮਾਹਿ ॥੮॥੪॥ *(ਪੰਨਾ ੫੫)*

[ਹੁਕਮੀ—ਹੁਕਮ ਦੁਆਰਾ, ਗਜੀ—ਗਜ ਨਾਲ, ਪਰਸਾਦੀ—ਕਿਰਪਾ ਦੁਆਰਾ, ਸਬਦੀ—ਸ਼ਬਦ ਦੁਆਰਾ, ਗੁਰ ਪਰਸਾਦੀ—ਗੁਰੂ ਦੇ ਪ੍ਰਸਾਦ ਕਰਕੇ।]

*ਨੋਟ :* 'ਸਬਦੀ' ਅਤੇ 'ਪਰਸਾਦੀ' ਦੇ ਅੰਤਲੇ ਸੁਰਾਂ ਦਾ ਉਚਾਰਣ ਨਾਸਕੀ ਕਰਨਾ ਦਰੁਸਤ ਨਹੀਂ।

(ii) 'ਿ' ਦੇ ਬਦਲ ਵਿਚ 'ੇ':

੧. 'ਸਬਦੇ' ਨਾਮੁ ਧਿਆਈਐ, 'ਸਬਦੇ' ਸਚਿ ਸਮਾਇ ॥੪॥੨੧॥ *(ਪੰਨਾ ੬੭)*

੨. 'ਸਬਦੇ' ਹਉਮੈ ਮਾਰੀਐ, ਮਾਇਆ ਕਾ ਭ੍ਰਮੁ ਜਾਇ ॥੭॥੨੧॥ *(ਪੰਨਾ ੬੭)*

**੩. ਨਾਨਕ 'ਸਬਦੇ' ਹਰਿ ਸਾਲਾਹੀਐ, ਕਰਮਿ ਪਰਾਪਤਿ ਹੋਇ ॥੮॥੨੧॥**
*(ਪੰਨਾ ੬੭)*

**੪. ਤੁਧੁ ਆਪੇ ਕਾਰਣੁ ਆਪੇ ਕਰਣਾ ॥**
**'ਹੁਕਮੇ' ਜੰਮਣੁ 'ਹੁਕਮੇ' ਮਰਣਾ ॥੨॥੮॥** *(ਪੰਨਾ ੫੬੪)*

**੫. 'ਹੁਕਮੇ' ਧਾਰਿ ਅਧਰ ਰਹਾਵੈ ॥**
**'ਹੁਕਮੇ' ਉਪਜੈ ਹੁਕਮਿ ਸਮਾਵੈ ॥**
**'ਹੁਕਮੇ' ਊਚ ਨੀਚ ਬਿਉਹਾਰ ॥**
**'ਹੁਕਮੇ' ਅਨਿਕ ਰੰਗ ਪਰਕਾਰ ॥੧॥੧੧॥** *(ਪੰਨਾ ੨੭੭)*

**੬. 'ਨਾਮੇ' ਦਰਗਹ ਮੁਖ ਉਜਲੇ ॥**
**'ਨਾਮੇ' ਸਗਲੇ ਕੁਲ ਉਧਰੇ ॥੩॥੪॥** *(ਪੰਨਾ ੮੬੩)*

**੭. 'ਨਾਮੇ' ਹੀ ਹਮ ਨਿਰਭਉ ਭਏ ॥**
**'ਨਾਮੇ' ਆਵਨ ਜਾਵਨ ਰਹੇ ॥੪॥੪॥** *(ਪੰਨਾ ੮੬੩)*

*ਨੋਟ :* (੨) ਕਰਣ ਕਾਰਕ ਦਾ ਕਾਰਕ-ਚਿੰਨ੍ਹ (ਿ) ਕਿਧਰੇ ਕਿਧਰੇ ਸੰਬੰਧਕੀ-ਪਦ 'ਕਰਕੇ' ਦੇ ਅਰਥਾਂ ਵਿਚ ਵੀ ਆਇਆ ਮਿਲਦਾ ਹੈ; ਜਿਵੇਂ :

੧. ਮਨ 'ਕਰਕੇ' ਕੀਤਾ ਭਜਨ ਜਨਮ ਜਨਮਾਂਤਰਾਂ ਦੇ ਪਾਪਾਂ ਦੀ ਮੈਲ ਕੱਟ ਦੇਂਦਾ ਹੈ।
੨. ਤਨ 'ਕਰਕੇ' ਭਾਵੇਂ ਮੈਂ ਘਰ ਬੈਠਾ ਹਾਂ, ਪਰ ਮਨ ਮੇਰਾ ਸਤਸੰਗ ਵਿਚ ਹੈ।
੩. ਨੀਂਦਰ 'ਕਰਕੇ' ਮੇਰਾ ਅੰਮ੍ਰਿਤ ਵੇਲਾ ਖੁੰਝ ਗਿਆ ਹੈ।
੪. ਹਉਮੈ 'ਕਰਕੇ' ਜੀਵ ਦਾ ਪ੍ਰਭੂ ਨਾਲ ਵਿਛੋੜਾ ਪਿਆ ਹੋਇਆ ਹੈ।

**ਗੁਰਬਾਣੀ ਦੀਆਂ ਉਦਾਹਰਣਾਂ :**

**੧. 'ਮਨਿ' 'ਤਨਿ' ਹਰਿ ਦਰਸਿ ਸਮਾਵੈ ॥**
**ਨਾਨਕ ਦਾਸ ਸਚੇ ਗੁਣ ਗਾਵੈ ॥੨॥੭੨॥** *(ਪੰਨਾ ੬੨੭)*

**੨. 'ਮਨਿ' 'ਤਨਿ' ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥੧॥੬੮॥**
*(ਪੰਨਾ ੮੧੭)*

**੩. 'ਮਨਿ' 'ਤਨੇ' ਗਲਤਾਨ ਸਿਮਰਤ ਪ੍ਰਭ ਨਾਮ**
**ਹਰਿ ਅੰਮ੍ਰਿਤੁ ਪੀਵਤ ਜੀਉ ॥੩॥੩॥** *(ਪੰਨਾ ੮੧)*
[ਮਨਿ, ਤਨਿ—ਮਨ ਕਰਕੇ, ਤਨ ਕਰਕੇ।]

*ਨੋਟ :* (੩) ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਸ਼ਬਦਾਂ ਦੇ ਸੰਬੰਧਕੀ-ਰੂਪ ਦਾ ਕਾਰਕ-ਚਿੰਨ੍ਹ (ਿ) ਅਤੇ ਕੰਨਾ-ਅੰਤਿਕ, ਪੁਲਿੰਗ, ਇਕ-ਵਚਨ ਸ਼ਬਦਾਂ ਦੇ ਸੰਬੰਧਕੀ-ਰੂਪ ਦਾ ਕਾਰਕ-ਚਿੰਨ੍ਹ 'ੈ' ਕਰਤਾ ਕਾਰਕ ਅਤੇ ਕਰਣ ਕਾਰਕ ਦੋਹਾਂ ਵਿਚ ਵਰਤੀਂਦਾ ਹੈ।

ਉਪਰੋਕਤ ਦੋਹਾਂ ਰੂਪ-ਸ਼੍ਰੇਣੀਆਂ ਦੇ ਸ਼ਬਦ-ਜੁੱਟ 'ਗੁਰਿ ਪੂਰੈ' [ਨਾਂਵ + ਵਿਸ਼ੇਸ਼ਣ] ਸੰਬੰਧੀ ਗੁਰਬਾਣੀ ਦੀਆਂ ਉਦਾਹਰਣਾਂ ਦੇ ਕੇ ਕਰਤਾ ਕਾਰਕ ਅਤੇ ਕਰਣ ਕਾਰਕ ਵਿਚ ਇਸ ਦੇ ਅਰਥ-ਭਾਵ ਦਾ ਫ਼ਰਕ ਥੱਲੇ ਦਰਸਾਇਆ ਜਾਂਦਾ ਹੈ :

(i) ਕਰਤਾ ਕਾਰਕ :

੧. 'ਗੁਰਿ ਪੂਰੈ' ਕੀਤੀ ਪੂਰੀ ॥
ਪ੍ਰਭੁ ਰਵਿ ਰਹਿਆ ਭਰਪੂਰੀ ॥੧॥੬੦॥ *(ਪੰਨਾ ੬੨੪)*

੨. 'ਗੁਰਿ ਪੂਰੈ' ਹਰਿ ਨਾਲਿ ਦਿਖਾਲਿਆ,
ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥੭॥ *(ਪੰਨਾ ੯੬)*

੩. 'ਗੁਰਿ ਪੂਰੈ' ਸਭੁ ਪੂਰਾ ਕੀਆ ॥
ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥ਰਹਾਉ॥੧੭॥ *(ਪੰਨਾ ੧੧੮੪)*

੪. 'ਗੁਰਿ ਪੂਰੈ' ਜਾਣਾਇਆ ਭਾਈ, ਤਿਸੁ ਬਿਨੁ ਅਵਰੁ ਨ ਕੋਇ ॥ਰਹਾਉ॥੨॥
*(ਪੰਨਾ ੬੦੮)*

੫. 'ਗੁਰਿ ਪੂਰੈ' ਤੁਸਿ ਦੀਆ ॥
ਫਿਰਿ ਨਾਨਕ ਦੂਖੁ ਨ ਥੀਆ ॥੨॥੮੫॥ *(ਪੰਨਾ ੬੨੯)*

[ਗੁਰਿ ਪੂਰੈ = ਪੂਰੇ ਗੁਰੂ ਨੇ। (ਕਰਤਾ ਕਾਰਕ, ਪੁਲਿੰਗ, ਇਕ-ਵਚਨ)]

(ii) ਕਰਣ ਕਾਰਕ :

੧. 'ਗੁਰਿ ਪੂਰੈ' ਪੂਰਾ ਭਇਆ, ਜਪਿ ਨਾਨਕ ਸਚਾ ਸੋਇ ॥੪॥੭੯॥
*(ਪੰਨਾ ੪੫)*

੨. 'ਗੁਰਿ ਪੂਰੈ' ਵਜੀ ਵਾਧਾਈ, ਨਾਨਕ ਜਿਤਾ ਬਿਖਾੜਾ ਜੀਉ ॥੪॥੩੧॥
*(ਪੰਨਾ ੧੦੩)*

੩. ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥
'ਗੁਰਿ ਪੂਰੈ' ਜੁਗ ਚਾਰੇ ਜਾਤਾ ॥੧੦॥੧॥ *(ਪੰਨਾ ੧੦੧੬)*

੪. ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥
'ਗੁਰਿ ਪੂਰੈ' ਨਾਨਕ ਹਰਿ ਪਾਇਆ ॥੪॥੫੫॥ *(ਪੰਨਾ ੩੬੬)*

੫. 'ਗੁਰਿ ਪੂਰੈ' ਦ੍ਰਿੜਿਓ ਹਰਿ ਨਾਮੁ ॥
ਸਭ ਤੇ ਊਤਮੁ ਹਰਿ ਹਰਿ ਕਾਮੁ ॥ਰਹਾਉ॥੩੫॥ *(ਪੰਨਾ ੧੧੪੫)*

[ਗੁਰਿ ਪੂਰੈ = ਪੂਰੇ ਗੁਰੂ ਦੁਆਰਾ। (ਕਰਣ ਕਾਰਕ, ਪੁਲਿੰਗ, ਇਕ-ਵਚਨ)]

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ 'ਹਿ' ਲੱਗਿਆਂ*

੧. ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ 'ਕਪਟਹਿ' ਭਰੀ ॥੩॥੫॥ *(ਪੰਨਾ ੮੭੪)*

੨. ਸਾਰੋ ਦਿਨਸੁ ਮਜੂਰੀ ਕਰਤਾ, ਤੁਹੁ 'ਮੂਸਲਹਿ' ਛਰਾਇਆ ॥੩॥੪॥੪॥
*(ਪੰਨਾ ੭੧੨)*

੩. 'ਦੂਧਹਿ' ਦੁਹਿ ਜਬ ਮਟੁਕੀ ਭਰੀ ॥
ਲੇ ਬਾਦਿਸਾਹ ਕੇ ਆਗੇ ਧਰੀ ॥੨੦॥੧੦॥ *(ਪੰਨਾ ੧੧੬੬)*

[ਮੂਸਲਹਿ—ਮੂਸਲ ਨਾਲ, ਕਪਟਹਿ—ਕਪਟ ਨਾਲ, ਦੂਧਹਿ—ਦੁੱਧ ਨਾਲ (ਗਾਂ ਨੂੰ ਚੋ ਕੇ ਦੁੱਧ ਨਾਲ ਮਟਕੀ ਭਰੀ)।]

## ੧੦.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਚਰਨ' ਚਲਉ ਮਾਰਗਿ ਗੋਬਿੰਦ ॥
ਮਿਟਹਿ ਪਾਪ ਜਪੀਐ ਹਰਿ ਬਿੰਦ ॥੨॥੧੪॥ *(ਪੰਨਾ ੨੮੧)*

੨. ਅਨਿਕ 'ਜਤਨ' ਨਹੀ ਹੋਤ ਛੁਟਾਰਾ ॥
ਬਹੁਤੁ ਸਿਆਣਪ ਆਗਲ ਭਾਰਾ ॥੧॥੭੯॥ *(ਪੰਨਾ ੧੭੮)*

੩. ਮਛੁਲੀ ਵਿਛੁੰਨੀ 'ਨੈਣ' ਰੁੰਨੀ, ਜਾਲੁ ਬਧਿਕਿ ਪਾਇਆ ॥੩॥੫॥ *(ਪੰਨਾ ੪੩੯)*

੪. ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥
'ਕਰਨ' ਨ ਸੁਨਹੀ ਹਰਿ ਜਸੁ ਬਿੰਦ ॥ਪਉੜੀ॥੯॥ *(ਪੰਨਾ ੨੯੮)*

੫. 'ਹਸਤ' 'ਚਰਨ' ਸੰਤ ਟਹਲ ਕਮਾਈਐ ॥
ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥ਪਉੜੀ॥੧੦॥ *(ਪੰਨਾ ੨੯੯)*

੬. 'ਨੈਨ' ਦੇਖਿ ਪਤੰਗੁ ਉਰਝੈ, ਪਸੁ ਨ ਦੇਖੈ ਆਗਿ ॥੨॥੨੭॥ *(ਪੰਨਾ ੪੮੨)*

੭. ਮੇਰੇ ਮਨ 'ਕਰਨ' ਸੁਣਿ ਹਰਿ ਨਾਮੁ ॥
ਮਿਟਹਿ ਅਘ ਤੇਰੇ ਜਨਮ ਜਨਮ ਕੇ, ਕਵਨੁ ਬਪੁਰੋ ਜਾਮੁ ॥ਰਹਾਉ॥੨੪॥ *(ਪੰਨਾ ੧੦੦੬)*

[ਚਰਨ—ਚਰਨਾਂ ਨਾਲ, ਜਤਨ—ਜਤਨਾਂ ਨਾਲ, ਨੈਣ—ਅੱਖਾਂ ਰਾਹੀਂ,
ਕਰਨ—ਕੰਨਾਂ ਦੁਆਰਾ, ਹਸਤ—ਹੱਥਾਂ ਨਾਲ, ਨੈਨ—ਅੱਖਾਂ ਨਾਲ।]

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ (ਾ) ਲੱਗਿਆਂ*

ਅਖਰੀ ਲਿਖਣੁ ਬੋਲਣੁ ਬਾਣਿ ॥
'ਅਖਰਾ' ਸਿਰਿ ਸੰਜੋਗੁ ਵਖਾਣਿ ॥੧੯॥ਜਪੁਜੀ॥ *(ਪੰਨਾ ੪)*

[ਅਖਰਾ—ਅੱਖਰਾਂ ਦੁਆਰਾ। ਅੰਤਲੇ (ਾ) ਦਾ ਉਚਾਰਣ ਨਾਸਕੀ।]

*(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ( ੀ) ਲੱਗਿਆਂ*

੧. ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ,
ਇਨ੍ਹੀ 'ਨੇਤ੍ਰੀ' ਜਗਤੁ ਨਿਹਾਲਿਆ ॥ਪਉੜੀ॥੧੩॥ *(ਪੰਨਾ ੪੭੦)*

੨. 'ਅਖਰੀ' ਨਾਮੁ ਅਖਰੀ ਸਾਲਾਹ ॥
'ਅਖਰੀ' ਗਿਆਨੁ ਗੀਤ ਗੁਣ ਗਾਹ ॥
'ਅਖਰੀ' ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥੧੯॥ਜਪੁਜੀ॥ *(ਪੰਨਾ ੪)*

੩. ਮੁਖਿ ਸਾਲਾਹੀ ਸਚੇ ਸਾਹਾ ॥
'ਨੈਣੀ' ਪੇਖਾ ਅਗਮ ਅਥਾਹਾ ॥
'ਕਰਣੀ' ਸੁਣਿ ਸੁਣਿ ਮਨੁ ਤਨੁ ਹਰਿਆ, ਮੇਰੇ ਸਾਹਿਬ ਸਗਲ ਉਧਾਰਣਾ ॥੬॥੬॥
*(ਪੰਨਾ ੧੦੭੭)*

੪. ਸਗਲ ਮਨੋਰਥ ਤਾ ਕੇ ਪੂਰਨ, ਜੋ 'ਸ੍ਰਵਣੀ' ਪ੍ਰਭ ਕਾ ਜਸੁ ਸੁਨਾ ॥੧੫॥੮॥
*(ਪੰਨਾ ੧੦੭੯)*

੫. 'ਨੈਨੀ' ਦੇਖਉ ਗੁਰ ਦਰਸਨੋ, ਗੁਰ ਚਰਣੀ ਮਥਾ ॥
'ਪੈਰੀ' ਮਾਰਗਿ ਗੁਰ ਚਲਦਾ, ਪਖਾ ਫੇਰੀ ਹਥਾ ॥ਪਉੜੀ॥੨੦॥ *(ਪੰਨਾ ੧੧੦੧)*

੬. ਆਪਣ 'ਹਥੀ' ਆਪਣੈ, ਦੇ ਕੂਚਾ ਆਪੇ ਲਾਇ ॥ਸਲੋਕ ੧॥੨੨॥ *(ਪੰਨਾ ੧੪੮)*

੭. ਅਨਿਕ 'ਉਪਾਵੀ' ਰੋਗੁ ਨ ਜਾਇ ॥
ਰੋਗੁ ਮਿਟੈ ਹਰਿ ਅਵਖਧੁ ਲਾਇ ॥੨॥੧੯॥ *(ਪੰਨਾ ੨੮੮)*

੮. ਗੁਰੁ ਸਾਗਰੁ 'ਰਤਨੀ' ਭਰਪੂਰੇ ॥
ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥੧॥੧॥ *(ਪੰਨਾ ੬੮੫)*

੯. 'ਕਰਨੀ' ਸੁਨੀਐ ਜਸੁ ਗੋਪਾਲ ॥
'ਨੈਨੀ' ਪੇਖਤ ਸਾਧ ਦਇਆਲ ॥ਪਉੜੀ॥੧੦॥ *(ਪੰਨਾ ੨੯੮)*

੧੦. ਸਗਲੀ ਸਿੰਮ੍ਰਿਤਿ 'ਸ੍ਰਵਨੀ' ਸੁਨੈ ॥
ਕਰੈ ਨਿੰਦ ਕਵਨੈ ਨਹੀ ਗੁਨੈ ॥੨॥੪੯॥ *(ਪੰਨਾ ੮੭੫)*

੧੧. ਕਹੁ ਨਾਨਕ ਪਾਈਐ 'ਵਡਭਾਗੀ', ਮਨ ਤਨ ਹੋਇ ਬਿਗਾਸਾ ॥੨॥੨੩॥ *(ਪੰਨਾ ੧੨੦੯)*

[ਨੇਤ੍ਰੀ—ਨੇਤ੍ਰਾਂ ਦੁਆਰਾ, ਅਖਰੀ—ਅੱਖਰਾਂ ਦੁਆਰਾ, ਨੈਣੀ—ਨੈਣਾਂ ਦੁਆਰਾ, ਕਰਨੀ—ਕੰਨਾਂ ਦੁਆਰਾ, ਸ੍ਰਵਣੀ—ਸ੍ਰਵਣਾਂ ਦੁਆਰਾ, ਨੈਨੀ—ਨੈਨਾਂ ਦੁਆਰਾ, ਪੈਰੀ—ਪੈਰਾਂ ਨਾਲ, ਹਥੀ—ਹੱਥਾਂ ਨਾਲ, ਉਪਾਵੀ—ਉਪਾਵਾਂ ਨਾਲ, ਰਤਨੀ—ਰਤਨਾਂ ਨਾਲ, ਕਰਨੀ—ਕੰਨਾਂ ਨਾਲ, ਨੈਨੀ—ਨੈਨਾਂ ਨਾਲ, ਸ੍ਰਵਨੀ—ਸ੍ਰਵਨਾਂ ਨਾਲ, ਵਡਭਾਗੀ—ਵੱਡੇ ਭਾਗਾਂ ਕਰਕੇ।]

***ਨੋਟ :*** (੧) ਉਪਰੋਕਤ ਸਾਰੇ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਨਾਲ ਲੱਗੇ ਕਰਣ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਦਾ ਉਚਾਰਣ ਨਾਸਕੀ ਹੈ।

(੨) ਪਿੱਛੇ ਅਸੀਂ ਵੇਖਿਆ ਹੈ ਕਿ ਕਰਣ ਕਾਰਕ, ਇਕ-ਵਚਨ ਦਾ ਕਾਰਕ-ਚਿੰਨ੍ਹ (ਿ) ਕਿਧਰੇ ਕਿਧਰੇ ( ੀ) ਵਿਚ ਬਦਲਿਆ ਮਿਲਦਾ ਹੈ। ਉਪਰੋਕਤ ਉਦਾਹਰਣਾਂ ਅੰਦਰ ਕਰਣ ਕਾਰਕ ਦੇ ਕਾਰਕ-ਚਿੰਨ੍ਹ ( ੀ) ਦੀ ਵਰਤੋਂ ਬਹੁ-ਵਚਨ ਦੇ ਤੌਰ 'ਤੇ ਕੀਤੀ ਮਿਲਦੀ ਹੈ।

ਬਹੁ-ਵਚਨ ਦੇ ਸੂਚਕ ਕਾਰਕ-ਚਿੰਨ੍ਹ ( ੀ) ਦਾ ਉਚਾਰਣ ਨਾਸਕੀ ਹੁੰਦਾ ਹੈ, ਜਦ ਕਿ ਇਕ-ਵਚਨ ਦੇ ਸੂਚਕ ਇਸੇ ਕਾਰਕ-ਚਿੰਨ੍ਹ ਦਾ ਉਚਾਰਣ ਨਾਸਿਕਤਾ ਬਿਨਾਂ ਹੁੰਦਾ ਹੈ।

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹ' ਲੱਗਿਆਂ*

੧. ਨਿਰਗੁਣ ਰਾਮੁ 'ਗੁਣਹ' ਵਸਿ ਹੋਇ ॥
ਆਪੁ ਨਿਵਾਰਿ ਬੀਚਾਰੇ ਸੋਇ ॥ਰਹਾਉ॥੩॥ *(ਪੰਨਾ ੨੨੨)*

੨. ਹਰਨਾਖਸੁ ਜਿਨਿ 'ਨਖਹ' ਬਿਦਾਰਿਓ, ਸੁਰਿ ਨਰ ਕੀਏ ਸਨਾਥਾ ॥੫॥੯॥ *(ਪੰਨਾ ੧੧੬੫)*

[ਗੁਣਹ—ਗੁਣਾਂ ਕਰਕੇ (ਸਦਕਾ), ਨਖਹ—ਨਹੁਆਂ ਨਾਲ।]

### *(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ 'ਹੁ'*

੧. 'ਨੈਨਹੁ' ਦੇਖਿਓ ਚਲਤੁ ਤਮਾਸਾ ॥
ਸਭ ਹੂ ਦੂਰਿ, ਸਭ ਹੂ ਤੇ ਨੇਰੈ, ਅਗਮ ਅਗਮ ਘਟ ਵਾਸਾ ॥ਰਹਾਉ॥੩੮॥
*(ਪੰਨਾ ੧੨੧੧)*

੨. ਸਹਸਬਾਹੁ ਮਧੁ ਕੀਟ ਮਹਿਖਾਸਾ ॥
ਹਰਣਾਖਸੁ ਲੇ 'ਨਖਹੁ' ਬਿਧਾਸਾ ॥੬॥੯॥ *(ਪੰਨਾ ੨੨੪)*

੩. ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ, ਹਰਿ 'ਨੈਨਹੁ' ਹਰਿ ਪ੍ਰਭੁ ਹੇਰਾ ॥੧॥੧॥ *(ਪੰਨਾ ੭੧੧)*

੪. ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥
ਪਾਰਬ੍ਰਹਮੁ ਸੋ 'ਨੈਨਹੁ' ਪੇਖਿਆ ॥੩॥੧੪॥ *(ਪੰਨਾ ੮੦੫)*

੫. ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥
ਤਾ ਇਹੁ ਅਚਰਜੁ 'ਨੈਨਹੁ' ਡੀਠਾ ॥੧॥੧੬॥ *(ਪੰਨਾ ੮੮੭)*

੬. ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥
ਸਾਕਤ ਕੀ ਬਿਧਿ 'ਨੈਨਹੁ' ਡੀਠੀ ॥੨॥੩੨॥ *(ਪੰਨਾ ੮੯੨)*

੭. ਕਾਹੇ ਰੇ ਮਨ ਮੋਹਿ ਮਗਨੇਰੈ ॥
'ਨੈਨਹੁ' ਦੇਖੁ ਸਾਧ ਦਰਸੇਰੈ ॥ਰਹਾਉ॥੩੪॥ *(ਪੰਨਾ ੧੩੦੪)*

[ਨੈਨਹੁ—ਅੱਖਾਂ ਨਾਲ। ਨਖਹੁ—ਨਹੁੰਆਂ ਨਾਲ।]

***ਨੋਟ :*** (੧) ਬਹੁ-ਵਚਨੀ ਕਾਰਕ-ਚਿੰਨ੍ਹ 'ਹੁ' ਦਾ ਉਚਾਰਣ ਨਾਸਕੀ।
(੨) 'ਨੈਨਹੁ' ਅਤੇ 'ਨਖਹੁ' ਦਾ ਉਚਾਰਣ 'ਨੈਨੋਂ' ਅਤੇ 'ਨਖੋਂ' ਕਰਨਾ ਦਰੁਸਤ ਨਹੀਂ, ਕਿਉਂਜੁ ਅਜਿਹੇ ਉਚਾਰਣ ਵਿਚ 'ਹ' ਦੀ ਪ੍ਰਾਣਤਾ-ਧੁਨੀ ਪ੍ਰਗਟ ਨਹੀਂ ਹੁੰਦੀ।

## ੧੦.੪.੨.੧. ਕੰਨਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੈ)*

੧. 'ਸਹਸੈ' ਜੀਉ ਮਲੀਣੁ ਹੈ, ਕਿਤੁ ਸੰਜਮਿ ਧੋਤਾ ਜਾਏ ॥੧੮॥ *(ਪੰਨਾ ੯੧੯)*

੨. ਕਹੈ ਨਾਨਕੁ ਜਿਨ ਸਚੁ ਤਜਿਆ, ਕੂੜੇ ਲਾਗੇ ਤਿਨੀ ਜਨਮੁ 'ਜੂਐ' ਹਾਰਿਆ ॥੧੯॥ *(ਪੰਨਾ ੯੧੯)*

੩. 'ਭਾਣੈ' ਉਝੜ 'ਭਾਣੈ' ਰਾਹਾ ॥
'ਭਾਣੈ' ਹਰਿ ਗੁਣ ਗੁਰਮੁਖਿ ਗਾਵਾਹਾ ॥
'ਭਾਣੈ' ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ ॥੨॥੧੪॥ *(ਪੰਨਾ ੯੮)*

੪. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ 'ਸੋਹਿਲੈ' ਸਦਾ ਸੁਖੁ ਹੋਇ ॥ਰਹਾਉ॥੧॥ *(ਪੰਨਾ ੧੨)*

[ਸਹਸੈ—ਸੰਸੇ ਕਰਕੇ, ਜੂਐ—ਜੂਏ (ਦੀ ਬਾਜ਼ੀ) ਰਾਹੀਂ, ਭਾਣੈ—ਰਜ਼ਾਅ ਅਨੁਸਾਰ, ਸੋਹਿਲੈ—ਸੋਹਿਲੇ ਦੁਆਰਾ।]

## ੧੦.੪.੨.੨. ਕੰਨਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੇ)*

੧. 'ਕਾਚੀ ਸਉਦੀ' ਤੋਟਾ ਆਵੈ ॥
ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥੧੦॥੧੨॥ *(ਪੰਨਾ ੧੦੩੨)*

੨. 'ਸਗਲੀ ਸਉਦੀ' ਤੋਟਾ ਆਵੈ ॥
ਨਾਨਕ ਰਾਮ ਨਾਮੁ ਮਨਿ ਭਾਵੈ ॥੫॥੨੪॥ *(ਪੰਨਾ ੩੫੬)*

[ਕਾਚੀ ਸਉਦੀ—ਕਚਿਆਂ ਸਉਦਿਆਂ ਦੀ ਰਾਹੀਂ, ਸਗਲੀ ਸਉਦੀ—ਸਾਰਿਆਂ ਸਉਦਿਆਂ ਦੁਆਰਾ।]

***ਨੋਟ:*** ਉਦਾਹਰਣ ਨੰ: ੨ ਅੰਦਰ ਾ-ਅੰਤਿਕ, ਪੁਲਿੰਗ ਨਾਂਵ 'ਸਉਦਾ' ਅਤੇ ਇਸ ਨਾਲ ਸੰਬੰਧਤ ਵਿਸ਼ੇਸ਼ਣ 'ਸਗਲਾ' ਦਾ ਅੰਤਲਾ (ਾ), ਕਰਣ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਵਿਚ ਵਟੀਜ ਕੇ ਨਾਸਕੀ ਕੀਤਾ ਮਿਲਦਾ ਹੈ। ਇਸ ਤੋਂ ਸੇਧ ਲੈ ਕੇ ਉਦਾਹਰਣ ਨੰ: '੧' ਵਿਚ ਆਏ ਕੰਨਾ-ਅੰਤਿਕ ਨਾਂਵ 'ਸਉਦਾ' ਅਤੇ ਾ-ਅੰਤਿਕ ਵਿਸ਼ੇਸ਼ਣ 'ਕਾਚਾ' ਦਾ ਅੰਤਲੇ ਕੰਨੇ ਦੇ ਬਦਲ ਵਿਚ ਆਏ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਦਾ ਉਚਾਰਣ ਵੀ ਨਾਸਕੀ ਕਰਨਾ ਹੀ ਸ਼ੁਧ ਹੈ।

## ੧੦.੪.੪.੧. ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

***(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

੧. 'ਪਾਣੀ' ਮਰੈ ਨ ਬੁਝਾਇਆ ਜਾਇ ॥
ਐਸਾ ਦੀਵਾ ਨੀਰਿ ਤਰਾਇ ॥੩॥੭॥ *(ਪੰਨਾ ੮੭੮)*

੨. ਭਰੀਐ ਹਥੁ ਪੈਰੁ ਤਨੁ ਦੇਹ ॥
'ਪਾਣੀ' ਧੋਤੈ ਉਤਰਸੁ ਖੇਹ ॥੨੦॥ *(ਪੰਨਾ ੪)*

੩. 'ਪਾਣੀ' ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ ॥ਸਲੋਕ ੨॥੭॥ *(ਪੰਨਾ ੧੨੪੦)*

[ਪਾਣੀ—ਪਾਣੀ ਦੁਆਰਾ।]

## ੧੦.੪.੫.੧. ( ੁ )-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

***(ੳ) ( ੁ )-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ੁ' ਦੇ ਬਦਲ ਵਿਚ 'ਿ'***

੧. 'ਨਾਇ' ਤੇਰੈ ਸਹਜੁ, 'ਨਾਇ' ਸਾਲਾਹ ॥
ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥੩॥੧॥ *(ਪੰਨਾ ੧੩੨੭)*

੨. ਜੀਅਨ ਕਾ ਦਾਤਾ ਪੂਰਨ ਸਭ ਠਾਇ ॥
ਕੋਟਿ ਕਲੇਸ ਮਿਟਹਿ ਹਰਿ 'ਨਾਇ' ॥੨॥੨੪॥ *(ਪੰਨਾ ੬੭੭)*

੩. ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੈ 'ਉਪਾਇ' ॥੭॥੧੧॥ *(ਪੰਨਾ ੭੫੯)*

੪. ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ 'ਨਿਆਇ' ॥ਸਲੋਕ ੧॥੨੨॥ *(ਪੰਨਾ ੧੪੮)*

੫. ਧਨਿ ਸਤਿਗੁਰੁ ਸੇਵਿਓ, ਜਿਸੁ 'ਪਸਾਇ' ਗਤਿ ਅਗਮ ਜਾਣੀ ॥੮॥ *(ਪੰਨਾ ੧੩੯੩)*

੬. ਸਤਿਗੁਰ ਕੈ 'ਭਇ' ਭ੍ਰਮੁ ਭਉ ਜਾਇ ॥
ਭੈ ਰਾਚੈ ਸਚ ਰੰਗਿ ਸਮਾਇ ॥ਰਹਾਉ॥੨੧॥ *(ਪੰਨਾ ੧੫੭)*

੭. ਨਾਨਕ ਨਾਮੁ ਸਲਾਹੀਐ, 'ਭਇ' ਦੁਸਮਨ ਭਾਗੈ ॥੨॥੬੭॥ *(ਪੰਨਾ ੮੧੭)*

੮. ਤਿਤੁ 'ਘਿਇ' ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ ॥ਸਲੋਕ ੧॥੨੬॥
(ਪੰਨਾ ੧੫੦)

[ਨਾਇ—ਨਾਉ ਦੁਆਰਾ, ਉਪਾਇ—ਉਪਾਉ ਦੁਆਰਾ, ਨਿਆਇ—ਨਿਆਉ ਦੁਆਰਾ, ਪਸਾਇ—ਪਸਾਉ (ਪ੍ਰਸਾਦ) ਕਰਕੇ, ਭਇ—ਭਉ ਕਰਕੇ, ਘਿਇ—ਘਿਉ ਨਾਲ।]

*ਨੋਟ:* 'ਭਉ' ਦਾ ਪੁਰਾਤਨ ਕਰਣ ਕਾਰਕ, ਇਕ-ਵਚਨ ਰੂਪ 'ਭਯ' ਅਥਵਾ 'ਭਇ' ਸੀ, ਜੋ ਦੋ-ਸੰਧੀ ਸੁਰ ਵਾਲਾ ਹੈ। ਇਸ ਦਾ ਅਕਹਿਰੇ ਸੁਰ ਵਾਲਾ ਰੂਪ 'ਭੈ' ਵੀ ਗੁਰਬਾਣੀ ਅੰਦਰ ਮਿਲਦਾ ਹੈ:

੧. ਭਗਤਿ ਰਤਾ ਜਨੁ ਸਹਜਿ ਸੁਭਾਇ ॥
ਗੁਰ ਕੈ 'ਭੈ' ਸਾਚੈ ਸਾਚਿ ਸਮਾਇ ॥੧॥੪੮॥ (ਪੰਨਾ ੩੬੩)

੨. ਗੋਬਿਦੁ ਗਾਵਹਿ ਸਹਜਿ ਸੁਭਾਏ ॥
ਗੁਰ ਕੈ 'ਭੈ' ਊਜਲ ਹਉਮੈ ਮਲੁ ਜਾਏ ॥੨॥੨੧॥ (ਪੰਨਾ ੧੨੧)

[ਭੈ—ਭਉ ਕਰਕੇ (ਦੁਆਰਾ)]

## ੧੦.੪.੫.੨. ਉ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਵ' ਲਗਿਆਂ*

'ਪਾਵ' ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥੪॥੪॥ (ਪੰਨਾ ੭੬੧)

[ਪਾਵ—ਪੈਰਾਂ ਨਾਲ]

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਵੀ' ਲਗਿਆਂ*

੧. ਅਨਿਕ 'ਉਪਾਵੀ' ਰੋਗੁ ਨ ਜਾਇ ॥
ਰੋਗੁ ਮਿਟੈ ਹਰਿ ਅਵਖਧੁ ਲਾਇ ॥੨॥੧੯॥ (ਪੰਨਾ ੨੮੮)

੨. ਦੂਜੈ 'ਭਾਵੀ' ਨਾਨਕਾ, ਵਹਣਿ ਲੁੜ੍ਹੰਦੜੀ ਜਾਇ ॥੧੬॥ (ਪੰਨਾ ੧੪੨੬)

*ਨੋਟ:* ਅੰਤਲੇ ਕਾਰਕ-ਚਿੰਨ੍ਹ 'ਵੀ' ਦਾ ਉਚਾਰਣ ਨਾਸਕੀ।

## ੧੦.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਆਪਣੇ ਮੂਲ-ਰੂਪ ਵਿਚ*

੧. ਤੇਰੀ 'ਟੇਕ' ਨ ਪੋਹੈ ਕਾਲੁ ॥
ਤੇਰੀ 'ਟੇਕ' ਬਿਨਸੈ ਜੰਜਾਲੁ ॥੧॥੩੯॥ (ਪੰਨਾ ੧੧੪੭)

੨. 'ਘਾਲ' ਨ ਮਿਲਿਓ, 'ਸੇਵ' ਨ ਮਿਲਿਓ, ਮਿਲਿਓ ਆਇ ਅਚਿੰਤਾ ॥੩॥੭॥
(ਪੰਨਾ ੬੭੨)

੩. ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥
ਤਿਸ ਕੀ 'ਸੀਖ' ਤਰੈ ਸੰਸਾਰੁ ॥੭॥੫॥ (ਪੰਨਾ ੨੬੯)

[ਟੇਕ—ਆਸਰੇ ਸਦਕਾ, ਘਾਲ—ਘਾਲਣਾ ਦੁਆਰਾ, ਸੇਵਾ ਦੁਆਰਾ, ਸੀਖ—ਸਿਖਿਆ ਦੁਆਰਾ।]

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੈ ) ਲੱਗਿਆਂ*

੧. **ਨਾ ਤੂ ਆਵਹਿ ਵਸਿ ਕਿਤੈ 'ਸਿਆਣਪੈ'॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥ਪਉੜੀ ੧੦॥** *(ਪੰਨਾ ੯੬੨)*

੨. **ਉਤੁ 'ਭੂਖੈ' ਖਾਇ ਚਲੀਅਹਿ ਦੂਖ ॥੧॥੩॥** *(ਪੰਨਾ ੯)*

੩. **ਤੂੰ 'ਗਣਤੈ' ਕਿਨੈ ਨ ਪਾਇਓ, ਸਚੇ ਅਲਖ ਅਪਾਰਾ ॥ਪਉੜੀ ੬॥** *(ਪੰਨਾ ੧੪੦)*

੪. **ਪਹੁਚਿ ਨ ਸਾਕੈ ਕਾਹੂ 'ਬਾਤੈ', ਆਗੈ ਠਉਰ ਨ ਪਾਇਆ ॥ਰਹਾਉ॥੪੧॥** *(ਪੰਨਾ ੩੮੦)*

[ਸਿਆਣਪੈ—ਸਿਆਣਪ ਦੁਆਰਾ, ਭੂਖੈ—ਭੁਖ ਕਰਕੇ, ਗਣਤੈ—ਗਣਤ ਦੁਆਰਾ, ਕਾਹੂ ਬਾਤੈ—ਕਿਸੇ ਗੱਲੇ (ਕਿਸੇ ਗੱਲ ਨਾਲ)]

*(ੲ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ 'ਹਿ' ਲੱਗਿਆਂ*

**ਪੂਰਨ ਹੋਤ ਨ ਕਤਹੁ 'ਬਾਤਹਿ', ਅੰਤਿ ਪਰਤੀ ਹਾਰਿ ॥ਰਹਾਉ॥੧੦੭॥** *(ਪੰਨਾ ੧੨੨੫)*

[ਕਤਹੁ ਬਾਤਹਿ—ਕਿਸੇ ਗੱਲੇ (ਕਿਸੇ ਗੱਲ ਨਾਲ)]

***ਨੋਟ :*** ਅੰਤਲੇ 'ਹਿ' ਦਾ ਉਚਾਰਣ ਨਾਸਿਕਤਾ ਬਿਨਾਂ।

## ੧੦.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵ੍ਵਿਚ ( ੀ ) ਲੱਗਿਆਂ*

੧. **'ਗਲੀਂ' ਅਸੀ ਚੰਗੀਆ, ਆਚਾਰੀ ਬੁਰੀਆਹ ॥ਸਲੋਕ ੨॥੭॥** *(ਪੰਨਾ ੮੫)*

੨. **ਇਕਿ ਫਿਰਹਿ ਘਨੇਰੇ, ਕਰਹਿ ਗਲਾ, 'ਗਲੀ' ਕਿਨੈ ਨ ਪਾਇਆ ॥੧੬॥** *(ਪੰਨਾ ੯੧੯)*

੩. **ਜੇ ਬਹੁਤੇਰਾ ਲੋਚੀਐ, 'ਬਾਤੀ' ਮੇਲੁ ਨ ਹੋਈ ॥੭॥੧॥** *(ਪੰਨਾ ੭੨੫)*

੪. **'ਅਖੀ' ਦੇਖੈ ਜਿਹਵਾ ਬੋਲੈ, ਕੰਨੀ ਸੁਰਤਿ ਸਮਾਇ ॥ਸਲੋਕ ੧॥੨॥** *(ਪੰਨਾ ੧੩੮)*

[ਗਲੀਂ—ਗੱਲਾਂ ਕਰਕੇ, ਗਲੀ—ਗੱਲਾਂ ਨਾਲ, ਬਾਤੀ—ਬਾਤਾਂ ਨਾਲ, ਅਖੀ—ਅੱਖਾਂ ਨਾਲ।]

***ਨੋਟ :*** (੧) ਉਪਰੋਕਤ ਅਰੰਭਕ ਉਦਾਹਰਣ ਵਿਚ ਕਰਣ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ ( ੀ ) ਨੂੰ ਬਿੰਦੀ ਲੱਗੀ ਮਿਲਦੀ ਹੈ। ਇਸ ਤੋਂ ਸੇਧ ਲੈ ਕੇ ਬਾਕੀ ਉਦਾਹਰਣਾਂ ਵਿਚ ਵੀ ਇਸ ਕਾਰਕ-ਚਿੰਨ੍ਹ ਦਾ ਉਚਾਰਣ ਨਾਸਕੀ ਹੈ।

(੨) ਗੁਰਬਾਣੀ ਵਿਚ ਕੁਝ ਥਾਵੇਂ ਮੁਕਤਾ-ਅੰਤਿਕ ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ ਕਰਣ ਕਾਰਕ ਦਾ ਬਹੁ-ਵਚਨੀ ਕਾਰਕ-ਚਿੰਨ੍ਹ ( ੀ ) ਲਾ ਕੇ, ਫਿਰ ਉਸ ਦੇ ਅੱਗੇ 'ਈ' ਪਿਛੇਤਰ ਲਾਇਆ ਮਿਲਦਾ ਹੈ; ਜਿਵੇਂ :

**ਗਿਆਨੁ ਨ 'ਗਲੀਈ' ਢੂਢੀਐ ਕਥਨਾ ਕਰੜਾ ਸਾਰੁ ॥ਸਲੋਕ ੨॥੪॥** *(ਪੰਨਾ ੪੬੫)*

(੩) ਅੰਤਲਾ ਪਿਛੇਤਰ 'ਈ', ਇਸ ਤੋਂ ਪਹਿਲਾਂ ਆਏ ਕਾਰਕ-ਚਿੰਨ੍ਹ ( ੀ ) ਦੀ ਧੁਨੀ ਦੇ ਲਮਕਾਅ ਵਜੋਂ ਜਾਪਦਾ ਹੈ। ਅੰਤਲੇ ਸੂਰਾਂ ਦਾ ਉਚਾਰਣ ਨਾਸਕੀ ਹੈ।

## ੧੦.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥**
**'ਰਸਨਾ' ਜਾਪੁ ਜਪਉ ਬਨਵਾਰੀ ॥੧॥੧੮॥** *(ਪੰਨਾ ੭੪੦)*

੨. **ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**'ਸੇਵਾ' ਸਾਧ ਨ ਜਾਨਿਆ ਹਰਿ ਰਾਇਆ ॥੨॥੪॥** *(ਪੰਨਾ ੧੨)*

੩. **ਅਖੀ ਦੇਖੈ 'ਜਿਹਵਾ' ਬੋਲੈ, ਕੰਨੀ ਸੁਰਤਿ ਸਮਾਇ ॥ਸਲੋਕ ੧॥੨॥** *(ਪੰਨਾ ੧੩੮)*

੪. **'ਬਿਖਿਆ' ਕਦੇ ਹੀ ਰਜੈ ਨਾਹੀ, ਮੂਰਖ ਭੁਖ ਨ ਜਾਈ ॥ਪਉੜੀ ੨੦॥** *(ਪੰਨਾ ੧੨੮੭)*

[ਰਸਨਾ—ਜੀਭ ਦੁਆਰਾ, ਸੇਵਾ (ਸਾਧ)—ਸਾਧੂ ਸਤਿਗੁਰੂ ਦੀ ਸੇਵਾ ਦੁਆਰਾ, ਜਿਹਵਾ—ਜੀਭ ਦੁਆਰਾ, ਬਿਖਿਆ—ਬਿਖਿਆ ਰਾਹੀਂ।]

## ੧੦.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਿ-ਅੰਤਿਕ, ਨਾਂਵ ਆਪਣੇ ਮੂਲ-ਰੂਪ ਵਿਚ*

੧. **'ਗੁਰਮਤਿ' ਹਰਿ ਰਸੁ ਮੀਠਾ ਲਾਗਾ, ਤਿਨ ਬਿਸਰੇ ਸਭਿ ਬਿਖ ਰਸਹੁ ॥੩॥੪॥** *(ਪੰਨਾ ੮੦੦)*

੨. **'ਨਦਰਿ' ਤੇਰੀ ਸੁਖੁ ਪਾਇਆ, ਨਾਨਕ ਸਬਦੁ ਵੀਚਾਰਿ ॥੫੨॥** *(ਪੰਨਾ ੯੩੭)*

੩. **ਪ੍ਰੇਮ 'ਪ੍ਰੀਤਿ' ਸਦਾ ਧਿਆਈਐ, ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥੬॥** *(ਪੰਨਾ ੧੧੨)*

੪. **'ਅਹੰਬੁਧਿ' ਬੰਧਨ ਪਰੇ, ਨਾਨਕ ਨਾਮ ਛੁਟਾਰ ॥ਸਲੋਕ ੧॥੨੪॥** *(ਪੰਨਾ ੨੫੫)*

੫. **ਤਾ ਕੀ 'ਰਜਾਇ' ਲੇਖਿਆ ਪਾਇ, ਅਬ ਕਿਆ ਕੀਜੈ ਪਾਂਡੇ ॥ਸਲੋਕ ੧॥੨੮॥** *(ਪੰਨਾ ੬੫੩)*

[ਗੁਰਮਤਿ—ਗੁਰੂ ਦੀ ਮਤਿ ਦੁਆਰਾ, ਨਦਰਿ—ਮਿਹਰ ਦੀ ਨਜ਼ਰ ਸਦਕਾ, ਪ੍ਰੀਤਿ—ਪ੍ਰੀਤਿ ਕਰਕੇ, ਅਹੰਬੁਧਿ—ਹੰਕਾਰੀ ਬੁੱਧੀ ਕਾਰਨ, ਰਜਾਇ—ਰਜ਼ਾਅ ਅਧੀਨ।]

***ਨੋਟ :*** ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਕਈ ਥਾਵੇਂ (ੀ) ਵਿਚ ਬਦਲੀ ਮਿਲਦੀ ਹੈ; ਜਿਵੇਂ :

੧. **'ਜੋਤੀ' ਹੂ ਪ੍ਰਭੁ ਜਾਪਦਾ, ਬਿਨੁ ਸਤਗੁਰ ਬੂਝ ਨ ਪਾਇ ॥੨॥੫੬॥** *(ਪੰਨਾ ੩੫)*

੨. **'ਨਦਰੀ' ਇਹੁ ਮਨੁ ਵਸਿ ਆਵੈ, 'ਨਦਰੀ' ਮਨੁ ਨਿਰਮਲੁ ਹੋਇ ॥੧॥੨॥** *(ਪੰਨਾ ੫੫੮)*

੩. **ਹਰਿ ਜੀਉ ਤੇਰੀ 'ਦਾਤੀ' ਰਾਜਾ ॥ਰਹਾਉ॥੧॥** *(ਪੰਨਾ ੬੦੮)*

੪. **'ਅਕਲੀ' ਸਾਹਿਬੁ ਸੇਵੀਐ, 'ਅਕਲੀ' ਪਾਈਐ ਮਾਨੁ ॥**
**'ਅਕਲੀ' ਪੜ੍ਹਿ ਕੈ ਬੁਝੀਐ, 'ਅਕਲੀ' ਕੀਚੈ ਦਾਨੁ ॥ਸਲੋਕ ੧॥੨੦॥** *(ਪੰਨਾ ੧੨੪੫)*

੫. **'ਗੁਰਮਤੀ' ਹਰਿ ਮੰਨਿ ਵਸਾਇਆ ॥**
**ਹਰਖੁ ਸੋਗੁ ਸਭੁ ਮੋਹੁ ਗਵਾਇਆ ॥੪॥੨੨॥** *(ਪੰਨਾ ੧੨੨)*

੬. 'ਅਗੀ' ਸੇਤੀ ਜਾਲੀਆ, ਭਸਮ ਸੇਤੀ ਰਲਿ ਜਾਉ ॥੨॥੨॥ (ਪੰਨਾ ੧੪)

੭. 'ਅਗਨੀ' ਗੰਢੁ ਪਾਏ ਲੋਹਾਰੁ ॥ਸਲੋਕ ੨॥੧੨॥ (ਪੰਨਾ ੧੪੩)

*ਨੋਟ:* ਉਪਰੋਕਤ ਉਦਾਹਰਣਾਂ ਵਿਚਲੇ ਕਰਣ ਕਾਰਕ, ਇਕ-ਵਚਨ ਨਾਂਵਾਂ ਦੀ ਅੰਤਲੀ ( ੀ) ਦਾ ਉਚਾਰਣ ਨਾਸਿਕਤਾ ਬਿਨਾਂ ਹੀ ਹੈ।

## ੧੦.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

### *(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਸਚੀ 'ਬਾਣੀ' ਹਰਿ ਪਾਈਐ, ਹਰਿ ਸਿਉ ਰਹੈ ਸਮਾਇ ॥ਰਹਾਉ॥੫੮॥ (ਪੰਨਾ ੩੬)

੨. ਗੁਰ 'ਸਾਖੀ' ਜੋਤਿ ਪਰਗਟੁ ਹੋਇ ॥੩॥੩॥ (ਪੰਨਾ ੧੩)

੩. ਚਹੁ ਪੀੜੀ, ਆਦਿ ਜੁਗਾਦਿ 'ਬਖੀਲੀ'
ਕਿਨੈ ਨ ਪਾਇਓ, ਹਰਿ ਸੇਵਕ ਭਾਇ ਨਿਸਤਾਰਾ ॥੪॥੯॥ (ਪੰਨਾ ੭੩੩)

੪. ਜਿਨ੍ਹਾ 'ਚੀਰੀ' ਚਲਣਾ ਹਥਿ ਤਿਨ੍ਹਾ ਕਿਛੁ ਨਾਹਿ ॥ਸਲੋਕ ੧॥੫॥ (ਪੰਨਾ ੧੨੩੯)

[ਬਾਣੀ—ਬਾਣੀ ਦੁਆਰਾ, ਸਾਖੀ—ਸਿਖਿਆ ਦੁਆਰਾ, ਬਖੀਲੀ—ਈਰਖਾ ਦੁਆਰਾ, ਚੀਰੀ—ਚੀਰੀ (ਦਰਗਾਹੀ ਚਿੱਠੀ) ਅਨੁਸਾਰ।]

### *(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਐ' ਲੱਗਿਆਂ*

ਹਉ ਮੂਰਖੁ ਨੀਚੁ ਅਜਾਣੁ ਸਮਝਾ 'ਸਾਖੀਐ' ॥੪॥੧॥ (ਪੰਨਾ ੬੮੮)

[ਸਾਖੀਐ—ਸਾਖੀ (ਸਿਖਿਆ) ਦੁਆਰਾ।]

## ੧੦.੪.੧੨.੧. ( ੁ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

### *(ੳ) ( ੁ)-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਮਲੁ' ਜੂਈ ਭਰਿਆ ਨੀਲਾ ਕਾਲਾ ਖਿਧੋਲੜਾ,
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥ਸਲੋਕ ੧॥੧੨॥ (ਪੰਨਾ ੩੦੬)

੨. ਬਿਨੁ ਭਾਗਾ ਸਤਸੰਗੁ ਨ ਲਭੈ, ਬਿਨੁ ਸੰਗਤਿ 'ਮੈਲੁ' ਭਰੀਜੈ ਜੀਉ ॥੩॥੪॥ (ਪੰਨਾ ੯੫)

੩. ਚਹੁ ਜੁਗਿ ਮੈਲੇ, 'ਮਲੁ' ਭਰੇ, ਜਿਨ ਮੁਖਿ ਨਾਮੁ ਨ ਹੋਇ ॥੭॥੭॥ (ਪੰਨਾ ੫੭)

੪. ਚੰਦਨ 'ਬਾਸੁ' ਭਏ ਮਨ ਬਾਸਨ, ਤਿਆਗਿ ਘਟਿਓ ਅਭਿਮਾਨਾਨਾ ॥੨॥੭੪॥ (ਪੰਨਾ ੩੩੯)

[ਮਲੁ—ਮੈਲ ਨਾਲ, ਬਾਸੁ—ਸੁਗੰਧੀ ਨਾਲ।]

### *(ਅ) ( ੁ)-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ ( ੁ) ਦਾ ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ( ੂ) ਵਿਚ ਵਟੀਜਣਾ*

੧. ਜਾ ਜੀਉ ਵਿਚਹੁ ਕਢੀਐ 'ਭਸੂ' ਭਰਿਆ ਜਾਇ ॥ਸਲੋਕ ੨॥੮॥ (ਪੰਨਾ ੧੨੪੦)

੨. 'ਰਤੂ' ਭਰਿਆ ਕਪੜਾ ਕਰਿ ਕਜਣੁ ਤਾਸੁ ॥
(ਪਉੜੀ ੯, ਵਾਰ ੩੫, ਭਾਈ ਗੁਰਦਾਸ ਜੀ)

[ਭਸੂ—ਭਸੁ ਨਾਲ, ਰਤੂ—ਰਤੁ ਨਾਲ।]

### ੧੦.੪.੧੩.੨. ( ੂ )-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ( ੂ )-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ 'ਈ' ਕਾਰਕ-ਚਿੰਨ੍ਹ ਲੱਗਿਆਂ*

**ਮਲੁ 'ਜੂਈ' ਭਰਿਆ ਨੀਲਾ ਕਾਲਾ ਖਿਧੋਲੜਾ,**
**ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥ਸਲੋਕ ੧॥੧੨॥** *(ਪੰਨਾ ੩੦੬)*

['ਜੂੰ' ਤੋਂ ਜੂਈ—(ਉਚਾਰਣ ਨਾਸਕੀ) ਜੂਆਂ ਨਾਲ।]

### ੧੦.੪.੧੪.੧. ( ੈ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( ੈ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **'ਹਉਮੈ' ਆਵੈ ਜਾਇ ਭਰਮਿ ਭੁਲਾਵਣਾ॥ਰਹਾਉ॥੪॥** *(ਪੰਨਾ ੭੫੨)*

੨. **'ਹਉਮੈ' ਜਲਿਆ ਮਨਹੁ ਵਿਸਾਰੇ॥੪॥੧੨॥** *(ਪੰਨਾ ੬੬੩)*

[ਹਉਮੈ—ਹਉਮੈ ਕਰਕੇ।]

# ੧੧. ਸੰਪ੍ਰਦਾਨ ਕਾਰਕ (Dative Case)

## ੧੧.੧. ਸੰਪ੍ਰਦਾਨ ਕਾਰਕ—ਲੱਛਣ

'ਸੰਪ੍ਰਦਾਨ' ਦਾ ਅਰਥ ਹੈ—'ਦੇਣਾ'।

"ਜਿਸ ਵਿਅਕਤੀ ਨੂੰ ਕੁਝ ਅਰਪਨ ਕੀਤਾ ਜਾਵੇ ਜਾਂ ਵਾਕ ਦੀ ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਜਿਸ ਵਿਅਕਤੀ ਲਈ (ਵਾਸਤੇ) ਕੀਤਾ ਜਾਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਸੰਪ੍ਰਦਾਨ ਕਾਰਕ ਵਿਚ ਹੁੰਦਾ ਹੈ।"

### (ੳ) ਸੰਪ੍ਰਦਾਨ ਕਾਰਕ—ਉਦਾਹਰਣਾਂ

- 'ਗਿਆਨ' ਵਾਸਤੇ ਕਰਮ-ਅਭਿਆਸ ਕਰੀਦਾ ਹੈ।
- 'ਗੁਰੂ' ਲਈ ਤਨ, ਮਨ, ਧਨ ਹਾਜ਼ਰ ਹੈ।
- 'ਸੰਗਤ' ਨੂੰ ਲੰਗਰ ਛਕਾਓ।
- 'ਗੁਰੂ' ਨੂੰ ਮਿਲੋ ਅਤੇ ਆਪਣੀ ਬਿਰਥਾ ਦੱਸੋ।
- 'ਪ੍ਰਭੂ' ਨੂੰ ਓਹੀ ਭਾਉਂਦਾ (ਚੰਗਾ ਲੱਗਦਾ ਹੈ) ਜੋ ਉਸਦੀ ਆਗਿਆ ਵਿਚ ਚੱਲੇ।

ਉਪਰੋਕਤ ਵਾਕਾਂ ਵਿਚ ਕਰਮਵਾਰ ਨਾਂਵ-ਸ਼ਬਦ 'ਗਿਆਨ', 'ਗੁਰੂ', 'ਸੰਗਤ', 'ਗੁਰੂ' ਅਤੇ 'ਪ੍ਰਭੂ' ਸੰਪ੍ਰਦਾਨ ਕਾਰਕ ਵਿਚ ਹਨ।

ਕਈ ਵਾਰੀ ਆਪਣੇ ਇਸ਼ਟ ਪ੍ਰਤੀ ਜਾਂ ਕਿਸੇ ਹੋਰ ਪ੍ਰਤਿਸ਼ਠਤ ਵਿਅਕਤੀ ਪ੍ਰਤੀ ਸ਼ਬਦਾਂ ਰਾਹੀਂ ਪਿਆਰ, ਸਤਿਕਾਰ ਜਾਂ ਕੋਈ ਆਪਾ ਨਿਛਾਵਰ ਕਰਨ ਵਾਲਾ ਜਜ਼ਬਾ ਪ੍ਰਗਟ ਕਰੀਦਾ ਹੈ; ਜਿਵੇਂ :

- 'ਗੁਰੂ' ਨੂੰ ਮੇਰੀ ਬਾਰ ਬਾਰ ਨਮਸਕਾਰ!
- 'ਸਿਖ' ਨੂੰ ਗੁਰੂ ਪ੍ਰਾਣਾਂ ਤੋਂ ਪਿਆਰਾ ਹੁੰਦਾ ਹੈ।
- 'ਨਾਮ' ਤੋਂ ਸਦਕੇ ਜਾਈਏ!
- 'ਗੁਰੂ' ਵਿਟਹੁ ਕੁਰਬਾਣ ਜਾਈਏ!

ਉਪਰੋਕਤ ਵਾਕਾਂ ਵਿਚ ਕਰਮਵਾਰ ਨਾਂਵ-ਸ਼ਬਦ 'ਗੁਰੂ', 'ਸਿਖ', 'ਨਾਮ' ਅਤੇ 'ਗੁਰੂ' ਸੰਪ੍ਰਦਾਨ ਕਾਰਕ ਵਿਚ ਹਨ।

ਦੂਜੇ ਪਾਸੇ ਕਈ ਵਾਰੀ ਕਿਸੇ ਘਿਰਣਤ ਵਿਅਕਤੀ ਪ੍ਰਤੀ ਘਿਰਣਾ ਜਾਂ ਤ੍ਰਿਸਕਾਰ ਦੇ ਜਜ਼ਬੇ ਦਾ ਪ੍ਰਗਟਾਅ ਕੀਤਾ ਜਾਂਦਾ ਹੈ; ਜਿਵੇਂ :

- 'ਨਿੰਦਕ' ਨੂੰ ਸਭ ਫਿਟਕਾਰ ਪਾਂਦੇ ਹਨ।
- 'ਅਕ੍ਰਿਤਘਨ' ਨੂੰ ਰੱਬ ਦੀ ਮਾਰ।
- 'ਪਾਪੀ' ਨੂੰ ਨਰਕ ਵੀ ਢੋਈ ਨਹੀਂ ਦਿੰਦੇ।

ਉਪਰੋਕਤ ਵਾਕਾਂ ਵਿਚ ਕਰਮਵਾਰ ਸ਼ਬਦ 'ਨਿੰਦਕ', 'ਅਕ੍ਰਿਤਘਨ' ਅਤੇ 'ਪਾਪੀ' ਸੰਪ੍ਰਦਾਨ ਕਾਰਕ ਵਿਚ ਨਾਂਵ ਹਨ।

### (ਅ) ਸੰਪ੍ਰਦਾਨ ਕਾਰਕ ਦੇ ਸੰਬੰਧਕੀ-ਪਦ

ਪੰਜਾਬੀ ਵਾਰਤਕ ਵਿਚ 'ਵਾਸਤੇ', 'ਲਈ', 'ਨੂੰ' ਅਤੇ 'ਤੋਂ' ਸੰਪ੍ਰਦਾਨ ਕਾਰਕ ਦੇ ਸੰਬੰਧਕੀ-ਪਦ ਵਰਤੇ ਜਾਂਦੇ ਹਨ। ਗੁਰਬਾਣੀ ਵਿਚ ਸੰਪ੍ਰਦਾਨ ਕਾਰਕ ਦੇ ਹੇਠ ਲਿਖੇ ਸੰਬੰਧਕੀ-ਪਦਾਂ ਦੀ ਵਰਤੋਂ ਕੀਤੀ ਮਿਲਦੀ ਹੈ; ਜਿਵੇਂ :

ਕਉ, ਕੌ, ਕੈ, ਕੂ, ਕਹੁ, ਨੋ, ਨਉ, ਵਿਟਹੁ, ਆਦਿ।

੧. **ਗੁਰ 'ਕਉ' ਕੁਰਬਾਨੁ ਜਾਉ ਹਾਂ ॥੨॥੧੬੧॥** *(ਪੰਨਾ ੪੧੦)*

੨. **ਨੰਨਾਕਾਰੁ ਨ ਹੋਤਾ ਤਾ 'ਕਹੁ' ॥੩੬॥** *(ਪੰਨਾ ੨੫੭)*

੩. **ਬਾਲ ਕੰਨਿਆ 'ਕੌ' ਬਾਪੁ ਪਿਆਰਾ, ਭਾਈ 'ਕੌ' ਅਤਿ ਭਾਈ ॥੧॥੩॥** *(ਪੰਨਾ ੫੯੬)*

੪. **ਸਤਿਗੁਰ 'ਕੈ' ਬਲਿਹਾਰਣੈ ਮਨਸਾ ਸਭ ਪੂਰੇਵ ॥੩॥੭੫॥** *(ਪੰਨਾ ੪੪)*

੫. **ਹਰਣਾਖੀ 'ਕੂ' ਸਚੁ ਵੈਣੁ ਸੁਣਾਈ, ਜੋ ਤਉ ਕਰੇ ਉਧਾਰਣੁ ॥ਸਲੋਕ ੧॥੬॥** *(ਪੰਨਾ ੯੫੯)*

੬. **ਮਨਮੁਖਾ 'ਨੋ' ਪਰਤੀਤਿ ਨ ਆਵੀ, ਅੰਤਰਿ ਲੋਭ ਸੁਆਉ ॥੩॥੧॥** *(ਪੰਨਾ ੬੩੭)*

੭. **ਜਿਸ 'ਨਉ' ਆਪਿ ਦਇਆਲੁ ਹੋਇ, ਸੋ ਗੁਰਮੁਖਿ ਨਾਮਿ ਸਮਾਇ ॥੨॥੩੬॥** *(ਪੰਨਾ ੨੭)*

੮. **ਸਾਚੇ ਸਚਿਆਰ 'ਵਿਟਹੁ' ਕੁਰਬਾਣੁ ॥ਰਹਾਉ॥੬॥** *(ਪੰਨਾ ੫੯੭)*

## ੧੧.੨. (ੲ) ਸੰਪ੍ਰਦਾਨ ਕਾਰਕ ਅਤੇ ਕਰਮ ਕਾਰਕ ਦਾ ਫ਼ਰਕ

ਨੋ (ਨਉ), ਕਉ (ਕੌ) ਸੰਬੰਧਕੀ-ਪਦ ਸੰਪ੍ਰਦਾਨ ਕਾਰਕ ਦੇ ਵੀ ਹਨ ਅਤੇ ਕਰਮ

ਕਾਰਕ ਦੇ ਵੀ। ਦੋਹਾਂ ਕਾਰਕਾਂ ਵਿਚ ਫ਼ਰਕ ਇਹ ਹੈ ਕਿ ਕਰਮ ਕਾਰਕ ਵਿਚ ਕ੍ਰਿਆ ਦਾ ਸੰਬੰਧ ਉਸ ਨਾਂਵ ਨਾਲ ਹੁੰਦਾ ਹੈ, ਜਿਸ ਦੇ ਵਾਚਕ ਵਿਅਕਤੀ/ਵਸਤੂ ਉੱਤੇ ਇਸ ਦੁਆਰਾ ਕੀਤਾ ਕੰਮ ਵਾਪਰੇ, ਪਰ ਸੰਪ੍ਰਦਾਨ ਕਾਰਕ ਵਿਚ ਕ੍ਰਿਆ ਦੁਆਰਾ ਕੀਤਾ ਕੰਮ ਨਾਂਵ ਦੇ ਵਾਚਕ ਵਿਅਕਤੀ ਲਈ ਕੀਤਾ ਜਾਂਦਾ ਹੈ। ਸਥਿਤੀ ਸਪੱਸ਼ਟ ਕਰਨ ਲਈ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ :

### ਕਰਮ ਕਾਰਕ

੧. **ਪ੍ਰਭ 'ਕਉ' ਸਿਮਰਹਿ ਸੇ ਧਨਵੰਤੇ ॥੫॥੧॥** *(ਪੰਨਾ ੨੬੩)*

੨. **ਮਨ ਮੇਰੇ ਕਰਤੇ 'ਨੋ' ਸਾਲਾਹਿ ॥ਰਹਾਉ॥੭੫॥** *(ਪੰਨਾ ੪੩)*

੩. **ਸਬਦਿ ਮਿਲੈ ਸੋ ਮਿਲਿ ਰਹੈ, ਜਿਸ 'ਨਉ' ਆਪੇ ਲਏ ਮਿਲਾਇ ॥੨॥੩੬॥** *(ਪੰਨਾ ੨੭)*

### ਸੰਪ੍ਰਦਾਨ ਕਾਰਕ

੧. **ਗੁਰ 'ਕਉ' ਕੁਰਬਾਨੁ ਜਾਉ ਹਾਂ ॥੨॥੧੬੧॥** *(ਪੰਨਾ ੪੧੦)*

੨. **ਮਨਮੁਖਾ 'ਨੋ' ਪਰਤੀਤਿ ਨ ਆਵੀ, ਅੰਤਰਿ ਲੋਭ ਸੁਆਉ ॥੩॥੧॥** *(ਪੰਨਾ ੬੩੭)*

## (ਅ) ਪ੍ਰਧਾਨ (ਕਥਿਤ) ਕਰਮ ਅਤੇ ਅਪ੍ਰਧਾਨ (ਅਕਥਿਤ) ਕਰਮ

ਕਈ ਵਾਕਾਂ ਵਿਚ ਦੋ ਕਰਮ (objects) ਹੁੰਦੇ ਹਨ ਅਤੇ ਵਾਕ ਦੀ ਕ੍ਰਿਆ ਦਾ ਸੰਬੰਧ ਦੋਹਾਂ ਕਰਮਾਂ (objects) ਨਾਲ ਹੁੰਦਾ ਹੈ; ਜਿਵੇਂ :

'ਸੰਗਤ ਨੂੰ ਲੰਗਰ ਛਕਾਓ।'

ਇਸ ਵਾਕ ਵਿਚ 'ਸੰਗਤ' ਅਤੇ 'ਲੰਗਰ' ਦੋ ਕਰਮ (objects) ਹਨ ਅਤੇ 'ਛਕਾਓ' ਕ੍ਰਿਆ ਦਾ ਸੰਬੰਧ ਇਹਨਾਂ ਦੋਹਾਂ ਕਰਮਾਂ (objects) ਨਾਲ ਹੈ [ਸੰਗਤ ਨੂੰ ਛਕਾਓ—ਲੰਗਰ ਛਕਾਓ]। 'ਛਕਾਓ' ਕ੍ਰਿਆ ਦਾ ਕੰਮ 'ਲੰਗਰ' ਉੱਤੇ ਵਾਪਰਨਾ ਹੈ ਅਤੇ 'ਛਕਾਓ' ਕ੍ਰਿਆ 'ਸੰਗਤ' ਲਈ ਕੀਤੀ ਜਾਣੀ ਹੈ। ਸੋ, 'ਲੰਗਰ' ਕਰਮ-ਕਾਰਕ ਨਾਂਵ ਹੈ, ਜਦ ਕਿ 'ਸੰਗਤ' ਸੰਪ੍ਰਦਾਨ ਕਾਰਕ ਨਾਂਵ।

ਜਿਸ ਉੱਤੇ ਕ੍ਰਿਆ ਕੀਤੀ ਜਾਵੇ, ਉਹ 'ਕਥਿਤ ਕਰਮ' ਅਥਵਾ 'ਪ੍ਰਧਾਨ ਕਰਮ' (Direct object) ਹੁੰਦਾ ਹੈ ਅਤੇ ਅਜਿਹੇ ਕਰਮ ਦਾ ਕਾਰਕ 'ਕਰਮ ਕਾਰਕ' ਹੁੰਦਾ ਹੈ। ਜਿਸ ਵਾਸਤੇ ਕ੍ਰਿਆ ਕੀਤੀ ਜਾਵੇ, ਉਹ 'ਅ-ਕਥਿਤ ਕਰਮ' ਅਥਵਾ 'ਅਪ੍ਰਧਾਨ ਕਰਮ' (Indirect object) ਹੁੰਦਾ ਹੈ ਅਤੇ ਉਸ ਦਾ ਕਾਰਕ 'ਸੰਪ੍ਰਦਾਨ ਕਾਰਕ' ਹੁੰਦਾ ਹੈ।

## (ੲ) 'ਕਥਿਤ ਕਰਮ' ਅਤੇ 'ਅਕਥਿਤ ਕਰਮ' ਦੀ ਪਛਾਣ

ਦੁ-ਕਰਮਕ ਕ੍ਰਿਆ ਨਾਲ 'ਕੀ' ਲਾ ਕੇ ਪ੍ਰਸ਼ਨ ਕੀਤਿਆਂ ਜੋ ਉੱਤਰ ਆਵੇ, ਉਹ ਕਥਿਤ (ਪ੍ਰਧਾਨ) ਕਰਮ ਹੁੰਦਾ ਹੈ ਅਤੇ ਕ੍ਰਿਆ ਨਾਲ 'ਕਿਸ ਨੂੰ' ਲਾ ਕੇ ਪ੍ਰਸ਼ਨ ਕੀਤਿਆਂ ਜੋ ਉੱਤਰ ਆਵੇ, ਉਹ ਅਕਥਿਤ (ਅਪ੍ਰਧਾਨ) ਕਰਮ ਹੁੰਦਾ ਹੈ।

### (ਸ) ਉਦਾਹਰਣਾਂ

- ਸਤਿਗੁਰੂ ਜੀ ਸਿਖ ਨੂੰ ਨਾਮ-ਧਨ ਦੇਂਦੇ ਹਨ।
  ਕੀ ਦੇਂਦੇ ਹਨ ?—ਨਾਮ-ਧਨ (ਪ੍ਰਧਾਨ ਕਰਮ—ਕਰਮ ਕਾਰਕ)
  ਕਿਸ ਨੂੰ ਦੇਂਦੇ ਹਨ ?—ਸਿਖ ਨੂੰ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)
- ਸੱਚਾ ਸਿਖ ਗੁਰੂ ਨੂੰ ਤਨ, ਮਨ, ਧਨ ਅਰਪਣ ਕਰਦਾ ਹੈ।
  ਕੀ ਅਰਪਣ ਕਰਦਾ ਹੈ ?—ਤਨ, ਮਨ, ਧਨ (ਪ੍ਰਧਾਨ ਕਰਮ—ਕਰਮ ਕਾਰਕ)
  ਕਿਸ ਨੂੰ ਅਰਪਣ ਕਰਦਾ ਹੈ ?—ਗੁਰੂ ਨੂੰ
  (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

### (ਹ) ਦੁਕਰਮਕ ਕ੍ਰਿਆ ਵਾਲੀਆਂ ਗੁਰਬਾਣੀ ਦੀਆਂ ਉਦਾਹਰਣਾਂ

੧. **ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥** *(ਪੰਨਾ ੪੮੮)*
ਕੀ ਦੀਜੈ ?—(ਖੈਰੁ) ਬੰਦਗੀ (ਪ੍ਰਧਾਨ ਕਰਮ—ਕਰਮ ਕਾਰਕ)
ਕਿਸ ਨੂੰ ਦੀਜੈ ?—(ਸੇਖ) ਫਰੀਦੈ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

੨. **ਤਿਸ ਹੀ ਪੁਰਖ ਨ ਵਿਆਪੈ ਮਾਇਆ ॥੧੦॥੬੨॥** *(ਪੰਨਾ ੧੦੮੯)*
ਕੀ ਨ ਵਿਆਪੈ ?—ਮਾਇਆ (ਪ੍ਰਧਾਨ ਕਰਮ—ਕਰਮ ਕਾਰਕ)
ਕਿਸ ਨੂੰ ਨ ਵਿਆਪੈ ?—ਤਿਸ ਹੀ ਪੁਰਖ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

੩. **ਮਨਹਿ ਬਿਆਪਤ ਅਨਿਕ ਤਰੰਗਾ ॥੧॥੧॥** *(ਪੰਨਾ ੭੫੯)*
ਕੀ ਬਿਆਪਤ ?—(ਅਨਿਕ) ਤਰੰਗਾ (ਪ੍ਰਧਾਨ ਕਰਮ—ਕਰਮ ਕਾਰਕ)
ਕਿਸ ਨੂੰ ਬਿਆਪਤ ?—ਮਨਹਿ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

੪. **ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ ॥੩॥੧੨੨॥**
*(ਪੰਨਾ ੨੦੫)*
ਕੀ ਸਉਪਾਈ ?—ਕੁੰਜੀ (ਪ੍ਰਧਾਨ ਕਰਮ—ਕਰਮ ਕਾਰਕ)
ਕਿਸ ਨੂੰ ਸਉਪਾਈ ?—ਗੁਰ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

੫. **ਸਪੈ ਦੁਧੁ ਪੀਆਈਐ, ਅੰਦਰਿ ਵਿਸੁ ਨਿਕੋਰ ॥੧੬॥੧॥੩॥** *(ਪੰਨਾ ੭੫੫)*
ਕੀ ਪੀਆਈਐ ?—ਦੁਧੁ (ਪ੍ਰਧਾਨ ਕਰਮ—ਕਰਮ ਕਾਰਕ)
ਕਿਸ ਨੂੰ ਪੀਆਈਐ ?—ਸਪੈ (ਅਪ੍ਰਧਾਨ ਕਰਮ—ਸੰਪ੍ਰਦਾਨ ਕਾਰਕ)

## ੧੧.੩. ਸੰਪ੍ਰਦਾਨ ਕਾਰਕ ਦੇ ਕਾਰਕ-ਚਿੰਨ੍ਹ ਅਤੇ ਕਾਰਕ-ਚਿੰਨ੍ਹਾਂ ਸਹਿਤ ਨਾਂਵ [ਕਾਰਕ ਰੂਪ-ਸਾਧਨਾ]

| *ਅੰਤਮ ਸੁਰ ਦੇ ਆਧਾਰ 'ਤੇ ਨਾਂਵ-ਸ਼ਬਦਾਂ ਦੀ ਸੰਬੰਧਤ ਸ਼੍ਰੇਣੀ* | *ਪੁਲਿੰਗ ਨਾਂਵ* | | | | | *ਇਸਤਰੀ-ਲਿੰਗ ਨਾਂਵ* | | |
|---|---|---|---|---|---|---|---|---|
| **੧. ਮੁਕਤਾ-ਅੰਤਿਕ ਨਾਂਵ** | | | | | | | | |
| ਇਕ-ਵਚਨ | ਮੁਕਤਾ | ੈ | ਹਿ | ਏ | ਲਾ | ਮੂਲ-ਰੂਪ | ੈ | ਹਿ |
| | ਜਨ | ਜਨੈ | ਜਮਹਿ | ਗੁਰਏ | ਭਵਰਲਾ | ਧਨ | ਦੇਹੈ | ਧਨਹਿ |

| *ਅੰਤਮ ਸੁਰ ਦੇ ਆਧਾਰ 'ਤੇ ਨਾਂਵ-ਸ਼ਬਦਾਂ ਦੀ ਸੰਬੰਧਤ ਸ਼੍ਰੇਣੀ* | | *ਪੁਲਿੰਗ ਨਾਂਵ* | *ਇਸਤਰੀ-ਲਿੰਗ ਨਾਂਵ* |
|---|---|---|---|
| | ਬਹੁ-ਵਚਨ | ਮੁਕਤਾ<br>ਚਰਨ ; ਾ*<br>ਸੰਤਾਂ ; ੀ*<br>ਪਿਤਰੀ ; ਹ<br>ਭਗਤਹ ; ਨ<br>ਸੰਤਨ | ੀਅਨ<br>ਅਖੀਅਨ |
| **੨. ਾ-ਅੰਤਿਕ ਨਾਂਵ** | | | |
| | ਇਕ-ਵਚਨ | ੇ<br>ਅੰਧੁਲੇ ; ਹਿ<br>ਬਿਟਵਹਿ | ਮੂਲ-ਰੂਪ<br>ਸਭਾ, ਸੋਭਾ |
| | ਬਹੁ-ਵਚਨ | ਅੰਤਲੇ (ਾ) ਦੀ ਥਾਵੇਂ (ਿਆ)*<br>ਨਿਮਾਣਾ ਤੋਂ ਨਿਮਾਣਿਆਂ | — |
| **੩. ਿ-ਅੰਤਿਕ ਨਾਂਵ** | | | |
| | ਇਕ-ਵਚਨ | ਮੂਲ-ਰੂਪ<br>ਪ੍ਰਾਨਪਤਿ | ਮੂਲ-ਰੂਪ<br>ਤਰੁਨਿ |
| | ਬਹੁ-ਵਚਨ | — | — |
| **੪. ੀ-ਅੰਤਿਕ ਨਾਂਵ** | | | |
| | ਇਕ-ਵਚਨ | ਮੂਲ-ਰੂਪ<br>ਸਾਈਂ ; ੈ<br>ਲੋਭੀਐ | ਮੂਲ-ਰੂਪ<br>ਤੁਰੀ, ਗੋਪੀ, ਬਾਣੀ |
| | ਬਹੁ-ਵਚਨ | ਆ*<br>ਭਾਈਆ | — |
| **੫. (ੁ)-ਅੰਤਿਕ ਨਾਂਵ** | | | |
| | ਇਕ-ਵਚਨ | ਮੂਲ-ਰੂਪ<br>ਪ੍ਰਿਉ ; (ਉ) ਦੇ ਬਦਲ ਵਿਚ (ਅ)<br>ਘਿਅ, ਪੀਅ ; (ਉ) ਦੇ ਬਦਲ ਵਿਚ (ਇ)<br>ਜੀਇ ; (ਉ) ਦੇ ਬਦਲ ਵਿਚ (ਵ)<br>ਨਾਵੈ | ਮੂਲ-ਰੂਪ<br>ਜਿੰਦੁ |
| | ਬਹੁ-ਵਚਨ | (ੁ) ਦੇ ਬਦਲ ਵਿਚ (ੂ)<br>ਪਸੂ | — |

*ਅੰਤਲੇ ਸੁਰ ਦਾ ਉਚਾਰਣ ਨਾਸਕੀ ਹੈ।

## ੧੧.੪. ਗੁਰਬਾਣੀ ਦੀਆਂ ਉਦਾਹਰਣਾਂ

### ੧੧.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਆਪਣੇ 'ਪ੍ਰੀਤਮ' ਮਿਲਿ ਰਹਾ, ਅੰਤਰਿ ਰਖਾ ਉਰਿ ਧਾਰਿ ॥ਸਲੋਕ॥੧॥੧੯॥** *(ਪੰਨਾ ੯੦)*

੨. **ਆਪਣੇ 'ਕੰਤ' ਪਿਆਰੀ ਸਾ ਸੋਹਾਗਣਿ, ਨਾਨਕ ਸਾ ਸਭਰਾਈ ॥੪॥੪॥** *(ਪੰਨਾ ੭੨੨)*

੩. **ਪਿਰੁ ਧਨ ਭਾਵੈ, ਤਾ 'ਪਿਰ' ਭਾਵੈ ਨਾਰੀ ਜੀਉ ॥**
**ਰੰਗਿ ਪ੍ਰੀਤਮ ਰਾਤੀ, ਗੁਰ ਕੈ ਸਬਦਿ ਵੀਚਾਰੀ ਜੀਉ ॥੩॥੩॥** *(ਪੰਨਾ ੬੮੯)*

੪. **ਹਰਿ ਰਸੁ ਚੋਗ ਚੁਗਹਿ 'ਪ੍ਰਭ' ਭਾਵੈ ॥**
**ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥੧॥** *(ਪੰਨਾ ੬੮੫)*

੫. **ਬਲਿਹਾਰੀ 'ਗੁਰ' ਆਪਣੇ, ਗੁਰ ਕਉ ਬਲਿ ਜਾਈਆ ॥੧॥੨॥** *(ਪੰਨਾ ੭੨੫)*

੬. **ਜਨ ਕੀ ਧੂਰਿ 'ਮਨ' ਮੀਠ ਖਟਾਨੀ ॥**
**ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥ਰਹਾਉ॥੧੬੯॥** *(ਪੰਨਾ ੧੯੯)*

੭. **ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥**
**ਤਿਸੁ 'ਜਨ' ਦੂਖੁ ਨਿਕਟਿ ਨਹੀ ਆਵੈ ॥੨॥੧੨੧॥** *(ਪੰਨਾ ੧੯੦)*

੮. **ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ, ਕੁੰਜੀ 'ਗੁਰ' ਸਉਪਾਈ ॥੩॥੧੨੨॥**
*(ਪੰਨਾ ੨੦੫)*

੯. **ਚਰਨ ਕਮਲ ਜਾ ਕਾ ਮਨੁ ਰਾਪੈ ॥**
**ਸੋਗ ਅਗਨਿ ਤਿਸੁ 'ਜਨ' ਨ ਬਿਆਪੈ ॥੨॥੫੫॥** *(ਪੰਨਾ ੬੮੪)*

੧੦. **ਸਤਿਗੁਰ ਦਰਸਨਿ ਅਗਨਿ ਨਿਵਾਰੀ ॥**
**'ਸਤਿਗੁਰ' ਭੇਟਤ ਹਉਮੈ ਮਾਰੀ ॥੧੯੧॥** *(ਪੰਨਾ ੧੮੩)*

੧੧. **'ਬ੍ਰਹਮਣ' ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ ॥ਸਲੋਕ ੨॥੭॥** *(ਪੰਨਾ ੧੨੪੦)*

[ਪ੍ਰੀਤਮ—ਪ੍ਰੀਤਮ ਨੂੰ, ਕੰਤ—ਕੰਤ ਨੂੰ, ਪਿਰ—ਪਿਰ ਨੂੰ, ਪ੍ਰਭ—ਪ੍ਰਭ ਨੂੰ, ਗੁਰ—ਗੁਰ ਕਉ, ਮਨ—ਮਨ ਨੂੰ, ਜਨ—ਜਨ ਨੂੰ, ਸਤਿਗੁਰ—ਸਤਿਗੁਰੂ ਨੂੰ, ਬ੍ਰਹਮਣ—ਬ੍ਰਾਹਮਣ ਲਈ।]

***ਨੋਟ:*** (੧) ਨੋ, ਕਉ ਸੰਪ੍ਰਦਾਨ ਕਾਰਕ ਦੇ ਵੀ ਸੰਬੰਧਕੀ-ਪਦ ਹਨ ਅਤੇ ਕਰਮ ਕਾਰਕ ਦੇ ਵੀ। ਇਹ ਗੱਲ ਖ਼ਾਸ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਮੁਕਤਾ-ਅੰਤਿਕ, ਪੁਲਿੰਗ, ਇਕ-ਵਚਨ ਨਾਂਵਾਂ ਦੇ ਕਾਰਕ-ਚਿੰਨ੍ਹ ( ੈ ) ਅਤੇ 'ਹਿ' ਕਰਮ ਕਾਰਕ ਅਤੇ ਸੰਪ੍ਰਦਾਨ ਕਾਰਕ ਦੋਹਾਂ ਦੇ ਸਾਂਝੇ ਹਨ। ਕਾਰਕ-ਚਿੰਨ੍ਹ ( ੁ ) ਸਿਰਫ਼ ਕਰਮ ਕਾਰਕ ਵਿਚ ਵਰਤੀਂਦਾ ਹੈ, ਜਦ ਕਿ ਸੰਪ੍ਰਦਾਨ ਕਾਰਕ (ਪੁਲਿੰਗ, ਇਕ-ਵਚਨ) ਵਿਚ ਨਾਂਵ-ਸ਼ਬਦ ਆਪਣੇ ਮੁਕਤਾ-ਅੰਤਿਕ ਰੂਪ ਵਿਚ ਹੀ ਰਹਿੰਦੇ ਹਨ; ਜਿਵੇਂ :

**ਕਰਮ ਕਾਰਕ**

੧. **'ਗੁਰੁ' ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥੧॥੭॥** *(ਪੰਨਾ ੪੪੦)*

੨. **ਰਾਰਾ ਰੰਗਹੁ ਇਆ 'ਮਨੁ' ਅਪਨਾ ॥ਪਉੜੀ॥੧੦॥** *(ਪੰਨਾ ੨੫੨)*

**ਸੰਪ੍ਰਦਾਨ ਕਾਰਕ**

੧. **ਬਲਿਹਾਰੀ 'ਗੁਰ' ਆਪਣੇ, ਗੁਰ ਕਉ ਬਲਿ ਜਾਈਆ ॥੧॥੨॥** *(ਪੰਨਾ ੭੨੫)*

੨. **ਜਨ ਕੀ ਧੂਰਿ 'ਮਨ' ਮੀਠ ਖਟਾਨੀ ॥ਰਹਾਉ॥੧੬੯॥** *(ਪੰਨਾ ੧੯੯)*

*ਨੋਟ:* (੨) ਗੁਰਬਾਣੀ ਵਿਚ 'ਮਿਲ' ਅਤੇ 'ਭੇਟ' ਧਾਤੂਆਂ ਤੋਂ ਬਣੀ ਕ੍ਰਿਆ ਨਾਲ ਸੰਬੰਧਤ ਨਾਂਵ ਸੰਪ੍ਰਦਾਨ ਕਾਰਕ ਵਿਚ ਵੀ ਆਉਂਦੇ ਹਨ ਅਤੇ ਕਰਤਾ ਕਾਰਕ (ਸਾਧਾਰਨ-ਰੂਪ) ਵਿਚ ਵੀ। ਪਛਾਣ ਦੀ ਪਰਖ-ਵਟੀ ਇਹ ਹੈ ਕਿ ਜੇ ਕਿਸੇ ਨਾਂਵ ਦੇ ਵਾਚਕ ਵਿਅਕਤੀ ਨੂੰ ਮਿਲਿਆ/ਭੇਟਿਆ ਜਾਵੇ ਤਾਂ ਉਹ ਨਾਂਵ ਸੰਪ੍ਰਦਾਨ ਕਾਰਕ ਵਿਚ ਹੁੰਦਾ ਹੈ, ਪਰ ਜੇ ਕਿਸੇ ਨਾਂਵ ਦਾ ਵਾਚਕ ਵਿਅਕਤੀ ਆ ਮਿਲੇ ਤਾਂ ਉਹ ਨਾਂਵ ਕਰਤਾ ਕਾਰਕ ਵਿਚ ਹੁੰਦਾ ਹੈ; ਜਿਵੇਂ:

**ਸੰਪ੍ਰਦਾਨ ਕਾਰਕ**

੧. **ਮਿਲਿ 'ਸਤਿਗੁਰ' ਸਭੁ ਦੁਖੁ ਗਇਆ,**
**ਹਰਿ ਸੁਖੁ ਵਸਿਆ ਮਨਿ ਆਇ ॥੧॥੮੧॥** *(ਪੰਨਾ ੪੬)*

੨. **ਮਿਲਿ 'ਸਤਿਗੁਰ' ਨਿਰਮਲੁ ਹੋਇਆ,**
**ਬਿਖੁ ਹਉਮੈ ਗਇਆ ਬਿਲਾਇ ॥੨੨॥** *(ਪੰਨਾ ੧੪੧੫)*

੩. **'ਸਤਿਗੁਰ' ਭੇਟਿ ਰਾਮ ਰਸੁ ਪਾਇਆ,**
**ਜਨ ਨਾਨਕ ਨਾਮਿ ਉਧਾਰੇ ॥੪॥੪॥** *(ਪੰਨਾ ੫੭੫)*

੪. **'ਸਤਿਗੁਰ' ਭੇਟੈ ਸੋ ਜਨੁ ਸੀਝੈ,**
**ਜਿਸੁ ਹਿਰਦੈ ਨਾਮੁ ਵਸਾਈ ॥੧੯॥੧੪॥** *(ਪੰਨਾ ੯੧੨)*
[ਮਿਲਿ ਸਤਿਗੁਰ—ਸਤਿਗੁਰੂ ਨੂੰ ਮਿਲ ਕੇ, ਸਤਿਗੁਰ ਭੇਟਿ—ਸਤਿਗੁਰੂ ਨੂੰ ਭੇਟ ਕੇ, ਸਤਿਗੁਰ ਭੇਟੈ—(ਜਿਹੜਾ ਜਗਿਆਸੂ) ਸਤਿਗੁਰ ਨੂੰ ਮਿਲਦਾ ਹੈ।]

**ਕਰਤਾ ਕਾਰਕ**

੧. **'ਸਤਿਗੁਰੁ' ਮਿਲਿਆ ਤਾ ਹਰਿ ਪਾਇਆ,**
**ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥੧॥੪॥** *(ਪੰਨਾ ੭੭੦)*

੨. **'ਸਤਿਗੁਰੁ' ਮਿਲੈ ਅੰਧੇਰਾ ਚੂਕੈ,**
**ਇਨ ਬਿਧਿ ਮਾਣਕੁ ਲਹੀਐ ॥੩॥੫੧॥** *(ਪੰਨਾ ੩੩੪)*

੩. **'ਸਤਿਗੁਰੁ' ਭੇਟੇ ਤਾ ਨਾਉ ਪਾਏ,**
**ਹਉਮੈ ਮੋਹੁ ਚੁਕਾਇਆ ॥੩॥੧॥** *(ਪੰਨਾ ੬੦੦)*

੪. **'ਸਤਿਗੁਰੁ' ਭੇਟੈ ਤਾ ਸਹਸਾ ਤੂਟੈ,**
**ਧਾਵਤੁ ਵਰਜਿ ਰਹਾਈਐ ॥੩॥੮॥** *(ਪੰਨਾ ੭੩੦)*
[ਸਤਿਗੁਰੁ ਮਿਲਿਆ—ਜਦੋਂ ਸਤਿਗੁਰੂ ਮਿਲਿਆ, ਸਤਿਗੁਰੁ ਮਿਲੈ—ਜੇਕਰ ਸਤਿਗੁਰੂ ਮਿਲ ਪਵੇ, ਸਤਿਗੁਰੁ ਭੇਟੇ—ਜੇਕਰ ਸਤਿਗੁਰੂ ਮਿਲ ਪਵੇ, ਸਤਿਗੁਰੁ ਭੇਟੈ—ਜਦੋਂ ਸਤਿਗੁਰੂ ਮਿਲ ਪਵੇ।]

*ਨੋਟ:* (੩) ਉਪਰੋਕਤ ਉਦਾਹਰਣਾਂ ਤੋਂ ਵਿਦਤ ਹੁੰਦਾ ਹੈ ਕਿ ਸੰਪ੍ਰਦਾਨ ਕਾਰਕ,

ਪੁਲਿੰਗ, ਇਕ-ਵਚਨ ਮੁਕਤਾ-ਅੰਤਿਕ ਨਾਂਵ ਦਾ ਕਾਰਕ-ਚਿੰਨ੍ਹ 'ਮੁਕਤਾ' ਹੈ, ਪਰ ਕਰਤਾ ਕਾਰਕ, ਪੁਲਿੰਗ, ਇਕ-ਵਚਨ ਨਾਂਵ ਦਾ ਕਾਰਕ-ਚਿੰਨ੍ਹ ਔਂਕੜ ( ੁ ) ਹੈ।

**ਪਰ**

ਜਦੋਂ ਕਰਤਾ ਕਾਰਕ ਨਾਂਵ ਆਦਰ-ਵਾਚੀ ਬਹੁ-ਵਚਨ ਹੋਵੇ ਤਾਂ ਉਸ ਦਾ ਅੰਤਲਾ ਅੱਖਰ ਮੁਕਤਾ ਹੀ ਹੁੰਦਾ ਹੈ; ਜਿਵੇਂ :

੧. **ਤਾ ਕੈ ਹਿਰਦੈ ਆਈ ਸਾਂਤਿ ॥**
**'ਠਾਕੁਰ' ਭੇਟੇ ਗੁਰ ਬਚਨਾਂਤਿ ॥੨॥੨॥** *(ਪੰਨਾ ੧੨੯੮)*

੨. **ਬਿਨਵੰਤਿ ਨਾਨਕ ਭਈ ਨਿਰਮਲ, 'ਪ੍ਰਭ' ਮਿਲੇ ਅਬਿਨਾਸੀ ॥੩॥੨॥** *(ਪੰਨਾ ੮੪੬)*

੩. **ਖੋਜਤ ਖੋਜਤ 'ਪ੍ਰਭ' ਮਿਲੇ, ਹਰਿ ਕਰੁਣਾ ਧਾਰੇ ॥੪॥੧॥** *(ਪੰਨਾ ੧੧੨੨)*

[ਠਾਕੁਰ—ਠਾਕੁਰ ਜੀ, ਪ੍ਰਭ—ਪ੍ਰਭ ਜੀ]

### *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ' ੈ ' ਲੱਗਿਆਂ*

੧. **ਸਾਧੁ ਮਿਲੈ ਸਾਧੂ 'ਜਨੈ', ਸੰਤੋਖੁ ਵਸੈ ਗੁਰ ਭਾਇ ॥੭॥੧੪॥** *(ਪੰਨਾ ੬੨)*

੨. **'ਪੁਰਖੈ' ਪੁਰਖੁ ਮਿਲਿਆ, ਸੁਖੁ ਪਾਇਆ, ਸਭ ਚੂਕੀ ਆਵਣ ਜਾਨੀ ॥੨॥੫॥** *(ਪੰਨਾ ੧੧੯੯)*

੩. **ਪੁਛਿ ਨ ਸਕੈ ਕੋਇ, ਜਾਂ 'ਖਸਮੈ' ਭਾਇਆ ॥ਪਉੜੀ॥੧੮॥** *(ਪੰਨਾ ੧੨੮੬)*

੪. **ਨਾਨਕ ਕਾਮਣਿ 'ਕੰਤੈ' ਭਾਵੈ, ਆਪੇ ਹੀ ਰਾਵੇਇ ॥੪॥੩॥** *(ਪੰਨਾ ੭੨੨)*

੫. **ਬਲਿ ਤਿਸੁ 'ਬਾਪੈ' ਜਿਨਿ ਹਉ ਜਾਇਆ ॥**
**ਪੰਚਾ ਤੇ ਮੇਰਾ ਸੰਗੁ ਚੁਕਾਇਆ ॥੨॥੩॥** *(ਪੰਨਾ ੪੭੬)*

੬. **ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ 'ਦਾਸੀ ਸੁਤੈ', ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥੮॥** *(ਪੰਨਾ ੭੩੩)*

੭. **ਹਉ ਮਨੁ ਤਨੁ ਦੇਵਾ 'ਸਤਿਗੁਰੈ' ਮੈ ਮੇਲੇ ਪ੍ਰਭ ਗੁਣਤਾਸੇ ॥੧॥੫॥** *(ਪੰਨਾ ੭੭੬)*

੮. **ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥**
**ਸੇਖ 'ਫਰੀਦੈ' ਖੈਰੁ ਦੀਜੈ ਬੰਦਗੀ ॥੪॥੧॥** *(ਪੰਨਾ ੪੮੮)*

੯. **ਬਲਿ ਬਲਿ ਜਾਈ ਪ੍ਰਭ ਅਪੁਨੇ 'ਈਸੈ' ॥੧੪॥੧॥** *(ਪੰਨਾ ੧੦੭੨)*

[ਜਨੈ—ਜਨ ਨੂੰ, ਪੁਰਖੈ—ਪੁਰਖ ਨੂੰ, ਖਸਮੈ—ਖਸਮ ਨੂੰ, ਕੰਤੈ—ਕੰਤ ਨੂੰ, ਬਾਪੈ—ਬਾਪ ਤੋਂ, ਦਾਸੀ ਸੁਤੈ—ਦਾਸੀ ਦੇ ਪੁੱਤਰ ਨੂੰ, ਸਤਿਗੁਰੈ—ਸਤਿਗੁਰ ਨੂੰ, ਸੇਖ ਫਰੀਦੈ—ਸ਼ੇਖ਼ ਫ਼ਰੀਦ ਨੂੰ, ਈਸੈ—ਈਸ ਤੋਂ।]

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹਿ' ਲੱਗਿਆਂ*

੧. **ਇਕੁ ਰਾਮੁ ਨ ਛੋਡਉ 'ਗੁਰਹਿ' ਗਾਰਿ ॥**
**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥੪॥** *(ਪੰਨਾ ੧੧੯੪)*

२. **ਮਨਹਿ ਨ ਕੀਜੈ ਰੋਸੁ 'ਜਮਹਿ' ਨ ਦੀਜੈ ਦੋਸੁ,
ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥੪॥੪॥** *(ਪੰਨਾ ੯੭੩)*

੩. **ਕਰਮ ਬਧ ਤੁਮ ਜੀਉ ਕਹਤ ਹੌ, 'ਕਰਮਹਿ' ਕਿਨਿ ਜੀਉ ਦੀਨੁ ਰੇ ॥੨॥੩॥** *(ਪੰਨਾ ੮੭੦)*

੪. **ਤੋਸਾ ਹਰਿ ਕਾ ਨਾਮੁ ਲੈ, ਤੇਰੇ 'ਕੁਲਹਿ' ਨ ਲਾਗੈ ਗਾਲਿ ਜੀਉ ॥੧॥੩੮॥** *(ਪੰਨਾ ੧੩੨)*

[ਗੁਰਹਿ—ਗੁਰ ਨੂੰ, ਜਮਹਿ—ਜਮ ਨੂੰ, ਕਰਮਹਿ—ਕਰਮ ਨੂੰ, ਕੁਲਹਿ—ਕੁਲ ਨੂੰ।

***ਨੋਟ :*** ਕਾਰਕ-ਚਿੰਨ੍ਹ 'ਹਿ' ਦਾ ਉਚਾਰਣ ਨਾਸਿਕਤਾ ਬਿਨਾਂ।

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਏ' ਲੱਗਿਆਂ*

੧. **ਆਦਿ 'ਗੁਰਏ' ਨਮਹ ॥ ਜੁਗਾਦਿ 'ਗੁਰਏ' ਨਮਹ ॥
'ਸਤਿਗੁਰਏ' ਨਮਹ ॥ ਸ੍ਰੀ 'ਗੁਰਦੇਵਏ' ਨਮਹ ॥ਸਲੋਕ ੧॥ਸੁਖਮਨੀ॥** *(ਪੰਨਾ ੨੬੨)*

੨. **'ਹਰਏ' ਨਮਸਤੇ 'ਹਰਏ' ਨਮਹ ॥ਰਹਾਉ॥੫॥** *(ਪੰਨਾ ੮੭੪)*

੩. **ਹੇ ਅਚੁਤ ਸਰਣਿ ਸੰਤ ਨਾਨਕ, ਭੋ 'ਭਗਵਾਨਏ' ਨਮਹ ॥੧੧॥** *(ਪੰਨਾ ੧੩੫੪)*

[ਗੁਰਏ—ਗੁਰੂ ਨੂੰ, ਹਰਏ—ਹਰੀ ਨੂੰ, ਭਗਵਾਨਏ—ਭਗਵਾਨ ਨੂੰ।]

### *(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਨਾਲ ਪਿਛੇਤਰ 'ਲਾ' ਲੱਗਿਆਂ*

***ਨੋਟ :*** ਮਰਾਠੀ ਬੋਲੀ ਵਿਚ 'ਲਾ' ਪਿਛੇਤਰ ਦੀ ਵਰਤੋਂ ਬਹੁਤ ਕੀਤੀ ਜਾਂਦੀ ਹੈ। ਗੁਰਬਾਣੀ ਅੰਦਰ ਮਹਾਂ-ਰਾਸ਼ਟਰ ਦੇ ਭਗਤ ਸ੍ਰੀ ਨਾਮਦੇਵ ਜੀ ਦੀ ਬਾਣੀ ਵਿਚ 'ਲਾ' ਪਿਛੇਤਰ ਦੀ ਵਰਤੋਂ ਨਾਂਵ ਨਾਲ ਸੰਪ੍ਰਦਾਨ ਕਾਰਕ ਵਜੋਂ ਕੀਤੀ ਮਿਲਦੀ ਹੈ; ਜਿਵੇਂ :

੧. **ਜਿਉ ਧਰਣੀ ਕਉ ਇੰਦ੍ਰੁ ਬਾਲਹਾ, ਕੁਸਮ ਬਾਸੁ ਜੈਸੇ 'ਭਵਰਲਾ' ॥੨॥੩॥** *(ਪੰਨਾ ੬੯੩)*

੨. **ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨ ਸਰੋਵਰ 'ਹੰਸੁਲਾ' ॥੩॥੩॥** *(ਪੰਨਾ ੬੯੩)*

[ਭਵਰਲਾ—ਭਵਰ ਨੂੰ, ਹੰਸੁਲਾ—ਹੰਸ ਨੂੰ।]

ਪ੍ਰਸ਼ਨ : ਕਿਸ ਨੂੰ ਪਿਆਰਾ ਲੱਗਦਾ ਹੈ ?
ਉੱਤਰ : 'ਭਵਰਲਾ' (ਭਵਰਲਾ, ਸੰਪ੍ਰਦਾਨ ਕਾਰਕ)

ਪ੍ਰਸ਼ਨ : ਕਿਸ ਨੂੰ ਪਿਆਰਾ ਲੱਗਦਾ ਹੈ ?
ਉੱਤਰ : 'ਹੰਸਲਾ' (ਹੰਸਲਾ, ਸੰਪ੍ਰਦਾਨ ਕਾਰਕ)

## ੧੧.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

**'ਚਰਨ' ਕਮਲ ਨਮਸਕਾਰ, ਗੁਨ ਗੋਬਿੰਦ ਬੀਚਾਰੇ ॥੨॥੩੧॥** *(ਪੰਨਾ ੬੭੯)*

[ਚਰਨ ਕਮਲ—ਕਮਲ ਵਰਗੇ ਚਰਨਾਂ ਨੂੰ।]

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਾ) ਲੱਗਿਆਂ*

੧. ਤੂੰ ਭਾਰੋ ਸੁਆਮੀ ਮੇਰਾ ॥
'ਸੰਤਾਂ' ਭਰਵਾਸਾ ਤੇਰਾ ॥੨॥੮੬॥ *(ਪੰਨਾ ੬੨੯)*

੨. ਆਪਣੀ ਪੈਜ ਆਪੇ ਰਾਖੈ, 'ਭਗਤਾਂ' ਦੇਇ ਵਡਿਆਈ ॥੫॥੨੧॥ *(ਪੰਨਾ ੧੧੩੩)*

੩. ਫਰੀਦਾ 'ਲੋਕਾਂ' ਆਪੋ ਆਪਣੀ, ਮੈ ਆਪਣੀ ਪਈ ॥੯੪॥ *(ਪੰਨਾ ੧੩੮੨)*

੪. 'ਦਰਵੇਸਾਂ' ਨੋ ਲੋੜੀਐ, ਰੁਖਾਂ ਦੀ ਜੀਰਾਂਦਿ ॥੬੦॥ *(ਪੰਨਾ ੧੩੮੧)*

੫. ਦੋਹੀ ਦਿਚੈ ਦੁਰਜਨਾ 'ਮਿਤ੍ਰਾਂ' ਕੂੰ ਜੈਕਾਰੁ ॥੨॥ *(ਪੰਨਾ ੧੪੧੦)*

੬. ਨਾਨਕ 'ਭਗਤਾ' ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੮-੧੧॥ਜਪੁਜੀ॥ (ਚਾਰ ਵਾਰੀ) *(ਪੰਨਾ ੨)*

੭. ਮੇਰਾ ਮਨੁ 'ਸਾਧ ਜਨਾਂ' ਮਿਲਿ ਹਰਿਆ ॥ਰਹਾਉ॥੧॥ *(ਪੰਨਾ ੧੨੯੪)*

੮. ਹਰਿ ਕੇ ਸੰਤ ਸੰਤ ਭਲ ਨੀਕੇ, ਮਿਲਿ 'ਸੰਤ ਜਨਾ' ਮਲੁ ਲਹੀਆ ॥੩॥੧॥ *(ਪੰਨਾ ੧੨੯੪)*

੯. ਜਿਉ ਮਛੀ ਤਿਉ 'ਮਾਣਸਾ', ਪਵੈ ਅਚਿੰਤਾ ਜਾਲੁ ॥ਰਹਾਉ॥੪॥ *(ਪੰਨਾ ੫੫)*

੧੦. 'ਅਕਿਰਤਘਣਾ' ਹਰਿ ਵਿਸਰਿਆ, ਜੋਨੀ ਭਰਮੇਤੁ ॥ਪਉੜੀ॥੪॥ *(ਪੰਨਾ ੭੦੬)*

੧੧. 'ਸੀਹਾ', 'ਬਾਜਾ', 'ਚਰਗਾ', ਕੁਹੀਆ, ਏਨਾ ਖਵਾਲੇ ਘਾਹ ॥ਸਲੋਕ ੧॥੧੪॥
*(ਪੰਨਾ ੧੪੪)*

੧੨. 'ਸੰਤ ਜਨਾਂ' ਹਰਿ ਧਨੁ ਜਸੁ ਪਿਆਰਾ ॥
ਗੁਰਮਤਿ ਪਾਇਆ ਨਾਮੁ ਤੁਮਾਰਾ ॥੬॥੨੨॥ *(ਪੰਨਾ ੧੦੪੩)*

੧੩. 'ਸਚਿਆਰਾ' ਦੇਇ ਵਡਿਆਈ, ਹਰਿ ਧਰਮ ਨਿਆਉ ਕੀਓਇ ॥ਪਉੜੀ॥੧੬॥
*(ਪੰਨਾ ੮੯)*

੧੪. ਲਾਲ ਨਾਮ ਜਾ ਕੈ ਭਰੇ ਭੰਡਾਰ ॥
ਸਗਲ 'ਘਟਾ' ਦੇਵੈ ਆਧਾਰ ॥੩॥੩॥ *(ਪੰਨਾ ੮੬੩)*

੧੫. ਹੰਸਾ ਵੇਖਿ ਤਰੰਦਿਆ, 'ਬਗਾਂ' ਭਿ ਆਯਾ ਚਾਉ ॥੩॥੧॥ *(ਪੰਨਾ ੫੮੫)*

੧੬. ਨਾਨਕ ਸਾਵਣਿ ਜੇ ਵਸੈ, ਚਹੁ ਓਮਾਹਾ ਹੋਇ ॥
'ਨਾਗਾਂ', 'ਮਿਰਗਾਂ', ਮਛੀਆਂ, ਰਸੀਆਂ ਘਰਿ ਧਨੁ ਹੋਇ ॥੧॥੨॥ *(ਪੰਨਾ ੧੨੭੯)*

***ਨੋਟ :*** ਉਦਾਹਰਣ ਨੰ: ੧, ੨, ੩, ੪, ੫, ੭, ੧੨, ੧੫, ੧੬ ਵਿਚ ਮੁਕਤਾ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰਾਂ ਨੂੰ ਲੱਗਾ ਸੰਪ੍ਰਦਾਨ ਕਾਰਕ ਦਾ ਬਹੁ-ਵਚਨੀ ਕਾਰਕ-ਚਿੰਨ੍ਹ (ਾ) ਬਿੰਦੀ ਸਹਿਤ ਹੈ। ਇਹਨਾਂ ਤੋਂ ਸੇਧ ਲੈ ਕੇ ਬਾਕੀ ਉਦਾਹਰਣਾਂ ਵਿਚਲੇ ਅਤੇ ਹੋਰ ਅਜਿਹੇ ਨਾਂਵਾਂ ਦੇ ਇਸ ਕਾਰਕ-ਚਿੰਨ੍ਹ ਦਾ ਵੀ ਉਚਾਰਣ ਨਾਸਕੀ ਕਰਨਾ ਹੀ ਦਰੁਸਤ ਹੈ।

*(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ) ਲੱਗਿਆਂ*

੧. ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ 'ਪਿਤਰੀ' ਦੇਇ ॥ਸਲੋਕ ੧॥੧੭॥ *(ਪੰਨਾ ੪੭੨)*

੨. ਅਗੈ ਵਸਤੁ ਸਿਞਾਣੀਐ 'ਪਿਤਰੀ' ਚੋਰ ਕਰੇਇ ॥ਸਲੋਕ ੧॥੧੭॥ *(ਪੰਨਾ ੪੭੨)*
[ਪਿਤਰੀ—ਪਿਤਰਾਂ ਨੂੰ।]

*(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹ' ਲਗਿਆਂ*

੧. ਨਾਮ ਧਾਰੀਕ ਉਧਾਰੇ 'ਭਗਤਹ' ਸੰਸਾ ਕਉਨ ॥੪॥੮॥ *(ਪੰਨਾ ੪੫੮)*

੨. ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ 'ਸਿਖਹ'॥
ਸਰਣਿ ਪਰਹਿ ਤੇ ਉਬਰਹਿ ਛੋਡਿ ਜਮ ਪੁਰ ਕੀ ਲਿਖਹ ॥੩॥੧੭॥ *(ਪੰਨਾ ੧੩੯੫)*

੩. ਇਹੈ ਓਟ ਪਾਈ ਮਿਲਿ 'ਸੰਤਹ' ਗੋਪਾਲ ਏਕ ਕੀ ਸਰਣੀ ॥ਰਹਾਉ॥੭੭॥ *(ਪੰਨਾ ੧੨੧੯)*

੪. ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ 'ਸਾਧਹ' ਕੀਨੋ ਸਹੀ ॥੨॥੮੬॥ *(ਪੰਨਾ ੧੨੨੫)*

[ਭਗਤਹ—ਭਗਤਾਂ ਨੂੰ, ਸਿਖਹ—ਸਿਖ ਨੂੰ (ਗੁਰੂ ਦਾ ਦਰਸ਼ਨ ਕਰ ਕੇ), ਸੰਤਹ—ਸੰਤਾਂ ਨੂੰ, ਸਾਧਹ—ਸਾਧਾਂ ਨੂੰ।]

*ਨੋਟ :* ਅੰਤਲੇ 'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

*(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਨ' ਲਾਇਆਂ*

੧. ਕਹੁ ਨਾਨਕ 'ਸੰਤਨ' ਰਸੁ ਆਈ ਹੈ, ਜਿਉ ਚਾਖਿ ਗੂੰਗਾ ਮੁਸਕਾਰੈ ॥੨॥੨੦॥ *(ਪੰਨਾ ੧੩੦੨)*

੨. ਭਗਤਿ 'ਭਗਤਨ' ਹੂੰ ਬਨਿ ਆਈ ॥ਰਹਾਉ॥੫॥ *(ਪੰਨਾ ੧੨੯੯)*

੩. ਅਨਿਕ ਬਾਰ ਕਰਿ ਬੰਦਨ 'ਸੰਤਨ', ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥ਰਹਾਉ॥੩॥ *(ਪੰਨਾ ੧੨੯੮)*

੪. ਹਰਿ 'ਸੰਤਨ' ਕਰਿ ਨਮੋ ਨਮੋ ॥
ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥੧੩॥ *(ਪੰਨਾ ੨੪੧)*

[ਸੰਤਨ—ਸੰਤਾਂ ਨੂੰ, ਭਗਤਨ—ਭਗਤਾਂ ਨੂੰ।]

## ੧੧.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦਾ ਅੰਤਲਾ (ਾ) ਲਾਹ ਕੇ ( ੇ) ਲੱਗਿਆਂ*

੧. ਉਸਤਤਿ ਨਿੰਦਾ ਕਰੈ ਨਰੁ ਕੋਈ ॥
'ਨਾਮੇ' ਸ੍ਰੀ ਰੰਗੁ ਭੇਟਲ ਸੋਈ ॥੪॥੪॥ *(ਪੰਨਾ ੧੧੬੪)*

੨. ਸੇਈ ਭਗਤ ਜਿ 'ਸਾਚੇ' ਭਾਣੇ ॥
ਜਮ ਕਾਲ ਤੇ ਭਏ ਨਿਕਾਣੇ ॥੩॥੨੪॥ *(ਪੰਨਾ ੬੭੭)*

੩. ਮੈ 'ਅੰਧੁਲੇ' ਨਾਮੁ ਨ ਵੀਸਰੈ, ਟੇਕ ਟਿਕੀ ਘਰਿ ਜਾਉ ॥੨॥੮॥ *(ਪੰਨਾ ੫੮)*

੪. ਸਚੇ ਸੇਤੀ ਰਤਿਆ ਮਿਲਿਆ 'ਨਿਥਾਵੇ' ਥਾਉ ॥ਰਹਾਉ॥੧੭੨॥ *(ਪੰਨਾ ੨੧੮)*

੫. ਨਾ ਕਰਿ ਚਿੰਤ ਚਿੰਤਾ ਹੈ 'ਕਰਤੇ'॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥੬॥੨॥ *(ਪੰਨਾ ੧੦੭੦)*

੬. ਸੋਈ ਹੋਇ ਜਿ 'ਕਰਤੇ' ਭਾਵੈ, ਕਹਿ ਕੈ ਆਪੁ ਵਵਾਵਣਾ ॥੧੩॥੬੨॥ *(ਪੰਨਾ ੧੦੮੬)*

੭. ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥
'ਬ੍ਰਹਮੇ' ਦਿਤੇ ਬੇਦ ਪੂਜਾ ਲਾਇਆ ॥ਪਉੜੀ॥੩॥ (ਪੰਨਾ ੧੨੭੯)

੮. ਜੈਸੀ 'ਭੂਖੇ' ਪ੍ਰੀਤਿ ਅਨਾਜ ॥
ਤ੍ਰਿਖਾਵੰਤ ਜਲ ਸੇਤੀ ਕਾਜ ॥੧॥੭॥ (ਪੰਨਾ ੧੧੬੪)

੯. 'ਰਾਜੇ' ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ਸਲੋਕ ੨॥੭॥ (ਪੰਨਾ ੧੨੪੦)

੧੦. 'ਸੁਰਤੇ' ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥ਸਲੋਕ ੨॥੭॥ (ਪੰਨਾ ੧੨੪੦)

[ਨਾਮਾ ਤੋਂ ਨਾਮੇ—ਨਾਮੇ ਨੂੰ, ਸਾਚਾ ਤੋਂ ਸਾਚੇ—ਸੱਚੇ ਵਾਹਿਗੁਰੂ ਨੂੰ, ਅੰਧੁਲਾ ਤੋਂ ਅੰਧੁਲੇ—ਅੰਨ੍ਹੇ ਨੂੰ, ਨਿਥਾਵਾ ਤੋਂ ਨਿਥਾਵੇ—ਨਿਥਾਵੇਂ ਨੂੰ, ਕਰਤਾ ਤੋਂ ਕਰਤੇ—ਕਰਤੇ ਨੂੰ, ਬ੍ਰਹਮਾ ਤੋਂ ਬ੍ਰਹਮੇ—ਬ੍ਰਹਮਾ ਨੂੰ, ਭੂਖਾ ਤੋਂ ਭੂਖੇ—ਭੁੱਖੇ ਨੂੰ, ਰਾਜਾ ਤੋਂ ਰਾਜੇ—ਰਾਜੇ ਲਈ, ਸੁਰਤਾ ਤੋਂ ਸੁਰਤੇ—ਸੁਰਤੀਸ਼ਰ ਲਈ।]

*(ਅ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਹਿ'*

ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥
'ਬਿਟਵਹਿ' ਰਾਮ ਰਮਊਆ ਲਾਵਾ ॥ਰਹਾਉ॥੩੩॥ (ਪੰਨਾ ੪੮੪)

[ਬਿਟਵਾ ਤੋਂ ਬਿਟਵਹਿ—ਬੇਟੇ ਨੂੰ।]

## ੧੧.੪.੨.੨. ਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਿ+ ਆ) ਲੱਗਿਆਂ*

੧. ਹਰਿ ਕੀ ਵਡਿਆਈ ਦੇਖਹੁ ਸੰਤਹੁ, ਹਰਿ 'ਨਿਮਾਣਿਆ' ਮਾਣੁ ਦੇਵਾਏ ॥੪॥੧੨॥ (ਪੰਨਾ ੭੩੫)

੨. ਚਉਥੈ ਪਹਰਿ ਸਬਾਹ ਕੈ, 'ਸੁਰਤਿਆ' ਉਪਜੈ ਚਾਉ ॥ਸਲੋਕ ੧॥੧੮॥ (ਪੰਨਾ ੧੪੬)

੩. 'ਨੀਧਰਿਆ' ਸਤਿਗੁਰ ਧਰ ਤੇਰੀ ॥
ਕਰਿ ਕਿਰਪਾ ਰਾਖਹੁ ਜਨ ਕੇਰੀ ॥੮॥੨੯॥ (ਪੰਨਾ ੮੬੯)

੪. 'ਨਿਚੀਜਿਆ' ਚੀਜ ਕਰੇ ਮੇਰਾ ਗੋਵਿੰਦੁ, ਤੇਰੀ ਕੁਦਰਤਿ ਕਉ ਕੁਰਬਾਣੁ ॥ਰਹਾਉ॥੬੨॥ (ਪੰਨਾ ੬੨੪)

੫. 'ਭੁਖਿਆ' ਦੇਇ ਨ ਮਰਦਿਆ ਰਖੈ ॥
ਅੰਧਾ ਝਗੜਾ ਅੰਧੀ ਸਥੈ ॥ਸਲੋਕ ੧॥੯॥ (ਪੰਨਾ ੧੨੪੧)

[ਨਿਮਾਣਾ ਤੋਂ ਨਿਮਾਣਿਆ—ਨਿਮਾਣੇ ਜੀਵਾਂ ਨੂੰ, ਸੁਰਤਾ ਤੋਂ ਸੁਰਤਿਆ—ਸੁਰਤੀਸ਼ਰਾਂ ਨੂੰ, ਨੀਧਰਾ ਤੋਂ ਨੀਧਰਿਆ—ਨਿਧਰੇ ਮਨੁੱਖਾਂ ਨੂੰ, ਨਿਚੀਜਾ ਤੋਂ ਨਿਚੀਜਿਆ—ਨਾਚੀਜ਼ ਮਨੁੱਖਾਂ ਨੂੰ, ਭੁਖਾ ਤੋਂ ਭੁਖਿਆ—ਭੁੱਖੇ ਮਨੁੱਖਾਂ ਨੂੰ।]

***ਨੋਟ :*** ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

## ੧੧.੪.੩.੧. ਿ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਕਵਨ ਗੁਨ 'ਪ੍ਰਾਨਪਤਿ' ਮਿਲਉ ਮੇਰੀ ਮਾਈ ॥ਰਹਾਉ॥੧੧੮॥ (ਪੰਨਾ ੨੦੪)

੨. 'ਹਰਿ' ਭਾਵੈ ਗੁਰ ਮੇਲਿ ਮਿਲਾਏ, ਹਰਿ ਤਾਰੇ ਜਗਤੁ ਸਬਾਇਆ ॥੭॥੨੧॥
(ਪੰਨਾ ੧੦੪੨)

੩. ਇਨ ਬਿਧਿ 'ਹਰਿ' ਮਿਲਿਐ ਵਰ ਕਾਮਨਿ, ਧਨ ਸੋਹਾਗੁ ਪਿਆਰੀ ॥੧॥੩॥
(ਪੰਨਾ ੧੧੯੮)

੪. 'ਮਾਰਵਾੜਿ' ਜੈਸੇ ਨੀਰੁ ਬਾਲਹਾ, ਬੇਲਿ ਬਾਲਹਾ ਕਰਹਲਾ ॥੧॥੩॥ (ਪੰਨਾ ੬੯੩)

੫. ਬੰਦਨਾ 'ਹਰਿ' ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥੫੫॥ (ਪੰਨਾ ੬੮੩)

[ਪ੍ਰਾਨਪਤਿ—ਪ੍ਰਾਨਪਤੀ ਨੂੰ, ਹਰਿ—ਹਰੀ ਨੂੰ, ਮਾਰਵਾੜਿ—ਮਾਰਵਾੜੀ ਨੂੰ।]

## ੧੧.੪.੪.੧. ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

### *(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਜੋ ਸਿਰੁ 'ਸਾਂਈ' ਨਾ ਨਿਵੈ, ਸੋ ਸਿਰੁ ਦੀਜੈ ਡਾਰਿ ॥ਸਲੋਕ ੧॥੧੫॥ (ਪੰਨਾ ੮੯)

੨. ਕਹਹੁ 'ਗੁਸਾਈ' ਮਿਲੀਐ ਕੇਹ ॥
ਜੋ ਬਿਬਰਜਤ ਤਿਸ ਸਿਉ ਨੇਹ ॥ਰਹਾਉ॥੯੮॥ (ਪੰਨਾ ੧੮੫)

੩. ਤੇ ਗੁਣ ਵਿਸਰਿ ਗਏ 'ਅਪਰਾਧੀ', ਮੈ ਬਉਰਾ ਕਿਆ ਕਰਉ ਹਰੇ ॥੨॥੮॥
(ਪੰਨਾ ੧੦੧੩)

[ਸਾਂਈ—ਸਾਈਂ ਨੂੰ, ਗੁਸਾਈ—ਗੁਸਾਈਂ ਨੂੰ, ਅਪਰਾਧੀ—ਅਪਰਾਧੀ ਨੂੰ।]

### *(ਅ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਐ' ਲਾਇਆਂ*

ਜਿਉ ਤਰੁਨਿ ਭਰਤ ਪਰਾਨ ॥
ਜਿਉ 'ਲੋਭੀਐ' ਧਨੁ ਦਾਨੁ ॥੭॥੨॥ (ਪੰਨਾ ੮੩੮)
[ਲੋਭੀਐ—ਲੋਭੀ ਮਨੁੱਖ ਨੂੰ।]

## ੧੧.੪.੪.੨. ੀ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ (ਆ) ਲੱਗਿਆਂ*

੧. ਸੰਤ ਜਨਾ ਮਿਲਿ 'ਭਾਈਆ' ਕਟਿਆੜਾ ਜਮਕਾਲੁ ॥੧॥੯੮॥ (ਪੰਨਾ ੫੨)

੨. ਸਚੁ ਮਿਲਿਆ ਤਿਨ 'ਸੋਫੀਆ' ਰਾਖਣ ਕਉ ਦਰਵਾਰੁ ॥੧॥੫॥ (ਪੰਨਾ ੧੫)

੩. ਸਚੁ ਮਿਲੈ 'ਸੰਤੋਖੀਆ', ਹਰਿ ਜਪਿ ਏਕੈ ਭਾਇ ॥੧॥੧੨॥ (ਪੰਨਾ ੧੮)

੪. ਤਲਬਾ ਪਉਸਨਿ 'ਆਕੀਆ', ਬਾਕੀ ਜਿਨ੍ਹਾ ਰਹੀ ॥ਸਲੋਕ ੨॥ਪਉੜੀ ੧੩॥
(ਪੰਨਾ ੯੫੩)

[ਭਾਈਆ—ਭਾਈਆਂ ਨੂੰ, ਸੋਫੀਆ—ਸੋਫੀਆਂ ਨੂੰ, ਸੰਤੋਖੀਆ—ਸੰਤੋਖੀਆਂ ਨੂੰ, ਆਕੀਆ—ਆਕੀਆਂ ਨੂੰ।]

***ਨੋਟ*** : ਅੰਤਲੇ ਸੂਰ ਦਾ ਉਚਾਰਣ ਨਾਸਕੀ।

## ੧੧.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

**ਕਹੁ ਨਾਨਕ ਜਿਨਿ 'ਪ੍ਰਿਉ' ਪਰਮੇਸਰੁ ਕਰਿ ਜਾਨਿਆ ॥**
**ਧੰਨੁ ਸਤੀ ਦਰਗਹ ਪਰਵਾਨਿਆ ॥੪॥੯॥** *(ਪੰਨਾ ੧੮੫)*

[ਪ੍ਰਿਉ—ਪ੍ਰਿਉ ਨੂੰ।]

*(ਅ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

੧. **'ਘਿਅ' ਪਟ ਭਾਂਡਾ ਕਹੈ ਨ ਕੋਇ ॥**
**ਐਸਾ ਭਗਤੁ ਵਰਨ ਮਹਿ ਹੋਇ ॥੩॥੨॥** *(ਪੰਨਾ ੭੨੧)*

੨. **ਧੰਨਿ ਸੁਹਾਗਨਿ ਜੋ 'ਪੀਅ' ਭਾਵੈ ॥੩॥੩੦॥** *(ਪੰਨਾ ੪੮੩)*

[ਘਿਅ—ਘਿਉ ਨੂੰ, ਪੀਅ—ਪੀਉ ਨੂੰ।]

*(ੲ) ਉ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ 'ਉ' ਦੇ ਬਦਲ ਵਿਚ 'ਇ'*

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥**
**ਗੁਰ ਕੀ ਮਤਿ 'ਜੀਇ' ਆਈ ਕਾਰਿ ॥੧॥੧॥** *(ਪੰਨਾ ੨੨੦)*

[ਜੀਇ—ਜੀਉ ਲਈ।]

*(ਸ) ਉ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ 'ਉ' ਦੇ ਬਦਲ ਵਿਚ 'ਵੈ'*

**ਹਉ ਬਲਿਹਾਰੀ ਸਾਚੇ 'ਨਾਵੈ' ॥**
**ਰਾਜੁ ਤੇਰਾ ਕਬਹੁ ਨ ਜਾਵੈ ॥੪॥੨॥** *(ਪੰਨਾ ੫੬੬)*

[ਸਾਚੇ ਨਾਵੈ—ਸਾਚੇ ਨਾਉ ਵਿਟਹੁ।]

## ੧੧.੪.੫.੨. ( ੁ)-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*( ੁ)-ਅੰਤਿਕ, ਪੁਲਿੰਗ ਨਾਂਵ ਦਾ ਅੰਤਲਾ ( ੁ) ਬਦਲ ਕੇ ( ੂ) ਹੋਇਆਂ*

**'ਪਸੂ' ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥੩॥੧॥** *(ਪੰਨਾ ੪੮੯)*

[ਪਸੁ ਤੋਂ ਪਸੂ—ਪਸ਼ੂਆਂ ਨੂੰ।]

## ੧੧.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਪਿਰੁ 'ਧਨ' ਭਾਵੈ, ਤਾ ਪਿਰ ਭਾਵੈ ਨਾਰੀ ਜੀਉ ॥੩॥੩॥** *(ਪੰਨਾ ੬੮੯)*

੨. **ਚੰਦਨ ਲੇਪ ਹੋਤ 'ਦੇਹ' ਕਉ, ਸੁਖੁ ਗਰਧਭ ਭਸਮ ਸੰਗੀਤਿ ॥੨॥੯॥** *(ਪੰਨਾ ੬੭੩)*

[ਧਨ—ਧਨ (ਜੀਵ-ਇਸਤਰੀ) ਨੂੰ।]

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ ( ੈ ) ਲੱਗਿਆਂ*

ਜੇ 'ਦੇਹੈ' ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥ਸਲੋਕ ੩॥੯॥ *(ਪੰਨਾ ੧੪੨)*

[ਦੇਹੈ—ਦੇਹ ਨੂੰ।]

*(ੲ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ 'ਹਿ' ਲੱਗਿਆਂ*

ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ 'ਧਨਹਿ' ਦਿਲਾਸਾ ਹੇ ॥੨॥੨॥ *(ਪੰਨਾ ੧੦੭੨)*

[ਧਨਹਿ—ਧਨ (ਜੀਵ-ਇਸਤਰੀ) ਨੂੰ।]

## ੧੧.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ 'ੀਅਨ' ਲੱਗਿਆਂ*

ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ 'ਅਖੀਅਨ' ਕਉ ਸੰਤੋਖੁ ਪ੍ਰਭ ਦਰਸਨ ॥ਰਹਾਉ॥੨੯॥ *(ਪੰਨਾ ੧੩੦੩)*

## ੧੧.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਸਿਧ, ਸਭਾ ਕਰਿ ਆਸਣਿ ਬੈਠੇ, ਸੰਤ 'ਸਭਾ' ਜੈਕਾਰੋ ॥੧॥ *(ਪੰਨਾ ੯੩੮)*

੨. ਸੰਤ 'ਸਭਾ' ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥੧੦॥ *(ਪੰਨਾ ੧੪੧੧)*

[ਸੰਤ ਸਭਾ—ਸੰਤ-ਸਭਾ ਨੂੰ।]

*(ਅ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਸੰਬੰਧਕੀ-ਪਦਾਂ ਸਹਿਤ*

੧. ਜਿਸੁ 'ਸੋਭਾ' ਕਉ ਕਰਹਿ ਭਲੀ ਕਰਨੀ ॥
ਸਾ ਸੋਭਾ ਭਜੁ ਹਰਿ ਕੀ ਸਰਨੀ ॥੨॥੧੯॥ *(ਪੰਨਾ ੨੮੮)*

੨. ਸੰਤ 'ਸਭਾ' ਕਉ ਸਦਾ ਜੈਕਾਰੁ ॥
ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥੪॥੯੦॥ *(ਪੰਨਾ ੧੮੩)*

੩. ਓਹ 'ਬੇਲਾ' ਕਉ ਹਉ ਬਲਿ ਜਾਉ ॥
ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥ਰਹਾਉ॥੧੨੯॥ *(ਪੰਨਾ ੧੯੧)*

***ਨੋਟ :*** 'ਬੇਲਾ' ਇਸਤਰੀ-ਲਿੰਗ ਨਾਂਵ ਹੈ।

## ੧੧.੪.੧੦.੧ ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

ਜਿਉ 'ਤਰੁਨਿ' ਭਰਤ ਪਰਾਨ ॥
ਜਿਉ ਲੋਭੀਐ ਧਨੁ ਦਾਨੁ ॥੭॥੨॥ *(ਪੰਨਾ ੮੩੮)*

[ਤਰੁਨਿ—ਤਰੁਨੀ ਲਈ।]

### ੧੧.੪.੧੧.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ, ਹਰਿ ਰੰਗੁ 'ਤੁਰੀ' ਚੜਾਇਆ ॥੩॥੫॥

*(ਪੰਨਾ ੫੭੫)*

੨. ਪਾਰਜਾਤੁ 'ਗੋਪੀ' ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ ॥ਸਲੋਕ ੨॥੧੩॥

*(ਪੰਨਾ ੪੭੦)*

੩. ਜਿਉ 'ਚਕਵੀ' ਸੂਰਜ ਆਸ ॥
ਨਾਨਕ ਚਰਨ ਪਿਆਸ ॥੬॥੨॥ *(ਪੰਨਾ ੮੩੮)*

[ਤੁਰੀ—ਤੁਰੀ (ਘੋੜੀ) ਨੂੰ, ਗੋਪੀ—ਗੋਪੀ ਲਈ, ਚਕਵੀ—ਚਕਵੀ ਨੂੰ।]

*(ਅ) ਿ-ਅੰਤਿਕ, ਇਸਤਰੀ-ਲਿੰਗ ਨਾਂਵ, ਸੰਪ੍ਰਦਾਨ ਕਾਰਕ ਦੇ ਸੰਬੰਧਕੀ-ਪਦਾਂ ਸਹਿਤ*

੧. ਗੁਰ ਕੀ 'ਬਾਣੀ' ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ ॥੧॥੩੦॥

*(ਪੰਨਾ ੧੧੭੭)*

੨. ਦੇਵ ਕਲੀ 'ਲਖਿਮੀ' ਕਉ ਕਰਹਿ ਜੈਕਾਰੁ ॥
ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥੧੧॥੨॥ *(ਪੰਨਾ ੧੧੫੪)*

### ੧੧.੪.੧੨.੧. ( ੁ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( ੁ)-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

ਫਰੀਦਾ ਖਿੰਥੜਿ ਮੇਖਾ ਅਗਲੀਆ 'ਜਿੰਦੁ' ਨ ਕਾਈ ਮੇਖ ॥੪੭॥ *(ਪੰਨਾ ੧੩੮੦)*

[ਜਿੰਦੁ—ਜਿੰਦ ਨੂੰ।]

## ੧੨. ਅਪਾਦਾਨ ਕਾਰਕ (Ablative Case)

### ੧੨.੧. ਅਪਾਦਾਨ ਕਾਰਕ—ਲੱਛਣ

'ਅਪਾਦਾਨ' ਦਾ ਅਰਥ ਹੈ—'ਲੈਣਾ'।

"ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਤੋਂ ਕੋਈ ਚੀਜ਼ ਅੱਡ ਕੀਤੀ ਜਾਵੇ ਜਾਂ ਜਿਸ ਅਸਥਾਨ ਤੋਂ ਕ੍ਰਿਆ ਦੁਆਰਾ ਪ੍ਰਗਟ ਕੀਤੇ ਕੰਮ ਦਾ ਅਰੰਭ ਹੋਵੇ, ਉਸ ਵਿਅਕਤੀ, ਵਸਤੂ ਜਾਂ ਅਸਥਾਨ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ/ਪੜਨਾਂਵ ਅਪਾਦਾਨ ਕਾਰਕ ਵਿਚ ਹੁੰਦਾ ਹੈ।"

### ੧੨.੨. (ੳ) ਉਦਾਹਰਣਾਂ

- ਮੈਂ 'ਘਰ ਤੋਂ' (ਘਰੋਂ) ਸਿੱਧਾ ਗੁਰਦੁਆਰਾ ਸਾਹਿਬ ਗਿਆ।

- ਮੇਰੇ 'ਘਰ ਤੋਂ' ਗੁਰਦੁਆਰਾ ਸਾਹਿਬ ਇਕ ਮੀਲ ਹੈ।
- ਮੇਰੀ ਅਰਦਾਸ ਹੈ, ਵਾਹਿਗੁਰੂ 'ਮਨ ਤੋਂ' ਨਾ ਵਿਸਰੇ।
- ਆਤਮ-ਅਨੰਦ 'ਸਤਿਗੁਰੂ ਤੋਂ' (ਪਾਸੋਂ) ਹੀ ਪ੍ਰਾਪਤ ਹੋ ਸਕਦਾ ਹੈ।
- ਮਨਮੁਖਾਂ 'ਨਾਲੋਂ' ਟੁੱਟੀ ਹੀ ਭਲੀ।
- ਮੈਂ 'ਹਿਰਦਿਓਂ' ਤੁਹਾਡਾ ਧੰਨਵਾਦੀ ਹਾਂ।
- ਉਹ 'ਦਿਲੋਂ' ਖੋਟਾ ਹੈ।

## (ਅ) ਅਪਾਦਾਨ ਕਾਰਕ ਦੇ ਸੰਬੰਧਕੀ-ਪਦ

ਤੋਂ, ਪਾਸੋਂ, ਨਾਲੋਂ, ਅਪਾਦਾਨ ਕਾਰਕ ਦੇ ਸੰਬੰਧਕੀ-ਪਦ ਹਨ ਅਤੇ ਆਮ ਬੋਲ-ਚਾਲ ਵਿਚ ਓਂ (ੋਂ) ਨਾਂਵ ਨਾਲ ਸੰਮਿਲਤ ਹੋਣ ਵਾਲਾ ਸੰਬੰਧ-ਸੂਚਕ ਚਿੰਨ੍ਹ ਹੈ। ਗੁਰਬਾਣੀ ਵਿਚ 'ਤੋਂ' ਦੀ ਬਜਾਏ 'ਤੇ' ਸੰਬੰਧਕੀ-ਪਦ ਦੀ ਅਪਾਦਾਨ ਕਾਰਕ ਵਜੋਂ ਵਰਤੋਂ ਕੀਤੀ ਮਿਲਦੀ ਹੈ। 'ਨਾਲੋਂ' ਅਤੇ 'ਪਾਸੋਂ' ਸ਼ਬਦ ਗੁਰਬਾਣੀ ਵਿਚ 'ਨਾਲਹੁ' ਅਤੇ 'ਪਾਸਹੁ', ਦੋ-ਸੰਧੀ ਸੁਰ-ਰੂਪ ਵਿਚ ਮਿਲਦੇ ਹਨ ਅਤੇ ਇਹਨਾਂ ਦਾ ਉਚਾਰਣ ਵੀ ਇਹਨਾਂ ਦੇ ਬਦਲਵੇਂ ਅਜੋਕੇ ਇਕਹਿਰੇ ਰੂਪ ਤੋਂ ਵਿਭਿੰਨ ਹੈ। ਗੁਰਬਾਣੀ ਵਿਚ ਇਸ ਕਾਰਕ ਦੇ ਕਈ ਹੋਰ ਸੰਬੰਧਕੀ-ਪਦ ਵੀ ਮਿਲਦੇ ਹਨ; ਜਿਵੇਂ : ਦੂੰ (ਡੂੰ), ਕੰਨਹੁ, ਸਿਉ, ਸੈ (ਸੇ), ਥੇਂ, ਆਦਿ। ਗੁਰਬਾਣੀ ਵਿਚ ਨਾਂਵਾਂ ਨਾਲ ਸੰਮਿਲਤ ਹੋਣ ਵਾਲਾ ਅਪਾਦਾਨ ਕਾਰਕ ਦਾ ਕਾਰਕ-ਚਿੰਨ੍ਹ 'ਹੁ' ਵਰਤਿਆ ਮਿਲਦਾ ਹੈ, ਜਿਸ ਦਾ ਉਚਾਰਣ ਨਾਸਕੀ ਹੁੰਦਾ ਹੈ। ਕਿਤੇ ਕਿਤੇ 'ਉ' ਜਾਂ 'ੁ' ਵੀ ਵਰਤਿਆ ਮਿਲਦਾ ਹੈ।

*ਨੋਟ :* 'ਤੋਂ' ਸੰਬੰਧਕੀ-ਪਦ ਦੀ ਵਰਤੋਂ ਅਜੋਕੀ ਭਾਸ਼ਾ ਵਿਚ ਤੇ ਸੰਪ੍ਰਦਾਨ ਕਾਰਕ ਵਿਚ ਵੀ ਕੀਤੀ ਜਾਂਦੀ ਹੈ; ਜਿਵੇਂ :

ਮੈਂ ਗੁਰੂ ਤੋਂ ਕੁਰਬਾਨ ਜਾਂਦਾ ਹਾਂ।

ਇਸ ਵਾਕ ਨੂੰ ਹੋਰ ਰੂਪ ਵਿਚ ਵੀ ਲਿਖਿਆ ਜਾਂਦਾ ਹੈ :

- ਮੈਂ ਗੁਰੂ ਨੂੰ ਕੁਰਬਾਨ ਜਾਂਦਾ ਹਾਂ।
- ਮੈਂ ਗੁਰੂ ਉਪਰੋਂ ਕੁਰਬਾਨ ਜਾਂਦਾ ਹਾਂ।
- ਮੈਂ ਗੁਰੂ ਵਿਟਹੁ ਕੁਰਬਾਨ ਜਾਂਦਾ ਹਾਂ।

ਹਰ ਹਾਲਤ ਵਿਚ ਉਪਰੋਕਤ ਕਥਨ ਦਾ ਭਾਵ ਇਹ ਹੈ ਕਿ ਮੈਂ ਗੁਰੂ ਨੂੰ ਆਪਾ ਸਮਰਪਣ ਕਰਦਾ ਹਾਂ। ਜਿਸ ਨੂੰ ਕੁਝ ਸਮਰਪਣ ਕੀਤਾ ਜਾਵੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਸੰਪ੍ਰਦਾਨ ਕਾਰਕ ਵਿਚ ਹੁੰਦਾ ਹੈ। ਇਸ ਦੇ ਉਲਟ ਜਿਸ ਤੋਂ ਕੁਝ ਲਿਆ ਜਾਏ ਜਾਂ ਅੱਡ ਕੀਤਾ ਜਾਏ, ਉਸ ਦਾ ਵਾਚਕ ਨਾਂਵ ਅਪਾਦਾਨ ਕਾਰਕ ਵਿਚ ਹੁੰਦਾ ਹੈ; ਜਿਵੇਂ :

ਮੈਂ ਗੁਰੂ ਤੋਂ ਆਤਮ-ਦਾਨ ਮੰਗਦਾ ਹਾਂ।

## ੧੨.੨.੧. ਗੁਰਬਾਣੀ ਵਿਚਲੇ ਅਪਾਦਾਨ ਕਾਰਕ ਦੇ ਸੰਬੰਧਕੀ-ਪਦਾਂ ਦੀਆਂ ਉਦਾਹਰਣਾਂ

ਗੁਰਬਾਣੀ ਵਿਚ ਆਏ ਅਪਾਦਾਨ ਕਾਰਕ ਦੇ ਸੰਬੰਧਕੀ-ਪਦਾਂ ਦੀਆਂ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ:

੧. **ਗੁਰ 'ਤੇ' ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥੫॥੨॥** *(ਪੰਨਾ ੮੩੨)*

੨. **ਗੁਰੂ 'ਪਾਸਹੁ' ਫਿਰਿ ਚੇਲਾ ਖਾਇ ॥**
**ਤਾਮਿ ਪਰੀਤਿ ਵਸੈ ਘਰਿ ਆਇ ॥੨॥੪॥** *(ਪੰਨਾ ੩੪੯)*

੩. **ਨਾਨਕ ਮਨਮੁਖਾ 'ਨਾਲਹੁ' ਤੁਟੀਆ ਭਲੀ,**
**ਜਿਨਾ ਮਾਇਆ ਮੋਹਿ ਪਿਆਰੁ ॥ਸਲੋਕ ੧॥੨॥** *(ਪੰਨਾ ੫੪੯)*

੪. **ਜਲ 'ਵਿਚਹੁ' ਬਿੰਬੁ ਉਠਾਲਿਓ, ਜਲ ਮਾਹਿ ਸਮਾਈਆ ॥ਪਉੜੀ॥੬॥**
*(ਪੰਨਾ ੧੦੯੬)*

੫. **ਇਹ ਬੁਧਿ ਪਾਈ ਮੈ ਸਾਧੂ 'ਕੰਨਹੁ', ਲੇਖੁ ਲਿਖਿਓ ਧੁਰਿ ਮਾਥੈ ॥੨॥੧੮॥**
*(ਪੰਨਾ ੭੧੫)*

੬. **ਯਾਰ ਵੇ ਹਿਕ 'ਡੂੰ' ਹਿਕਿ ਚਾੜੈ, ਹਉ ਕਿਸੁ ਚਿਤੇਹੀਆ ॥**
**ਹਿਕ 'ਦੂੰ' ਹਿਕਿ ਚਾੜੇ ਅਨਿਕ ਪਿਆਰੇ, ਨਿਤ ਕਰਦੇ ਭੋਗ ਬਿਲਾਸਾ ॥੨॥੧॥**
*(ਪੰਨਾ ੭੦੩)*

੭. **ਮਹਾ ਮਾਈ ਕੀ ਪੂਜਾ ਕਰੈ ॥**
**ਨਰ 'ਸੈ' ਨਾਰਿ ਹੋਇ ਅਉਤਰੈ ॥੩॥੬॥** *(ਪੰਨਾ ੮੭੪)*

੮. **ਬਿਖੁ 'ਸੇ' ਅੰਮ੍ਰਿਤ ਭਏ, ਗੁਰਮਤਿ ਬੁਧਿ ਪਾਈ ॥੫॥੨॥** *(ਪੰਨਾ ੫੬੫)*

੯. **ਹਮ ਨੀਚ 'ਸੇ' ਊਤਮ ਭਏ, ਹਰਿ ਕੀ ਸਰਣਾਈ ॥੪॥੨॥** *(ਪੰਨਾ ੫੬੫)*

੧੦. **ਆਸਾ ਮਨਸਾ ਪੂਰਨ ਹੋਵੈ, ਪਾਵਹਿ ਸਗਲ ਨਿਧਾਨ ਗੁਰ 'ਸਿਉ' ॥ਰਹਾਉ॥੩੯॥**
*(ਪੰਨਾ ੮੯੫)*

੧੧. **ਜੇ ਆਪਿ ਪਰਖ ਨ ਆਵਈ,**
**ਤਾਂ ਪਾਰਖੀਆ 'ਥਾਵਹੁ' ਲਇਉ ਪਰਖਾਇ ॥ਸਲੋਕ ੧॥੩੨॥** *(ਪੰਨਾ ੧੨੪੯)*

੧੨. **ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ, ਕਹੁ ਕਿਥੈ ਹਰਿ 'ਪਹੁ' ਨਸੀਐ ॥੧॥੫੭॥**
*(ਪੰਨਾ ੧੭੦)*

੧੩. **ਸਗਲ ਭਵਨ ਧਾਰੇ, ਏਕ 'ਥੇਂ' ਕੀਏ ਬਿਸਥਾਰੇ,**
**ਪੂਰਿ ਰਹਿਓ ਸ੍ਰਬ ਮਹਿ, ਆਪਿ ਹੈ ਨਿਰਾਰੇ ॥੩॥** *(ਪੰਨਾ ੧੩੮੫)*

੧੪. **ਗੋਸਾਈ ਮਿਹੰਡਾ ਇਠੜਾ ॥**
**ਅੰਮ ਅਬੇ 'ਥਾਵਹੁ' ਮਿਠੜਾ ॥੧॥੨੯॥** *(ਪੰਨਾ ੭੩)*

*ਨੋਟ:* ਉਪਰੋਕਤ ਤੁਕਾਂ ਵਿਚ ਆਏ ਅਪਾਦਾਨ ਕਾਰਕ ਦੇ ਸੰਬੰਧਕੀ-ਪਦਾਂ ਵਿੱਚੋਂ 'ਪਾਸਹੁ', 'ਨਾਲਹੁ', 'ਵਿਚਹੁ', 'ਕੰਨਹੁ', 'ਸਿਉ', 'ਥਾਵਹੁ' ਦੇ ਅੰਤਲੇ ਸੂਰਾਂ ਦਾ ਉਚਾਰਣ ਨਾਸਕੀ ਹੈ।

## ੧੨.੩. ਅਪਾਦਾਨ ਕਾਰਕ ਦੀ ਕਾਰਕ ਰੂਪ-ਸਾਧਨਾ

| *ਨਾਂਵ-ਸ਼ਬਦਾਂ ਦੇ ਅੰਤਲੇ ਸੁਰ ਦੇ ਆਧਾਰ 'ਤੇ ਸੰਬੰਧਤ ਰੂਪ ਸ਼੍ਰੇਣੀ* | *ਪੁਲਿੰਗ ਨਾਂਵ* | *ਇਸਤਰੀ-ਲਿੰਗ* |
|---|---|---|
| **੧. ਮੁਕਤਾ-ਅੰਤਿਕ ਨਾਂਵ** | | |
| ਇਕ-ਵਚਨ | ਿ / ਧੁਰਿ; ਹੁ* / ਮਨਹੁ; ਾਹੁ* / ਧੁਰਾਹੁ; ਹਿ / ਮਨਹਿ; ੌ / ਮੁਹੌ | ਹੁ / ਕਪਾਹਹੁ; ੌ* / ਜੀਭੌ, ਟੰਗੋਂ |
| ਬਹੁ-ਵਚਨ | ਹੁ* / ਸੂਖਹੁ; ੀ* / ਨੈਨੀ | |
| **੨. ਾ-ਅੰਤਿਕ ਨਾਂਵ** | | |
| ਇਕ-ਵਚਨ | ਅੰਤਲੇ 'ਾ' ਦੇ ਬਦਲ ਵਿਚ 'ਿਅਹੁ'* / 'ਖੋਟਾ' ਤੋਂ 'ਖੋਟਿਅਹੁ' | ਮੂਲ-ਰੂਪ / ਜਿਹਵਾ |
| ਬਹੁ-ਵਚਨ | ਅੰਤਲੇ 'ਾ' ਦੇ ਬਦਲ ਵਿਚ 'ੀ'* ਅਤੇ ਵੱਖਰੇ ਤੌਰ 'ਤੇ 'ਹੂ' ਲੱਗਿਆਂ / 'ਵਡਾ' ਤੋਂ 'ਵਡੀ ਹੂ' | |
| **੩. ਿ-ਅੰਤਿਕ ਨਾਂਵ** | | |
| ਇਕ-ਵਚਨ | — | — |
| ਬਹੁ-ਵਚਨ | — | — |
| **੪. ੀ-ਅੰਤਿਕ ਨਾਂਵ** | | |
| ਇਕ-ਵਚਨ | — | ਅਹੁ* / ਰਤੀਅਹੁ; ਓ* / ਗਾਠੜੀਓ |
| ਬਹੁ-ਵਚਨ | — | — |
| **੫. ਉ-ਅੰਤਿਕ ਨਾਂਵ** | | |
| ਇਕ-ਵਚਨ | ਅੰਤਲੇ 'ਉ' ਦੇ ਬਦਲ ਵਿਚ: ਅਹੁ* / 'ਜੀਉ' ਤੋਂ ਜੀਅਹੁ; ੈ / ਭਉ ਤੋਂ ਭੈ | ਸੰਬੰਧਕ ਸਹਿਤ / ਬਿਖੁ ਤੇ; ਸਸੂ ਤੇ |
| ਬਹੁ-ਵਚਨ | — | — |
| **੬. ( ੂ )-ਅੰਤਿਕ ਨਾਂਵ** | | |
| ਇਕ-ਵਚਨ | — | — |
| ਬਹੁ-ਵਚਨ | — | — |

*ਇਹਨਾਂ ਸੁਰਾਂ ਦਾ ਉਚਾਰਣ ਨਾਸਕੀ ਹੈ।

## ੧੨.੪. ਗੁਰਬਾਣੀ ਦੀਆਂ ਉਦਾਹਰਣਾਂ

### ੧੨.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਿ) ਲੱਗਿਆਂ*

੧. 'ਦੇਸਿ' 'ਪਰਦੇਸਿ' ਧਨੁ ਚੋਰਾਇ, ਆਣਿ ਮੁਹਿ ਪਾਇਆ ॥ਪਉੜੀ ੩੨॥ *(ਪੰਨਾ ੧੨੪੯)*

੨. ਹਿਰਦੈ ਨਾਮੁ ਦੁਬਿਧਾ 'ਮਨਿ' ਭਾਗੀ, ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥ਰਹਾਉ॥੧੫॥ *(ਪੰਨਾ ੧੧੩੧)*

੩. ਜਿਨ ਮਸਤਕਿ 'ਧੁਰਿ' ਹਰਿ ਲਿਖਿਆ, ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥੧॥੧੯॥ *(ਪੰਨਾ ੪੫੦)*

੪. ਜੈ 'ਤਨਿ' ਬਾਣੀ ਵਿਸਰਿ ਜਾਇ ॥
ਜਿਉ ਪਕਾ ਰੋਗੀ ਵਿਲਲਾਇ ॥੧॥੫॥ *(ਪੰਨਾ ੬੬੧)*

[ਦੇਸਿ—ਦੇਸ ਤੋਂ, ਪਰਦੇਸਿ—ਪਰਦੇਸ ਤੋਂ, ਮਨਿ—ਮਨ ਤੋਂ, ਧੁਰਿ—ਧੁਰ ਤੋਂ, ਤਨਿ—ਤਨ ਤੋਂ।]

*(ਅ) ਮੁਕਤਾ-ਅੰਤਿਕ, ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹੁ' ਲੱਗਿਆਂ*

੧. ਜੀਅਹੁ ਮੈਲੇ 'ਬਾਹਰਹੁ' ਨਿਰਮਲ ॥
'ਬਾਹਰਹੁ' ਨਿਰਮਲ ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ 'ਮਨਹੁ' ਵਿਸਾਰਿਆ ॥੧੯॥ *(ਪੰਨਾ ੯੧੯)*

੨. ਪਾਰਬ੍ਰਹਮਿ ਜਿਸੁ ਕੀਨੀ ਦਇਆ ॥
ਬਾਹ ਪਕੜਿ 'ਰੋਗਹੁ' ਕਢਿ ਲਇਆ ॥੪॥੨੦॥ *(ਪੰਨਾ ੧੧੪੧)*

੩. 'ਸਚਹੁ' ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥੫॥੧੪॥ *(ਪੰਨਾ ੬੨)*

੪. ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥
'ਮੂਲਹੁ' ਭੁਲਾ ਜਨਮੁ ਗਵਾਏ ॥੨॥੩॥ *(ਪੰਨਾ ੬੬੪)*

੫. ਘਾਲਿ ਖਾਇ ਕਿਛੁ 'ਹਥਹੁ' ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥ਸਲੋਕ ੧॥੨੨॥ *(ਪੰਨਾ ੧੨੪੫)*

੬. ਜਮਕਾਲੁ 'ਸਿਰਹੁ' ਨ ਉਤਰੈ, ਤ੍ਰਿਬਿਧਿ ਮਨਸਾ ॥ਪਉੜੀ॥੫॥ *(ਪੰਨਾ ੧੪੦)*

੭. 'ਪਰੇਤਹੁ' ਕੀਤੋਨੁ ਦੇਵਤਾ, ਤਿਨਿ ਕਰਣੈਹਾਰੇ ॥ਸਲੋਕ ੨॥੨੦॥ *(ਪੰਨਾ ੩੨੩)*

੮. ਪਾਰਬ੍ਰਹਮ ਗੁਰਦੇਵ, ਨੀਚਹੁ ਉਚ ਥਪੇ ॥ਪਉੜੀ॥੧੯॥ *(ਪੰਨਾ ੭੧੦)*

੯. 'ਮੁਖਹੁ' ਅਲਾਏ ਹਭ, ਮਰਣੁ ਪਛਾਣੰਦੋ ਕੋਇ ॥ਸਲੋਕ ੧॥੧੫॥ *(ਪੰਨਾ ੧੦੯੯)*

੧੦. ਜੋ ਤਿਸੁ ਭਾਵੈ ਨਾਨਕਾ, 'ਕਾਗਹੁ' ਹੰਸੁ ਕਰੇਇ ॥ਸਲੋਕ ੨॥ਪਉੜੀ੨੦॥ *(ਪੰਨਾ ੯੧)*

੧੧. 'ਨਾਕਹੁ' ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ ॥੪॥੪॥ *(ਪੰਨਾ ੪੭੬)*

[ਬਾਹਰਹੁ—ਬਾਹਰ ਤੋਂ, ਮਨਹੁ—ਮਨ ਤੋਂ, ਰੋਗਹੁ—ਰੋਗ ਤੋਂ, ਸਚਹੁ—ਸਚ ਤੋਂ, ਮੂਲਹੁ—ਮੂਲ ਤੋਂ, ਹਥਹੁ—ਹੱਥ ਤੋਂ, ਸਿਰਹੁ—ਸਿਰ ਤੋਂ, ਪਰੇਤਹੁ—ਪਰੇਤ ਤੋਂ, ਨੀਚਹੁ—ਨੀਚ ਤੋਂ, ਮੁਖਹੁ—ਮੁਖ ਤੋਂ, ਕਾਗਹੁ—ਕਾਗ ਤੋਂ, ਨਾਕਹੁ—ਨਕ ਤੋਂ।]

***ਨੋਟ :*** (੧) ਅਪਾਦਾਨ ਕਾਰਕ ਦੇ ਚਿੰਨ੍ਹ 'ਹੁ' ਦਾ ਉਚਾਰਣ ਨਾਸਕੀ।

(੨) ਉਪਰੋਕਤ ਸਾਰੇ ਅਪਾਦਾਨ ਕਾਰਕ-ਨਾਂਵ ਦੋ-ਸੰਧੀ ਸੁਰ ਵਾਲੇ ਹਨ। ਇਹਨਾਂ ਦਾ ਅਜੋਕਾ ਇਕਹਿਰੇ-ਸੁਰ ਵਾਲਾ ਰੂਪ ਬਾਹਰੋਂ, ਮਨੋਂ, ਰੋਗੋਂ, ਸਚੋਂ, ਮੂਲੋਂ, ਹਥੋਂ, ਸਿਰੋਂ, ਪਰੇਤੋਂ, ਨੀਚੋਂ, ਮੁਖੋਂ, ਕਾਗੋਂ, ਨਾਕੋਂ ਹੈ। ਦੋਹਾਂ ਰੂਪਾਂ ਦੇ ਉਚਾਰਣ ਵਿਚ ਪਰਸਪਰ ਫ਼ਰਕ ਹੈ। ਇਕ ਦੋ ਸ਼ਬਦਾਂ ਦਾ ਵੰਨਗੀ-ਮਾਤ੍ਰ ਧੁਨੀ-ਚਿਤ੍ਰ ਥੱਲੇ ਦਿੱਤਾ ਜਾਂਦਾ ਹੈ :

| *ਪੁਰਾਤਨ ਰੂਪ ਦਾ ਧੁਨੀ-ਚਿਤ੍ਰ* | *ਅਜੋਕੇ ਰੂਪ ਦਾ ਧੁਨੀ-ਚਿਤ੍ਰ* |
|---|---|
| ਮਨਹੁ — / ਮ ਅ ਨ ਹ ਉਂ/ | ਮਨੋਂ — / ਮ ਅ ਨ ਓਂ/ |
| ਸਚਹੁ — / ਸ ਅ ਚ ਹ ਉਂ/ | ਸਚੋਂ — / ਸ ਅ ਚ ਓਂ/ |

(੩) 'ਹੁ' ਦੇ ਬਦਲ ਵਿਚ 'ਉ' ਦੀ ਵਰਤੋਂ ਵੀ ਗੁਰਬਾਣੀ ਅੰਦਰ ਦ੍ਰਿਸ਼ਟੀ-ਗੋਚਰ ਹੁੰਦੀ ਹੈ :

**'ਹੁ' ਦੇ ਬਦਲ ਵਿਚ 'ਉ'**

੧. **'ਕਾਗਉ' ਹੋਇ ਨ ਊਜਲਾ,
ਲੋਹੇ ਨਾਵ ਨ ਪਾਰੁ ॥ਸਲੋਕ ੧॥੧੦॥** *(ਪੰਨਾ ੧੦੮੯)*

੨. **'ਲੋਹਉ' ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥੨॥੬॥** *(ਪੰਨਾ ੧੩੯੯)*

[ਕਾਗਉ—ਕਾਗ ਤੋਂ, ਲੋਹਉ—ਲੋਹ ਤੋਂ।]

***ਨੋਟ :*** ਅੰਤਲੇ ਸੁਰ 'ਉ' ਦਾ ਉਚਾਰਣ ਨਾਸਕੀ।

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਾਹੁ' ਜਾਂ 'ਾਹੂ' ਲੱਗਿਆਂ*

੧. **ਆਇਆ ਮਰਣੁ 'ਧੁਰਾਹੁ', ਹਉਮੈ ਰੋਈਐ ॥੧॥੬੪॥** *(ਪੰਨਾ ੩੬੯)*

੨. **ਭਲੀ ਸਰੀ ਜਿ ਉਬਰੀ, ਹਉਮੈ ਮੁਈ 'ਘਰਾਹੁ' ॥੧॥੧੧॥** *(ਪੰਨਾ ੧੮)*

੩. **ਪਾਇਆ ਰਤਨੁ 'ਘਰਾਹੁ', ਦੀਵਾ ਬਾਲਿਆ ॥ਪਉੜੀ॥੨੪॥** *(ਪੰਨਾ ੧੪੯)*

੪. **ਸਰਬ ਜੀਆ ਸਿਰਿ ਲੇਖੁ 'ਧੁਰਾਹੂ', ਬਿਨੁ ਲੇਖੈ ਨਹੀ ਕੋਈ ਜੀਉ ॥੧॥੧੧॥** *(ਪੰਨਾ ੫੯੮)*

੫. **ਮਸਕਤਿ ਲਹਹੁ ਮਜੂਰੀਆ, ਮੰਗਿ ਮੰਗਿ ਖਸਮ 'ਦਰਾਹੁ' ॥ਸਲੋਕ ੧॥੧੦॥** *(ਪੰਨਾ ੭੮੮)*

[ਧੁਰਾਹੁ—ਧੁਰ ਤੋਂ, ਘਰਾਹੁ—ਘਰ ਤੋਂ, ਧੁਰਾਹੂ—ਧੁਰ ਤੋਂ, ਦਰਾਹੁ—ਦਰ ਤੋਂ।]

***ਨੋਟ :*** ਅੰਤਲੇ ਸੁਰ ਦਾ ਉਚਾਰਣ ਨਾਸਕੀ।

### *(ਸ) ਮੁਕਤਾ-ਅੰਤਿਕ, ਸ਼ਬਦਾਂ ਦੇ ਅੰਤ ਵਿਚ ( ੌ ) ਦੀ ਵਰਤੋਂ*

੧. **'ਮੁਹੌ' ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥੪॥ਜਪੁਜੀ॥** *(ਪੰਨਾ ੨)*

੨. **ਨਾਨਕ ਜੇ ਕੋ 'ਆਪੌ' ਜਾਣੈ ਅਗੈ ਗਇਆ ਨਾ ਸੋਹੈ ॥੨੧॥** *(ਪੰਨਾ ੫)*

੩. **ਇਕ ਦੂ 'ਜੀਭੌ' ਲਖ ਹੋਹਿ ਲਖ ਹੋਵਹਿ ਲਖ ਵੀਸ ॥੩੨॥ਜਪੁਜੀ॥** *(ਪੰਨਾ ੭)*

੪. **'ਸਬਦੌ' ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥੧॥੩੬॥** *(ਪੰਨਾ ੪੨੯)*

[ਮੁਹੌ—ਮੂੰਹ ਤੋਂ, ਆਪੌ—ਆਪਣੇ ਆਪ ਤੋਂ, ਜੀਭੌ—ਜੀਭ ਤੋਂ, ਸਬਦੌ—ਸ਼ਬਦ (ਬੋਲ-ਬਾਣੀ) ਤੋਂ।]

*ਨੋਟ :* (੧) ਉਪਰੋਕਤ ਉਦਾਹਰਨਾਂ ਅੰਦਰ (ੋ) ਦੀ ਵਰਤੋਂ ਨਾਂਵ ਸ਼ਬਦਾਂ ਨਾਲ ਵੀ ਹੈ ਅਤੇ ਪੜਨਾਂਵ ਨਾਲ ਵੀ, ਇਹਨਾਂ ਵਿਚ ਪੁਲਿੰਗ ਨਾਂਵ ਵੀ ਹਨ ਅਤੇ ਇਸਤਰੀ-ਲਿੰਗ ਨਾਂਵ ਵੀ।

(੨) ਕੁਝ ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਉਪਰੋਕਤ ਸ਼ਬਦਾਂ ਨਾਲ (ੋ) ਦੀ ਬਜਾਏ (ੑ) ਚਿੰਨ੍ਹ ਦੀ ਵਰਤੋਂ ਦ੍ਰਿਸ਼ਟੀ-ਗੋਚਰ ਹੁੰਦੀ ਹੈ। **ਇਹ ਮਸਲਾ ਵਧੇਰੇ ਖੋਜ-ਤਲਬ ਹੈ ਅਤੇ ਪੰਥਕ ਪੱਧਰ 'ਤੇ ਖੋਜ ਕਰ ਕੇ ਨਿਰਣਾ ਲਏ ਜਾਣ ਦੀ ਲੋੜ ਹੈ।**

*(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹਿ' ਲੱਗਿਆਂ*

੧. **ਉਰਝਿ ਪਰੇ ਜੋ ਛੋਡਿ ਛਡਾਨਾ॥**
**ਦੇਵਨਹਾਰੁ 'ਮਨਹਿ' ਬਿਸਰਾਨਾ॥ਪਉੜੀ॥੬॥** *(ਪੰਨਾ ੨੫੧)*

੨. **ਰੋਵਹਿ 'ਪਿਰਹਿ' ਵਿਛੁੰਨੀਆ, ਮੈ ਪਿਰੁ ਸਚੜਾ ਹੈ ਸਦਾ ਨਾਲੇ॥੧॥੩॥** *(ਪੰਨਾ ੫੮੪)*
[ਮਨਹਿ—ਮਨ ਤੋਂ, ਪਿਰਹਿ—ਪਿਰ ਤੋਂ।]

## ੧੨.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹੁ' ਲੱਗਿਆਂ*

੧. **ਨਾਕਹੁ ਕਾਟੀ 'ਕਾਨਹੁ' ਕਾਟੀ, ਕਾਟਿ ਕੂਟਿ ਕੈ ਡਾਰੀ॥੪॥੪॥** *(ਪੰਨਾ ੪੭੬)*

੨. **ਬਹੁ 'ਸਾਦਹੁ' ਦੂਖੁ ਪਰਾਪਤਿ ਹੋਵੈ॥**
**'ਭੋਗਹੁ' ਰੋਗ ਸੁ ਅੰਤਿ ਵਿਗੋਵੈ॥੭॥੧੪॥** *(ਪੰਨਾ ੧੦੩੪)*

੩. **ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ॥**
**'ਸੂਖਹੁ' ਦੂਖ ਭਏ ਨਿਤ ਪਾਪ ਕਮਾਇਣੁ॥੨॥੧੧॥** *(ਪੰਨਾ ੪੬੦)*

੪. **ਮਿਠਾ ਕਰਿ ਕੈ ਖਾਇਆ, ਬਹੁ 'ਸਾਦਹੁ' ਵਧਿਆ ਰੋਗੁ॥ਸਲੋਕ ੧॥੧॥** *(ਪੰਨਾ ੭੮੫)*

੫. **'ਨੈਨਹੁ' ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧ ਵਾਨੀ॥੧॥੧॥** *(ਪੰਨਾ ੬੫੯)*

੬. **ਬਿਰਧਿ ਭਇਆ ਜੋਬਨੁ ਤਨੁ ਖਿਸਿਆ, ਕਫੁ ਕੰਠੁ ਬਿਰੂਧੋ 'ਨੈਨਹੁ' ਨੀਰੁ ਢਰੇ॥੭॥੮॥** *(ਪੰਨਾ ੧੦੧੪)*

[ਕਾਨਹੁ—ਕੰਨਾਂ ਤੋਂ, ਸਾਦਹੁ—ਸੁਆਦਾਂ ਤੋਂ, ਭੋਗਹੁ—ਭੋਗਾਂ ਤੋਂ, ਸੂਖਹੁ—ਸੁਖਾਂ ਤੋਂ, ਨੈਨਹੁ—ਅੱਖਾਂ ਤੋਂ।]

*ਨੋਟ :* ਅਪਾਦਾਨ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ 'ਹੁ' ਦਾ ਉਚਾਰਣ ਨਾਸਕੀ ਹੈ।

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ) ਲੱਗਿਆਂ*

**ਚਰਨ ਸੀਸੁ ਕਰ ਕੰਪਨ ਲਾਗੇ, 'ਨੈਨੀ' ਨੀਰੁ ਅਸਾਰ ਬਹੈ॥੩॥੧੫॥**
[ਨੈਨੀ—ਨੈਨਾਂ ਤੋਂ।] *(ਪੰਨਾ ੪੭੯)*

*ਨੋਟ :* ਅਪਾਦਾਨ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ ( ੀ) ਦਾ ਉਚਾਰਣ ਨਾਸਕੀ।

### ੧੨.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਿਅਹੁ' ਲੱਗਿਆਂ*

੧. **ਸਤਿਗੁਰੁ 'ਖੋਟਿਅਹੁ' ਖਰੇ ਕਰੇ, ਸਬਦਿ ਸਵਾਰਣਹਾਰੁ ॥ਪਉੜੀ॥੧੨॥** *(ਪੰਨਾ ੧੪੩)*

੨. **ਨਾਨਕ 'ਚਸਿਅਹੁ' ਚੁਖ ਬਿੰਦ, ਉਪਰਿ ਆਖਣੁ ਦੋਸੁ ॥ਸਲੋਕ ੨॥੧੦॥** *(ਪੰਨਾ ੧੨੪੧)*

੩. **'ਖੰਨਿਅਹੁ' ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥੧੪॥** *(ਪੰਨਾ ੯੧੮)*

੪. **'ਤੋਇਅਹੁ' ਅੰਨੁ ਕਮਾਦੁ ਕਪਾਹਾਂ, ਤੋਇਅਹੁ ਤ੍ਰਿਭਵਣੁ ਗੰਨਾ ॥੨॥੨੫॥** *(ਪੰਨਾ ੧੨੯੦)*

[ਖੋਟਾ ਤੋਂ ਖੋਟਿਅਹੁ—ਖੋਟੇ ਤੋਂ, ਚਸਾ ਤੋਂ ਚਸਿਅਹੁ—ਚਸੇ ਤੋਂ, ਖੰਨਾ ਤੋਂ ਖੰਨਿਅਹੁ— ਖੰਡੇ ਤੋਂ, ਤੋਆ ਤੋਂ ਤੋਇਅਹੁ—ਤੋਏ ਤੋਂ।]

*ਨੋਟ :* ਅਪਾਦਾਨ ਦੇ ਕਾਰਕ-ਚਿੰਨ੍ਹ 'ਿਅਹੁ' ਦੇ ਅੰਤਲੇ ਸੁਰ ਦਾ ਉਚਾਰਣ ਨਾਸਕੀ।

### ੧੨.੪.੨.੨. ਾ-ਅੰਤਿਕ ਨਾਂਵ/ਵਿਸ਼ੇਸ਼ਣ—ਪੁਲਿੰਗ—ਬਹੁ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵ/ਵਿਸ਼ੇਸ਼ਣ ਦੇ ਅੰਤਲੇ (ਾ) ਦੇ ਬਦਲ ਵਿਚ (ੀ)*

੧. **'ਵਡੀ' ਹੂ ਵਡਾ ਅਪਾਰੁ ਤੇਰਾ ਮਰਤਬਾ ॥**
**ਰੰਗ ਪਰੰਗ ਅਨੇਕ ਨ ਜਾਪਨਿ੍ ਕਰਤਬਾ ॥ਪਉੜੀ॥੧੮॥** *(ਪੰਨਾ ੯੬੫)*

੨. **'ਵਡੀ' ਹੂੰ ਵਡਾ ਅਪਾਰ ਖਸਮੁ, ਜਿਸੁ ਲੇਪੁ ਨ ਪੁੰਨਿ ਪਾਪਿ ॥ਪਉੜੀ॥੧੩॥** *(ਪੰਨਾ ੫੨੧)*

੩. **ਤਿਸੁ ਸਿਉ ਲਾਇਨਿ੍ ਰੰਗੁ, ਜਿਸ ਦੀ ਸਭ ਧਾਰੀਆ ॥**
**'ਊਚੀ' ਹੂੰ ਊਚਾ ਥਾਨੁ, ਅਗਮ ਅਪਾਰੀਆ ॥ਪਉੜੀ॥੯॥** *(ਪੰਨਾ ੫੨੦)*

੪. **ਨੀਚਾ ਅੰਦਰਿ ਨੀਚ ਜਾਤਿ 'ਨੀਚੀ' ਹੂ ਅਤਿ ਨੀਚੁ ॥੪॥੩॥** *(ਪੰਨਾ ੧੫)*

[ਵਡੀ ਹੂ (ਵਡਾ)—ਵਡਿਆਂ ਤੋਂ (ਵਡਾ), ਊਚੀ ਹੂੰ (ਊਚਾ)—ਉਚਿਆਂ ਤੋਂ (ਉਚਾ), ਨੀਚੀ ਹੂ (ਅਤਿ ਨੀਚੁ)—ਨੀਚਾਂ ਤੋਂ (ਅਤਿ ਨੀਚ)।]

*ਨੋਟ :* (੧) ਉਪਰੋਕਤ ਉਦਾਹਰਣਾਂ ਅੰਦਰ ਾ-ਅੰਤਿਕ ਵਿਸ਼ੇਸ਼ਣਾਂ ਨਾਲ ਅੰਤਲੇ (ਾ) ਦੇ ਬਦਲ ਵਿਚ ਅਪਾਦਾਨ ਕਾਰਕ ਦੇ ਬਹੁ-ਵਚਨੀ ਚਿੰਨ੍ਹ (ੀ) ਦੀ ਵਰਤੋਂ ਕੀਤੀ ਗਈ ਹੈ।
(੨) ਅੰਤਲੇ ਸੁਰ (ੀ) ਦਾ ਉਚਾਰਣ ਨਾਸਕੀ।

### ੧੨.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅਹੁ' ਦੀ ਵਰਤੋਂ*

੧. **'ਜੀਅਹੁ' ਨਿਰਮਲ, ਬਾਹਰਹੁ ਨਿਰਮਲ ॥** *(ਪੰਨਾ ੯੧੯)*

੨. **ਬਾਹਰਹੁ ਤ ਨਿਰਮਲ, 'ਜੀਅਹੁ' ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥੨੦॥ਅਨੰਦੁ॥** *(ਪੰਨਾ ੯੧੯)*

੩. **ਹਰਿ ਹਰਿ ਨਿਤ ਜਪਿਹੁ 'ਜੀਅਹੁ', ਲਾਹਾ ਖਟਿਹੁ ਦਿਹਾੜੀ ॥੩੧॥ਅਨੰਦੁ॥** *(ਪੰਨਾ ੯੨੧)*

੪. **ਇਹ ਬਾਣੀ ਜੋ 'ਜੀਅਹੁ' ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥ਰਹਾਉ॥੪॥**
*(ਪੰਨਾ ੭੯੭)*

[ਜੀਅਹੁ—ਜੀਉ ਤੋਂ।]

***ਨੋਟ :*** ਅੰਤਲੇ ਸੁਰ ਦਾ ਉਚਾਰਣ ਨਾਸਕੀ।

***(ਅ) ਉ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ 'ਉ' ਦੇ ਬਦਲ ਵਿਚ ( ੈ )***

**ਗਿਰਿ ਤਰ ਜਲ ਜੁਆਲਾ 'ਭੈ' ਰਾਖਿਓ, ਰਾਜਾ ਰਾਮਿ ਮਾਇਆ ਫੇਰੀ॥੩॥੯॥**
*(ਪੰਨਾ ੧੧੬੫)*

[ਅਪਾਦਾਨ ਕਾਰਕ ਭੈ—ਭਉ ਤੋਂ।]

***ਨੋਟ :*** 'ਭੈ' ਸ਼ਬਦ ਵਿਚ ਇਕਹਿਰੇ ਸੁਰ ( ੈ ) ਦੀ ਵਰਤੋਂ ਕੀਤੀ ਗਈ ਹੈ। ਇਸ ਸ਼ਬਦ ਦੇ ਦੋ-ਸੰਧੀ ਸੁਰ ਦੀ ਵਰਤੋਂ ਵਾਲਾ ਰੂਪ 'ਭਇ' ਅਤੇ 'ਭਯ' ਹੈ।

***(ੲ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਸੰਬੰਧਕੀ-ਪਦਾਂ ਸਹਿਤ ਸਰੂਪ***

੧. **'ਭੈ' ਤੇ ਉਪਜੈ ਭਗਤਿ ਪ੍ਰਭ, ਅੰਤਰਿ ਹੋਇ ਸਾਂਤਿ॥੧॥੫੪॥** *(ਪੰਨਾ ੮੧੪)*

੨. **'ਭੈ' ਤੇ ਨਿਰਭਉ ਡਰਤਾ ਫਿਰੈ॥੨॥੫੪॥** *(ਪੰਨਾ ੯੦੦)*

੩. **ਕਬਹੂ ਨ ਬਿਸਰੈ 'ਹੀਏ' ਮੋਰੇ ਤੇ, ਨਾਨਕ ਦਾਸ ਇਹੀ ਦਾਨੁ ਮੰਗਾ॥੨॥੧੦੧॥**
*(ਪੰਨਾ ੮੨੪)*

੪. **ਏਕ 'ਕਵਾਵੈ' ਤੇ ਸਭਿ ਹੋਆ॥੧॥੧੭॥** *(ਪੰਨਾ ੧੦੦੩)*

[ਭਉ ਤੋਂ ਭੈ, ਹੀਉ ਤੋਂ ਹੀਏ, ਕਵਾਉ ਤੋਂ ਕਵਾਵੈ।]

## ੧੨.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

**ਰਹੈ ਉਦਾਸੁ 'ਆਸ' ਨਿਰਾਸਾ, ਸਹਜ ਧਿਆਨਿ ਬੈਰਾਗੀ॥੪॥੩॥** *(ਪੰਨਾ ੧੧੨੬)*

[ਆਸ—ਆਸ ਤੋਂ।]

***(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹੁ' ਲੱਗਿਆਂ***

੧. **ਤਗੁ 'ਕਪਾਹਹੁ' ਕਤੀਐ, ਬਾਮ੍ਣੁ ਵਟੇ ਆਇ॥ਸਲੋਕ ੨॥੧੫॥** *(ਪੰਨਾ ੪੭੧)*

੨. **'ਭੀੜਹੁ' ਮੋਕਲਾਈ ਕੀਤੀਅਨੁ, ਸਭ ਰਖੇ ਕੁਟੰਬੈ ਨਾਲਿ॥ਸਲੋਕ ੧॥੩॥**
*(ਪੰਨਾ ੯੫੭)*

੩. **'ਬਾਹਹੁ' ਪਕੜਿ ਉਠਾਲਿਆ, ਮਨ ਵਿਚਿ ਰੋਸੁ ਮੜ੍ਹੇਈ ਕੀਤਾ॥**
*(ਵਾਰ ੧੦, ਪਉੜੀ ੧, ਭਾਈ ਗੁਰਦਾਸ ਜੀ)*

[ਕਪਾਹਹੁ—ਕਪਾਹ ਤੋਂ, ਭੀੜਹੁ—ਭੀੜ ਤੋਂ, ਬਾਹਹੁ—ਬਾਂਹ ਤੋਂ।]

***ਨੋਟ :*** ਅੰਤਲੇ ਸੁਰ ਦਾ ਉਚਾਰਣ ਨਾਸਕੀ।

*(ੲ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਨਾਲ ਕਾਰਕ-ਚਿੰਨ੍ਹ ( ੌ ) ਲੱਗਿਆਂ*

**ਇਕ ਦੂ 'ਜੀਭੌ' ਲਖ ਹੋਹਿ ਲਖ ਹੋਵਹਿ ਲਖ ਵੀਸ ॥੩੨॥** *(ਪੰਨਾ ੭)*

***ਨੋਟ :*** (੧) ਕੁਝ ਪੁਰਾਤਨ ਹੱਥ-ਲਿਖਤ ਬੀੜਾਂ ਵਿਚ 'ਜੀਭ' ਸ਼ਬਦ ਦੇ ਅੰਤ ਵਿਚ ( ੌ ) ਦੀ ਬਜਾਏ (ੁੰ) ਚਿੰਨ੍ਹ ਦੀ ਵਰਤੋਂ ਦ੍ਰਿਸ਼ਟੀ-ਗੋਚਰ ਹੁੰਦੀ ਹੈ। **ਇਹ ਮਸਲਾ ਵਧੇਰੇ ਖੋਜ-ਤਲਬ ਹੈ। ਪੰਥਕ ਪੱਧਰ 'ਤੇ ਖੋਜ ਕਰ ਕੇ ਨਿਰਣਾ ਲਏ ਜਾਣ ਦੀ ਲੋੜ ਹੈ।**

(੨) ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ੩੨ਵੀਂ ਪਉੜੀ ਵਿਚ ਅਪਾਦਾਨ ਕਾਰਕ ਦੀ ਉਦਾਹਰਣ ਇਸ ਪ੍ਰਕਾਰ ਹੈ :

**ੁੰ ਦੀ ਵਰਤੋਂ :**

**ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ ॥**

*(ਵਾਰ ੧, ਪਉੜੀ ੩੨)*

*(ਸ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਅਪਾਦਾਨ ਕਾਰਕ ਦੇ ਸੰਬੰਧਕੀ-ਪਦਾਂ ਸਹਿਤ*

**ਜੀਉ ਛੂਟਿਓ ਜਬ 'ਦੇਹ ਤੇ' ਡਾਰਿ ਅਗਨਿ ਮੈ ਦੀਨਾ ॥੧॥੨॥** *(ਪੰਨਾ ੭੨੬)*

## ੧੨.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

**'ਜਿਹਵਾ' ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥੩॥੧੫॥**

*(ਪੰਨਾ ੪੭੯)*

[ਜਿਹਵਾ—ਜ਼ਬਾਨ ਤੋਂ।]

*(ਅ) ਾ-ਅੰਤਿਕ, ਇਸਤਰੀ-ਲਿੰਗ ਨਾਂਵ, ਅਪਾਦਾਨ ਕਾਰਕ ਦੇ ਸੰਬੰਧਕੀ-ਪਦ ਸਹਿਤ*

੧. **'ਨਿੰਦਾ' ਦੁਸਟੀ ਤੇ ਕਿਨਿ ਫਲੁ ਪਾਇਆ, ਹਰਣਾਖਸ ਨਖਹਿ ਬਿਦਾਰੇ ॥੨॥੫॥**

*(ਪੰਨਾ ੬੦੧)*

੨. **'ਸੀਤਲਾ' ਤੇ ਰਖਿਆ ਬਿਹਾਰੀ ॥੧॥੧੭੨॥** *(ਪੰਨਾ ੨੦੦)*

## ੧੨.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ ਕਾਰਕ-ਚਿੰਨ੍ਹ 'ਅਹੁ' ਲੱਗਿਆਂ*

**ਘੜੀ ਮੁਹਤ ਕਾ ਲੇਖਾ ਲੇਵੈ, 'ਰਤੀਅਹੁ' ਮਾਸਾ ਤੋਲ ਕਢਾਵਣਿਆ ॥੫॥੨੯॥**

*(ਪੰਨਾ ੧੨੭)*

*(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵ/ਪੜਨਾਂਵ ਦੇ ਅੰਤ ਵਿਚ ਕਾਰਕ-ਚਿੰਨ੍ਹ 'ਓ' ਲੱਗਿਆਂ*

੧. **ਜਾ ਕੋ ਲਹਣੋ ਮਹਰਾਜ ਰੀ 'ਗਾਠੜੀਓ',**
**ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੧੯॥** *(ਪੰਨਾ ੭੧੫)*

੨. **'ਹੋਰਿੰਓ' ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥੪॥** *(ਪੰਨਾ ੯੬੭)*

[ਗਾਠੜੀਓ—ਗਠੜੀ ਤੋਂ, ਹੋਰਿੰਓ—ਹੋਰ ਪਾਸਿਓਂ ਹੀ।]

***ਨੋਟ:*** (੧) ਅੰਤਲੇ ਸੂਰ ਦਾ ਉਚਾਰਣ ਨਾਸਕੀ।
(੨) 'ਹੋਰਿੰਓ' ਸ਼ਬਦ ਬਿਹਾਰੀ-ਅੰਤਿਕ ਨਾਂਵ ਤੋਂ ਨਹੀਂ ਬਣਿਆ।

***(ੲ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਅਪਾਦਾਨ ਕਾਰਕ ਦੇ ਸੰਬੰਧਕੀ-ਪਦ ਸਹਿਤ***

੧. **'ਕਾਸੀ ਤੇ' ਧੁਨਿ ਊਪਜੈ, ਧੁਨਿ ਕਾਸੀ ਜਾਈ ॥੧॥੧੧॥** *(ਪੰਨਾ ੮੫੭)*

੨. **'ਮਾਟੀ ਤੇ' ਜਿਨਿ ਸਾਜਿਆ, ਕਰਿ ਦੁਰਲਭ ਦੇਹ ॥੧॥੪੭॥** *(ਪੰਨਾ ੮੧੨)*

[ਕਾਸੀ ਤੇ—ਕਾਂਸੀ ਤੋਂ, ਮਾਟੀ ਤੇ—ਮਾਟੀ ਤੋਂ।]

## ੧੨.੪.੧੨.੧. ( ੁ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***(ੳ) ( ੁ)-ਅੰਤਿਕ, ਇਸਤਰੀ-ਲਿੰਗ ਨਾਂਵ ਅਪਾਦਾਨ ਕਾਰਕ ਦੇ ਸੰਬੰਧਕੀ-ਪਦਾਂ ('ਤੇ' ਅਤੇ 'ਸੇ') ਸਹਿਤ***

੧. **'ਬਿਖੁ ਤੇ' ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ ॥੨॥੬॥** *(ਪੰਨਾ ੧੩੯੯)*

੨. **'ਸਸੂ ਤੇ' ਪਿਰਿ ਕੀਨੀ ਵਾਖਿ ॥
ਦੇਰ ਜਠਾਣੀ ਮੁਈ ਦੂਖਿ ਸੰਤਾਪਿ ॥੧॥੨॥** *(ਪੰਨਾ ੩੭੦)*

੩. **'ਬਿਖੁ ਸੇ' ਅੰਮ੍ਰਿਤ ਭਏ, ਗੁਰਮਤਿ ਬੁਧਿ ਪਾਈ ॥੫॥੨॥** *(ਪੰਨਾ ੫੬੫)*

***ਨੋਟ:*** ( ੁ)-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਅੱਗੇ ਜਦੋਂ ਕੋਈ ਸੰਬੰਧਕੀ-ਪਦ ਆਵੇ ਤਾਂ ਕਦੀ ਕਦੀ ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਉਹਨਾਂ ਦਾ ਅੰਤਲਾ ਸੂਰ ( ੁ) ਬਦਲ ਕੇ ( ੂ) ਹੋ ਜਾਂਦਾ ਹੈ, ਜਿਵੇਂ 'ਸਸੁ' ਤੋਂ 'ਸਸੂ'।

# ੧੩. ਸੰਬੰਧ ਕਾਰਕ (Genitive Case)

## ੧੩.੧. ਸੰਬੰਧ ਕਾਰਕ—ਪਰਿਭਾਸ਼ਾ

"ਸੰਬੰਧ ਕਾਰਕ ਤੋਂ ਭਾਵ ਹੈ, ਇਕ ਵਿਅਕਤੀ ਜਾਂ ਵਸਤੂ ਦਾ ਕਿਸੇ ਦੂਜੇ ਵਿਅਕਤੀ ਜਾਂ ਵਸਤੂ ਨਾਲ ਮਾਲਕੀ ਦਾ ਸੰਬੰਧ।"

## ੧੩.੨. (ੳ) ਉਦਾਹਰਣਾਂ

- ਰੱਬ ਦਾ ਭਗਤ।
- ਗੁਰੂ ਦਾ ਸਿਖ।
- ਅੰਮ੍ਰਿਤ ਦਾ ਰਸ।
- ਨਾਮ ਦਾ ਰੰਗ।

## (ਅ) 'ਸੰਬੰਧੀ' ਅਤੇ 'ਸੰਬੰਧਮਾਨ' ਦੀ ਪਛਾਣ

(i) ਉਪਰੋਕਤ ਉਦਾਹਰਣਾਂ ਵਿਚ ਅਰੰਭ ਵਾਲਾ ਨਾਂਵ (ਰੱਬ, ਗੁਰੂ, ਅੰਮ੍ਰਿਤ, ਨਾਮ) ਮਾਲਿਕ ਅਥਵਾ 'ਸੰਬੰਧੀ' ਹੈ ਅਤੇ ਅੰਤਲਾ ਨਾਂਵ (ਭਗਤ, ਸਿਖ, ਰਸ, ਰੰਗ) ਮਲਕੀਅਤ ਅਥਵਾ 'ਸੰਬੰਧਮਾਨ' ਹੈ।

(ii) ਵਾਕ ਵਿਚਲੇ 'ਸੰਬੰਧੀ' ਦਾ ਵਾਚਕ ਨਾਂਵ ਸੰਬੰਧ ਕਾਰਕ ਵਿਚ ਹੁੰਦਾ ਹੈ।

## (ੲ) ਸੰਬੰਧ ਕਾਰਕ ਦੇ ਸੰਬੰਧਕੀ-ਪਦ

ਗੁਰਬਾਣੀ ਵਿਚ ਕਾ, ਕੇ, ਕੀ, ਕੀਆ, ਦਾ, ਦੇ, ਦੀ, ਦੀਆ, ਚ, ਚੇ, ਚੀ, ਚੋ, ਖੇ, ਸੰਦਾ (ਹੰਦਾ), ਸੰਦੀ (ਹੰਦੀ), ਸੰਦੇ, ਸੰਦੀਆ, ਕੇਰਾ, ਕੇਰੇ, ਕੇਰੀ, ਕੇਰੀਆ, ਰੋ, ਰੀ, ਆਦਿ ਸੰਬੰਧਕੀ-ਪਦਾਂ ਦੀ ਵਰਤੋਂ ਕੀਤੀ ਮਿਲਦੀ ਹੈ। ਕੰਨਾ-ਅੰਤਿਕ ਸੰਬੰਧਕੀ-ਪਦਾਂ ਦੇ ਸਰੂਪ ਸੰਬੰਧਮਾਨ-ਨਾਂਵ ਦੇ ਲਿੰਗ ਅਤੇ ਵਚਨ ਦੇ ਪ੍ਰਭਾਵ ਅਧੀਨ ਤਬਦੀਲ ਹੁੰਦੇ ਹਨ; ਜਿਵੇਂ :

| *ਸੰਬੰਧਕੀ-ਪਦ* | *ਪੁਲਿੰਗ* | | *ਇਸਤਰੀ-ਲਿੰਗ* | |
|---|---|---|---|---|
| | *ਇਕ-ਵਚਨ* | *ਬਹੁ-ਵਚਨ* | *ਇਕ-ਵਚਨ* | *ਬਹੁ-ਵਚਨ* |
| ਦਾ | ਦਾ | ਦੇ | ਦੀ | ਦੀਆ |
| ਕਾ | ਕਾ | ਕੇ | ਕੀ | ਕੀਆ |
| ਕੇਰਾ | ਕੇਰਾ | ਕੇਰੇ | ਕੇਰੀ | ਕੇਰੀਆ |
| ਸੰਦਾ | ਸੰਦਾ | ਸੰਦੇ | ਸੰਦੀ | ਸੰਦੀਆ |

*ਨੋਟ :* ਉਪਰੋਕਤ ਸੰਬੰਧਕੀ-ਪਦ, ਪੜਨਾਂਵਾਂ ਨਾਲ ਸੰਮਿਲਤ ਹੋ ਕੇ ਕੁਝ ਹੋਰ ਰੂਪਾਂ ਵਿਚ ਵੀ ਆਉਂਦੇ ਹਨ, ਜਿਨ੍ਹਾਂ ਦਾ ਵੇਰਵਾ ਪੜਨਾਂਵ ਵਾਲੇ ਅਧਿਆਇ ਵਿਚ ਦਿੱਤਾ ਗਿਆ ਹੈ।

## ੧੩.੨.੧. ਸੰਬੰਧਕ ਕਾਰਕ ਦੇ ਸੰਬੰਧਕੀ-ਪਦਾਂ ਸਹਿਤ ਗੁਰਬਾਣੀ ਦੀਆਂ ਉਦਾਹਰਣਾਂ

ਥੱਲੇ, ਸੰਬੰਧ ਕਾਰਕ ਦੇ ਸੰਬੰਧਕੀ-ਪਦਾਂ ਨੂੰ ਦਰਸਾਉਣ ਵਾਲੀਆਂ ਗੁਰਬਾਣੀ ਦੀਆਂ ਕੁਝ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ :

### ਪੁਲਿੰਗ, ਇਕ-ਵਚਨ

੧. **ਪ੍ਰਭ 'ਕਾ' ਕੀਆ ਮੀਠਾ ਮਾਨੈ ॥੧॥੮੮॥** *(ਪੰਨਾ ੩੯੨)*

੨. **ਪ੍ਰਭ 'ਕੋ' ਭਗਤਿ ਵਛਲੁ ਬਿਰਦਾਇਓ ॥ਰਹਾਉ॥੧੨॥** *(ਪੰਨਾ ੪੯੮)*

੩. **ਧਣਖੁ ਚੜਾਇਓ ਸਤ 'ਦਾ' ਜਸ 'ਹੰਦਾ' ਬਾਣੁ ॥੬॥੧॥** *(ਪੰਨਾ ੯੬੮)*

੪. **ਸਿੰਘ'ਚ' ਭੋਜਨੁ ਜੋ ਨਰੁ ਜਾਨੈ ॥**
**ਐਸੇ ਹੀ ਠਗਦੇਉ ਬਖਾਨੈ ॥੨॥੫॥** *(ਪੰਨਾ ੪੮੫)*

੫. **ਸੰਤ ਆਚਰਣ, ਸੰਤ 'ਚੋ' ਮਾਰਗੁ, ਸੰਤ ਚ ਓਲ੍ਹਗ ਓਲ੍ਹਗਣੀ ॥੨॥੨॥** *(ਪੰਨਾ ੪੮੬)*

੬. **ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ 'ਸੰਦਾ' ॥੪॥੪॥** *(ਪੰਨਾ ੫੪੪)*

੭. **ਨਿਹਚਲੁ ਰਾਜੁ ਸਦਾ ਹਰਿ 'ਕੇਰਾ', ਤਿਸੁ ਬਿਨੁ ਅਵਰੁ ਨ ਕੋਈ ਰਾਮ ॥੧॥੪॥** *(ਪੰਨਾ ੭੭੦)*

੮. ਮਹਰਾਜ 'ਰੋ' ਗਾਭੁ ਵਾਹੂ ਸਿਉ ਲੁਭੜਿਓ, ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥੧੯॥
*(ਪੰਨਾ ੭੧੫)*

੯. ਦਾਮਨੀ ਚਮਤਕਾਰ, ਤਿਉ ਵਰਤਾਰਾ ਜਗ 'ਖੇ' ॥੨॥੪॥ *(ਪੰਨਾ ੩੧੯)*

## ਪੁਲਿੰਗ, ਬਹੁ-ਵਚਨ

੧. ਪ੍ਰਭ 'ਕੇ' ਚਾਕਰ ਸੇ ਭਲੇ ॥
ਨਾਨਕ ਤਿਨ ਮੁਖ ਊਜਲੇ ॥੪॥੧੪੧॥ *(ਪੰਨਾ ੨੧੦)*

੨. ਬਾਜ ਪਏ ਤਿਸੁ ਰਬ 'ਦੇ', ਕੇਲਾਂ ਵਿਸਰੀਆਂ ॥੯੯॥ *(ਪੰਨਾ ੧੩੮੩)*

੩. ਮੰਦਰ ਮਿਟੀ 'ਸੰਦੜੇ', ਪਥਰ ਕੀਤੇ ਰਾਸਿ ਜੀਉ ॥੧॥ *(ਪੰਨਾ ੭੬੨)*

੪. ਅਜਬ ਕੰਮ ਕਰਤੇ ਹਰਿ 'ਕੇਰੇ' ॥
ਇਹੁ ਮਨੁ ਭੂਲਾ ਜਾਂਦਾ ਫੇਰੇ ॥੫॥੧੬॥ *(ਪੰਨਾ ੧੧੮)*

## ਇਸਤਰੀ-ਲਿੰਗ, ਇਕ-ਵਚਨ

੧. ਗੁਰ 'ਕੀ' ਪਉੜੀ ਊਚੋ ਊਚਾ ॥
ਕਰਮਿ ਮਿਲੈ, ਜਮ ਕਾ ਭਉ ਮੂਚਾ ॥੩॥੯॥ *(ਪੰਨਾ ੧੫੩)*

੨. ਫਰੀਦਾ ਸਾਹਿਬ 'ਦੀ' ਕਰਿ ਚਾਕਰੀ, ਦਿਲ 'ਦੀ' ਲਾਹਿ ਭਰਾਂਦਿ ॥੬੦॥ *(ਪੰਨਾ ੧੩੮੧)*

੩. ਸੰਤ 'ਚੀ' ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ਰਹਾਉ॥੨॥
*(ਪੰਨਾ ੪੮੬)*

੪. ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ 'ਸੰਦੀ' ਆਸ ॥੫॥ *(ਪੰਨਾ ੧੩੪)*

੫. ਗੁਰ ਨਾਨਕ 'ਹੰਦੀ' ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ ॥
*(ਵਾਰ ੧, ਪਉੜੀ ੪੬, ਭਾਈ ਗੁਰਦਾਸ ਜੀ)*

੬. ਮਨਮੁਖਾ 'ਕੇਰੀ' ਦੋਸਤੀ ਮਾਇਆ ਕਾ ਸਨਬੰਧੁ ॥ਸਲੋਕ ੨॥੫॥ *(ਪੰਨਾ ੯੫੯)*

## ਇਸਤਰੀ-ਲਿੰਗ, ਬਹੁ-ਵਚਨ

੧. ਹਰਿ 'ਕੀਆ' ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥੧॥੨॥ *(ਪੰਨਾ ੭੨੫)*

੨. ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ, ਜਿਸ 'ਦੀਆ' ਏਹਿ ਵਡਿਆਈਆ ॥੪॥
*(ਪੰਨਾ ੯੧੭)*

੩. ਦਾਤੀ ਸਾਹਿਬ 'ਸੰਦੀਆ', ਕਿਆ ਚਲੈ ਤਿਸੁ ਨਾਲਿ ॥ਸਲੋਕ ੧॥੨॥ *(ਪੰਨਾ ੮੩)*

੪. ਹਮ ਸਹ 'ਕੇਰੀਆ' ਦਾਸੀਆ, ਸਾਚਾ ਖਸਮੁ ਹਮਾਰਾ ॥੫॥੪॥ *(ਪੰਨਾ ੭੨੯)*

*ਨੋਟ :* (੧) ਵੱਖ ਵੱਖ ਪੜਨਾਂਵਾਂ ਨਾਲ ਪਿਛੇਤਰ ਦੇ ਤੌਰ 'ਤੇ ਸੰਮਿਲਤ ਹੋ ਕੇ ਆਏ ਸੰਬੰਧ-ਵਾਚੀ ਕਾਰਕ-ਚਿੰਨ੍ਹਾਂ ਦੀਆਂ ਉਦਾਹਰਣਾਂ ਪੜਨਾਂਵ ਵਾਲੇ ਅਧਿਆਇ ਵਿਚ ਵੇਖੋ।

(੨) ਉਪਰੋਕਤ ਉਦਾਹਰਣਾਂ ਤੋਂ ਇਹ ਤੱਥ ਸਪੱਸ਼ਟ ਹੁੰਦਾ ਹੈ ਕਿ ਸੰਬੰਧ ਕਾਰਕ ਦੇ ਸੰਬੰਧਕੀ-ਪਦਾਂ ਦਾ ਲਿੰਗ ਅਤੇ ਵਚਨ ਸੰਬੰਧਮਾਨ ਨਾਂਵ ਅਨੁਸਾਰ ਹੁੰਦਾ ਹੈ; ਸੰਬੰਧੀ ਨਾਂਵ ਅਨੁਸਾਰ ਨਹੀਂ।

### ੧੩.੨.੨. ਸੰਬੰਧ ਕਾਰਕ ਦੇ 'ਸੰਬੰਧਮਾਨ ਨਾਂਵ' ਦੇ ਕਾਰਕ ਅਤੇ ਵਚਨ ਦਾ 'ਸੰਬੰਧੀ-ਨਾਂਵ' ਦੇ ਕੰਨਾ-ਅੰਤਿਕ ਸੰਬੰਧਕੀ-ਪਦਾਂ ਉੱਤੇ ਪ੍ਰਭਾਵ ਦੀਆਂ ਉਦਾਹਰਣਾਂ

**(ੳ)** ਜਦੋਂ ਕਿਸੇ ਵਾਕ ਵਿਚਲਾ ਸੰਬੰਧਮਾਨ-ਨਾਂਵ ਵੀ ਸੰਬੰਧਕੀ-ਰੂਪ ਵਿਚ ਹੋਵੇ ਤਾਂ ਸੰਬੰਧੀ-ਨਾਂਵ ਨਾਲ ਆਏ ਕੰਨਾ-ਅੰਤਿਕ ਸੰਬੰਧਕੀ-ਪਦਾਂ ਦਾ ਅੰਤਲਾ ਕੰਨਾ (ਾ) ਵਟੀਜ ਕੇ ਲਾਂ ( ੇ ) ਹੋ ਜਾਂਦਾ ਹੈ; ਜਿਵੇਂ :

ਪ੍ਰਭੂ 'ਦੇ' ਸੇਵਕ ਨੇ
ਪ੍ਰਭੂ 'ਦੇ' ਸੇਵਕ ਨੂੰ
ਪ੍ਰਭੂ 'ਦੇ' ਸੇਵਕ ਰਾਹੀਂ
ਪ੍ਰਭੂ 'ਦੇ' ਸੇਵਕ ਲਈ
ਪ੍ਰਭੂ 'ਕੇ' ਸੇਵਕ ਤੋਂ
ਪ੍ਰਭੂ 'ਕੇ' ਸੇਵਕ ਦਾ
ਪ੍ਰਭੂ 'ਕੇ' ਸੇਵਕ ਉੱਤੇ

### (ਅ) ਸੰਬੰਧਮਾਨ-ਨਾਂਵ ਦਾ ਅਧਿਕਰਣ ਕਾਰਕ ਜਾਂ ਕਰਣ ਕਾਰਕ ਵਿਚ ਹੋਣ ਕਾਰਨ ਸੰਬੰਧੀ-ਨਾਂਵ ਦੇ ਸੰਬੰਧਕੀ-ਪਦਾਂ ਉੱਤੇ ਪ੍ਰਭਾਵ

ਜਦੋਂ ਕਿਸੇ ਵਾਕ ਵਿਚ ਸੰਬੰਧਮਾਨ-ਨਾਂਵ 'ਕਰਣ ਕਾਰਕ' ਜਾਂ 'ਅਧਿਕਰਣ ਕਾਰਕ' ਪੁਲਿੰਗ, ਇਕ-ਵਚਨ ਵਿਚ ਹੋਵੇ ਤਾਂ ਸੰਬੰਧੀ-ਨਾਂਵ ਨਾਲ ਆਏ ਕੰਨਾ-ਅੰਤਿਕ ਸੰਬੰਧਕੀ-ਪਦਾਂ ਦਾ ਅੰਤਲਾ ਸੁਰ (ਾ) ਬਦਲ ਕੇ ( ੈ ) ਹੋ ਜਾਂਦਾ ਹੈ; ਜਿਵੇਂ :

### (ੲ) ਸੰਬੰਧਮਾਨ-ਨਾਂਵ, ਕਰਣ ਕਾਰਕ, ਇਕ-ਵਚਨ

੧. **'ਪ੍ਰਭ ਕੈ ਸਿਮਰਨਿ' ਭਉ ਨ ਬਿਆਪੈ ॥੨॥੧॥** *(ਪੰਨਾ ੨੬੨)*

੨. **'ਗੁਰ ਕੈ ਦਰਸਨਿ' ਮੁਕਤਿ ਗਤਿ ਹੋਇ ॥ਰਹਾਉ॥੪੦॥** *(ਪੰਨਾ ੩੬੧)*

***ਨੋਟ :*** ਉਪਰੋਕਤ ਉਦਾਹਰਣਾਂ ਵਿਚ 'ਸਿਮਰਨਿ' ਅਤੇ 'ਦਰਸਨਿ' ਦੋਵੇਂ ਨਾਂਵ ਕਰਣ ਕਾਰਕ ਇਕ-ਵਚਨ ਵਿਚ ਹਨ।

### (ਸ) ਸੰਬੰਧਮਾਨ-ਨਾਂਵ, ਅਧਿਕਰਣ ਕਾਰਕ, ਇਕ-ਵਚਨ

੧. **'ਗੁਰ ਕੈ ਗ੍ਰਿਹਿ' ਸੇਵਕੁ ਜੋ ਰਹੈ ॥੨॥੧੮॥** *(ਪੰਨਾ ੨੮੬)*

੨. **ਹਉ ਢਾਢੀ ਹਰਿ ਪ੍ਰਭ ਖਸਮ ਕਾ, 'ਹਰਿ ਕੈ ਦਰਿ' ਆਇਆ ॥ਪਉੜੀ ੨੧॥** *(ਪੰਨਾ ੯੧)*

**ਪਰ**

**(ਹ)** ਜੇਕਰ ਸੰਬੰਧਮਾਨ-ਨਾਂਵ ਕਰਣ ਕਾਰਕ ਜਾਂ ਅਧਿਕਰਣ ਕਾਰਕ ਦੇ ਬਹੁ-ਵਚਨ ਵਿਚ ਹੋਵੇ ਜਾਂ ਉਸ ਦੇ ਮਗਰੋਂ ਕੋਈ ਪ੍ਰਗਟ ਸੰਬੰਧਕੀ-ਪਦ ਹੋਵੇ ਤਾਂ ਸੰਬੰਧੀ-ਨਾਂਵ ਨਾਲ

ਆਇਆ ਕੰਨਾ-ਅੰਤਿਕ ਸੰਬੰਧਕੀ-ਪਦ ( ੇ ) ਸਹਿਤ ਹੀ ਰਹਿੰਦਾ ਹੈ, ( ੈ ) ਨਹੀਂ ਹੁੰਦਾ; ਜਿਵੇਂ :

*(i) ਸੰਬੰਧਮਾਨ-ਨਾਂਵ, ਕਰਣ ਕਾਰਕ, ਬਹੁ-ਵਚਨ ਵਿਚ*

'ਗੁਰ ਕੇ ਚਰਨ' ਜੀਅ ਕਾ ਨਿਸਤਾਰਾ ॥ਰਹਾਉ॥੫੭॥ *(ਪੰਨਾ ੬੮੪)*

*(ii) ਸੰਬੰਧਮਾਨ-ਨਾਂਵ, ਅਧਿਕਰਣ, ਬਹੁ-ਵਚਨ ਕਾਰਕ ਵਿਚ*

ਜੇ ਘਟੁ ਜਾਇ ਤ ਭਾਉ ਨ ਜਾਸੀ, 'ਹਰਿ ਕੇ ਚਰਨ' ਨਿਵਾਸਾ ॥੨॥੪॥ *(ਪੰਨਾ ੭੯੩)*

*(iii) ਸੰਬੰਧਮਾਨ-ਨਾਂਵ ਦੇ ਮਗਰੋਂ ਅਧਿਕਰਣ ਕਾਰਕ ਦਾ ਵਾਚਕ ਕੋਈ ਪ੍ਰਗਟ ਸੰਬੰਧਕੀ-ਪਦ*

੧. ਸਭੁ ਕੋ 'ਜਮ ਕੇ ਚੀਰੇ ਵਿਚਿ' ਹੈ, ਜੇਤਾ ਸਭੁ ਆਕਾਰੁ ॥ਸਲੋਕ ੨॥੫॥ *(ਪੰਨਾ ੮੫੧)*

੨. ਸੋ ਸਿਖੁ ਸਖਾ ਬੰਧਪੁ ਹੈ ਭਾਈ, 'ਜਿ ਗੁਰ ਕੇ ਭਾਣੇ ਵਿਚਿ' ਆਵੈ ॥੧॥੬॥ *(ਪੰਨਾ ੬੦੧)*

## ੧੩.੩. ਸੰਬੰਧ ਕਾਰਕ ਦੇ ਕਾਰਕ-ਚਿੰਨ੍ਹ [ਕਾਰਕ ਰੂਪ-ਸਾਧਨਾ]

| *ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣੀ ਸੰਬੰਧਤ ਨਾਂਵ-ਸ਼੍ਰੇਣੀ* | *ਪੁਲਿੰਗ ਨਾਂਵ* | *ਇਸਤਰੀ-ਲਿੰਗ* |
|---|---|---|
| **੧. ਮੁਕਤਾ-ਅੰਤਿਕ ਨਾਂਵ** | | |
| ਇਕ-ਵਚਨ | ਮੁਕਤਾ / ਗੁਰ; ੈ / ਕੂੜੈ; ੀ / ਹੁਕਮੀ; ਹਿ / ਜਮਹਿ | ਮੂਲ-ਰੂਪ / ਧਰ; ੈ / ਹਿਵੈ |
| ਬਹੁ-ਵਚਨ | ਾਂ / ਸੰਤਾਂ; ਾ / ਸੇਵਕਾ; ੀ / ਗੁਣੀ; ਹ / ਦਾਸਹ; ਨ / ਸੰਤਨ | — |
| **੨. ਾ-ਅੰਤਿਕ ਨਾਂਵ** | | |
| ਇਕ-ਵਚਨ | (ਾ) ਦੇ ਬਦਲ ਵਿਚ ( ੇ ) / ਬਾਬੀਹੇ | ਮੂਲ-ਰੂਪ / ਜਿਹਵਾ |
| ਬਹੁ-ਵਚਨ | ਅੰਤਲੇ (ਾ) ਦੇ ਬਦਲ ਵਿਚ (ਿਆ)* / 'ਸਿਰਾ' ਤੋਂ 'ਸਿਰਿਆ' | ੀ* / ਅਖੀ |
| **੩. ਿ-ਅੰਤਿਕ ਨਾਂਵ** | | |
| ਇਕ-ਵਚਨ | — | ਮੂਲ-ਰੂਪ / ਦ੍ਰਿਸ਼ਟਿ |
| ਬਹੁ-ਵਚਨ | — | (ਿ) ਦੇ ਬਦਲ ਵਿਚ (ੀ) / ਸਿਫਤੀ |

*ਸੁਰਾਂ ਦਾ ਉਚਾਰਣ ਨਾਸਕੀ।

| *ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣੀ ਸੰਬੰਧਤ ਨਾਂਵ-ਸ਼੍ਰੇਣੀ* | *ਪੁਲਿੰਗ ਨਾਂਵ* | *ਇਸਤਰੀ-ਲਿੰਗ* |
|---|---|---|
| **੪. ਿ-ਅੰਤਿਕ ਨਾਂਵ** | | |
| ਇਕ-ਵਚਨ | ਐ / ਅਬਿਨਾਸੀਐ | ਮੂਲ-ਰੂਪ / ਮਾਟੀ |
| ਬਹੁ-ਵਚਨ | — | — |
| **੫. ( ੁ)-ਅੰਤਿਕ ਨਾਂਵ** | | |
| ਇਕ-ਵਚਨ | (ਉ) ਦੇ ਬਦਲ ਵਿਚ (ਅ) / ਪ੍ਰਿਉ ਤੋਂ ਪ੍ਰਿਅ | ਮੂਲ-ਰੂਪ / ਵਿਸੁ |
| | (ੳੁ) ਦੇ ਬਦਲ ਵਿਚ (ਵੈ) / ਦਰੀਆਉ ਤੋਂ ਦਰੀਆਵੈ | |
| | ਮੂਲ-ਰੂਪ / ਵਿਸੁ | ( ੁ) ਦੇ ਬਦਲ ਵਿਚ ( ੂ) / ਬਿਸੂ |
| ਬਹੁ-ਵਚਨ | ਅੰਤਲੇ (ੳੁ) ਦੇ ਬਦਲ ਵਿਚ (ਅਨ) / ਜੀਉ ਤੋਂ ਜੀਅਨ | — |
| **੬. ( ੂ)-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ / ਪਿਊ | — |

## ੧੩.੪. ਗੁਰਬਾਣੀ ਦੀਆਂ ਉਦਾਹਰਣਾਂ

### ੧੩.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਸਾਚੀ 'ਗੁਰ' ਵਡਿਆਈ ॥**
**ਤਾ ਕੀ ਕੀਮਤਿ ਕਹਣੁ ਨ ਜਾਈ ॥੨॥੫੨॥** *(ਪੰਨਾ ੬੨੧)*

੨. **ਆਇਆ 'ਪ੍ਰਭ' ਦਰਬਾਰਾ ॥**
**ਤਾ ਸਗਲੀ ਮਿਟੀ ਪੂਕਾਰਾ ॥੨॥੫੧॥** *(ਪੰਨਾ ੬੨੧)*

੩. **ਜੋਬਨ ਜਾਂਦੇ ਨ ਡਰਾਂ, ਜੇ 'ਸਹ' ਪ੍ਰੀਤਿ ਨ ਜਾਇ ॥੩੪॥੨੩੦॥** *(ਪੰਨਾ ੧੩੭੯)*

੪. **ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ, ਤਾਂ 'ਸਤਿਗੁਰ' ਸਰਨਿ ਪਵੀਜੈ ॥੫॥੬॥** *(ਪੰਨਾ ੧੩੨੬)*

੫. **'ਨਾਮ' ਰੰਗਿ ਸਰਬ ਸੁਖੁ ਹੋਇ ॥**
**ਬਡਭਾਗੀ ਕਿਸੈ ਪਰਾਪਤਿ ਹੋਇ ॥੫॥੧੨॥** *(ਪੰਨਾ ੨੭੯)*

੬. **ਅਗਮ ਰੂਪ ਕਾ ਮਨ ਮਹਿ ਥਾਨਾ ॥**
**'ਗੁਰ' ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥੧੦੪॥** *(ਪੰਨਾ ੧੮੬)*

੭. **ਨਾਉ ਫਕੀਰੈ ਪਾਤਿਸਾਹੁ, 'ਮੂਰਖ' ਪੰਡਿਤੁ ਨਾਉ ॥ਸਲੋਕ ੧॥੨੨॥** *(ਪੰਨਾ ੧੨੮੮)*
[ਗੁਰ ਵਡਿਆਈ—ਗੁਰ ਦੀ ਵਡਿਆਈ, ਪ੍ਰਭ ਦਰਬਾਰਾ—ਪ੍ਰਭ ਦਾ ਦਰਬਾਰ, ਸਹ ਪ੍ਰੀਤਿ—ਸਹ ਦੀ ਪ੍ਰੀਤੀ, ਨਾਮ ਰੰਗਿ—ਨਾਮ ਦੇ ਪਿਆਰ ਸਦਕਾ, ਸਤਿਗੁਰ ਸਰਨਿ—ਸਤਿਗੁਰ ਦੀ ਸਰਨ, ਗੁਰ ਪ੍ਰਸਾਦਿ—ਗੁਰ ਦੇ ਪ੍ਰਸਾਦ ਸਦਕਾ, ਮੂਰਖ ਪੰਡਿਤੁ ਨਾਉ— ਮੂਰਖ ਦਾ ਨਾਂ ਪੰਡਿਤ ਹੈ।]

***ਨੋਟ:*** (੧) ਉਪਰੋਕਤ ਉਦਾਹਰਣਾਂ ਵਿਚਲਾ ਅਰੰਭਕ (ਸੰਬੰਧੀ) ਨਾਂਵ, ਸੰਬੰਧ-ਕਾਰਕ ਵਿਚ ਹੈ।

(੨) ਸੰਬੰਧ-ਕਾਰਕ ਵਿਚ ਆਮ ਤੌਰ 'ਤੇ 'ਸੰਬੰਧੀ-ਨਾਂਵ' ਦਾ 'ਸੰਬੰਧਮਾਨ-ਨਾਂਵ' ਨਾਲ ਸੰਬੰਧ ਹੁੰਦਾ ਹੈ; ਪਰ ਜਦੋਂ ਕਿਸੇ ਵਾਕ ਵਿਚ ਸੰਬੰਧੀ-ਨਾਂਵ ਦਾ ਸੰਬੰਧਮਾਨ-ਨਾਂਵ ਨਾਲ ਅਤੇ ਸੰਬੰਧਮਾਨ-ਨਾਂਵ ਦਾ ਸੰਬੰਧੀ-ਨਾਂਵ ਨਾਲ ਪਰਸਪਰ ਸੰਬੰਧ ਜੁੜਦਾ ਹੋਵੇ ਤਾਂ ਦੋਵੇਂ ਨਾਂਵ ਸੰਬੰਧ-ਕਾਰਕ ਵਿਚ ਹੁੰਦੇ ਹਨ; ਜਿਵੇਂ :

- 'ਗੁਰੂ' ਦਾ 'ਸਿਖ' ਨਾਲ ਅਤੇ 'ਸਿਖ' ਦਾ 'ਗੁਰੂ' ਨਾਲ ਅਤੁੱਟ ਰਿਸ਼ਤਾ ਹੈ।
- 'ਭਗਵਾਨ' ਦਾ 'ਭਗਤ' ਨਾਲੋਂ ਅਤੇ 'ਭਗਤ' ਦਾ 'ਭਗਵਾਨ' ਨਾਲੋਂ ਕੋਈ ਫ਼ਰਕ ਨਹੀਂ ਹੁੰਦਾ।

**ਗੁਰਬਾਣੀ ਦੀਆਂ ਉਦਾਹਰਣਾਂ :**

੧. **'ਪਾਰਬ੍ਰਹਮ' 'ਗੁਰ' ਨਾਹੀ ਭੇਦ ॥੪॥੨੪॥** *(ਪੰਨਾ ੧੧੪੨)*
[ਪਾਰਬ੍ਰਹਮ ਦਾ ਗੁਰੂ ਨਾਲੋਂ ਅਤੇ ਗੁਰੂ ਦਾ ਪਾਰਬ੍ਰਹਮ ਨਾਲੋਂ ਕੋਈ ਫ਼ਰਕ ਨਹੀਂ।]

੨. **'ਨਾਮੇ' 'ਨਾਰਾਇਨ' ਨਾਹੀ ਭੇਦੁ ॥੨੮॥੧੦॥** *(ਪੰਨਾ ੧੧੬੬)*

੩. **ਨਾਨਕ 'ਸਾਧ' 'ਪ੍ਰਭ' ਭੇਦੁ ਨ ਭਾਈ ॥੮॥੭॥** *(ਪੰਨਾ ੨੭੨)*

੪. **ਨਾਨਕ, 'ਧਾਤੁ' 'ਲਿਵੈ' ਜੋੜੁ ਨ ਆਵਈ,**
**ਜੇ ਲੋਚੈ ਸਭੁ ਕੋਇ ॥ਸਲੋਕ ੨॥੩੧॥** *(ਪੰਨਾ ੩੧੬)*

੫. **'ਰੂਪੈ' 'ਕਾਮੈ' ਦੋਸਤੀ, 'ਭੁਖੈ' 'ਸਾਦੈ' ਗੰਢੁ ॥**
**'ਲਬੈ' 'ਮਾਲੈ' ਘੁਲਿ ਮਿਲਿ ਮਿਚਲਿ, ਊਂਘੈ ਸਉੜਿ ਪਲੰਘੁ ॥**
*(ਪੰਨਾ ੧੨੮੮)*

***ਨੋਟ:*** ਆਰੰਭਕ ਉਦਾਹਰਣ ਹੇਠ ਦੱਸੀ ਗੁਰਮਤਿ ਅਨੁਸਾਰ ਹੀ ਬਾਕੀ ਉਦਾਹਰਣਾਂ ਦੇ ਅਰਥ ਕੀਤਿਆਂ ਉਹਨਾਂ ਵਿਚਲਾ ਪਰਸਪਰ, ਸੰਬੰਧ-ਕਾਰਕ ਸਪੱਸ਼ਟ ਹੋ ਜਾਂਦਾ ਹੈ।

***(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨੂੰ ( ੈ ) ਲੱਗਿਆਂ***

੧. **ਕਿਵ ਸਚਿਆਰਾ ਹੋਈਐ, ਕਿਵ 'ਕੂੜੈ' ਤੁਟੈ ਪਾਲਿ ॥੧॥ਜਪੁਜੀ॥** *(ਪੰਨਾ ੧)*

੨. **ਸਭੁ ਕਿਛੁ ਵਸਗਤਿ 'ਸਾਹਿਬੈ', ਆਪੇ ਕਰਣ ਕਰੇਵ ॥੩॥੭੫॥** *(ਪੰਨਾ ੪੪)*

੩. **ਸਭੁ ਜਗੁ 'ਕਾਲੈ' ਵਸਿ ਹੈ, ਬਾਧਾ ਦੂਜੈ ਭਾਇ ॥੧॥੩੬॥** *(ਪੰਨਾ ੧੬੨)*

੪. ਤਉ ਨਾਨਕ 'ਕੰਤੈ' ਮਨਿ ਭਾਵੈ ॥
ਛੋਡਿ ਵਡਾਈ ਅਪਣੇ ਖਸਮ ਸਮਾਵੈ ॥ਰਹਾਉ॥੨੬॥ *(ਪੰਨਾ ੩੫੭)*

੫. ਰੰਗ ਸਭੇ 'ਨਾਰਾਇਣੈ', ਜੇਤੇ ਮਨਿ ਭਾਵੰਨਿ ॥੪॥੧॥ *(ਪੰਨਾ ੧੩੪)*

੬. ਨਾਉ 'ਫਕੀਰੈ' ਪਾਤਿਸਾਹੁ, ਮੂਰਖ ਪੰਡਿਤੁ ਨਾਉ ॥ਸਲੋਕ ੧॥੨੨॥ *(ਪੰਨਾ ੧੨੮੮)*

੭. ਹਰਿ ਨਾਮਾ ਹਰਿ ਰੰਙੁ ਹੈ, ਹਰਿ ਰੰਙੁ 'ਮਜੀਠੈ' ਰੰਙੁ ॥੧॥੩॥ *(ਪੰਨਾ ੭੩੧)*

੮. ਮੈ ਜੁਗਿ ਜੁਗਿ 'ਦਯੈ' ਸੇਵੜੀ ॥
ਗੁਰਿ ਕਟੀ ਮਿਹਡੀ ਜੇਵੜੀ ॥੨੧॥੨੯॥ *(ਪੰਨਾ ੭੪)*

੯. ਸਰਬ ਸੂਖ ਆਨੰਦ ਮੰਗਲ ਰਸ, ਮਾਨਿ 'ਗੋਬਿੰਦੈ' ਆਗਿਓ ॥ਰਹਾਉ॥੧੬੦॥
*(ਪੰਨਾ ੨੧੪)*

[ਕੂੜੈ ਪਾਲਿ—ਕੂੜ ਦੀ ਕੰਧ, ਸਾਹਿਬੈ ਵਸਗਤਿ—ਸਾਹਿਬ ਦੇ ਵਸ ਵਿਚ, ਕਾਲੈ ਵਸਿ—ਕਾਲ ਦੇ ਵਸ ਵਿਚ, ਕੰਤੈ ਮਨਿ—ਕੰਤ ਦੇ ਮਨ ਵਿਚ, ਨਾਰਾਇਣੈ ਰੰਗ— ਨਾਰਾਇਣ ਦੇ ਰੰਗ, ਫਕੀਰੈ ਨਾਉ—ਫ਼ਕੀਰ ਦਾ ਨਾਂ, ਮਜੀਠੈ ਰੰਙੁ—ਮਜੀਠ ਦਾ ਰੰਗ, ਦਯੈ ਸੇਵੜੀ—ਦਯ ਦੀ ਸੇਵਾ, ਗੋਬਿੰਦੈ ਆਗਿਓ—ਗੋਬਿੰਦ ਦੀ ਆਗਿਆ।]

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ ਚਿੰਨ੍ਹ 'ਿ' ਲੱਗਿਆਂ*

੧. ਪਿਰਿ ਕਹਿਆ ਹਉ 'ਹੁਕਮੀ' ਬੰਦਾ ॥
ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥੮॥੨॥ *(ਪੰਨਾ ੧੦੭੩)*

੨. ਅੰਤਰਿ 'ਪਿਰੀ' ਪਿਆਰੁ, ਕਿਉ ਪਿਰ ਬਿਨੁ ਜੀਵੀਐ ਰਾਮ ॥੧॥੧॥ *(ਪੰਨਾ ੧੧੧੩)*

੩. ਮਲੁ 'ਕੂੜੀ' ਨਾਮਿ ਉਤਾਰੀਅਨੁ, ਜਪਿ ਨਾਮੁ ਹੋਆ ਸਚਿਆਰੁ ॥ਸਲੋਕ ੨॥੯॥
*(ਪੰਨਾ ੯੫੧)*

੪. ਹਉ ਵਾਰੀ ਜੀਉ, ਵਾਰੀ, 'ਨਿਰੰਕਾਰੀ' ਨਾਮੁ ਧਿਆਵਣਿਆ ॥ਰਹਾਉ॥੩੪॥ *(ਪੰਨਾ ੧੨੯)*

[ਹੁਕਮੀ ਬੰਦਾ—ਹੁਕਮ ਦਾ ਬੰਦਾ, ਪਿਰੀ ਪਿਆਰੁ—ਪਿਰ ਦਾ ਪਿਆਰ, ਕੂੜੀ ਮਲੁ—ਝੂਠ ਦੀ ਮੈਲ, ਨਿਰੰਕਾਰੀ ਨਾਮੁ—ਨਿਰੰਕਾਰ ਦਾ ਨਾਮ।]

### *(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਹਿ' ਲੱਗਿਆਂ*

੧. ਦੂਜਾ ਆਇਓਹਿ 'ਜਮਹਿ' ਤਣਾ ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥ਰਹਾਉ॥੨॥ *(ਪੰਨਾ ੯੨)*

੨. ਦੀਬਾਨੁ ਹਮਾਰੋ ਤੁਹੀ ਏਕ ॥
ਸੇਵਾ ਥਾਰੀ 'ਗੁਰਹਿ' ਟੇਕ ॥ਰਹਾਉ॥੧੪੧॥ *(ਪੰਨਾ ੨੧੦)*

੩. ਜਾ ਕਉ ਦਇਆ ਕਰੀ ਮੇਰੈ ਠਾਕੁਰਿ, ਤਿਨਿ 'ਗੁਰਹਿ' ਕਮਾਨੋ ਮੰਤਾ ॥੩॥੭॥
*(ਪੰਨਾ ੬੭੨)*

੪. ਸਹਜਿ ਸੁਭਾਇ ਉਪਾਧਿ ਰਹਤ ਹੋਇ, ਗੀਤ 'ਗੋਵਿੰਦਹਿ' ਗਾਈਐ ॥੨॥੧੧॥
*(ਪੰਨਾ ੨੪੯)*

੫. ਅੰਮ੍ਰਿਤ ਨਾਮੁ 'ਮਨਹਿ' ਆਧਾਰੋ ॥
ਜਿਨਿ ਦੀਆ ਤਿਸ ਕੈ ਕੁਰਬਾਨੈ, ਗੁਰ ਪੂਰੇ ਨਮਸਕਾਰੋ ॥ਰਹਾਉ॥੫੪॥ *(ਪੰਨਾ ੧੨੧੫)*

੬. ਮੀਠੀ 'ਪਿਰਹਿ' ਕਹਾਨੀ ॥
ਮੋਹਨੁ ਲਾਲਨੁ ਪਾਇਓ ਰੀ ॥੧॥੧੨੮॥ *(ਪੰਨਾ ੮੩੦)*

[ਜਮਹਿ ਤਣਾ—ਜਮ ਦਾ ਪੁੱਤਰ (ਬੁਢੇਪਾ), ਗੁਰਹਿ ਟੇਕ—ਗੁਰ ਦੀ ਟੇਕ, ਗੁਰਹਿ ਮੰਤਾ—ਗੁਰ ਦਾ ਮੰਤਰ, ਗੋਵਿੰਦਹਿ ਗੀਤ—ਗੋਬਿੰਦ ਦੇ ਗੀਤ, ਮਨਹਿ ਆਧਾਰੋ—ਮਨ ਦਾ ਆਸਰਾ, ਪਿਰਹਿ ਕਹਾਨੀ—ਪਿਰ ਦੀ ਕਹਾਣੀ।]

## ੧੩.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਾ) ਲੱਗਿਆਂ*

੧. 'ਸੰਤਾਂ' ਸੰਗਤਿ ਪਾਈਐ, ਜੇ ਮੇਲੇ ਮੇਲਣਹਾਰੁ ॥੪॥੬॥ *(ਪੰਨਾ ੫੬)*

੨. ਚਰਨ ਕਮਲ 'ਭਗਤਾਂ' ਮਨਿ ਵੁਠੇ ॥
ਵਿਣੁ ਪਰਮੇਸਰ ਸਗਲੇ ਮੁਠੇ ॥੩॥੫੦॥ *(ਪੰਨਾ ੧੦੯)*

੩. ਧੋਤੀ ਟਿਕਾ ਤੈ ਜਪਮਾਲੀ, ਧਾਨੁ 'ਮਲੇਛਾਂ' ਖਾਈ ॥ਸਲੋਕ ੧॥੧੬॥ *(ਪੰਨਾ ੪੭੧)*

੪. ਮਰਣੁ 'ਮੁਣਸਾਂ' ਸੂਰਿਆ ਹਕੁ ਹੈ, ਜੋ ਹੋਇ ਮਰਹਿ ਪਰਵਾਣੋ ॥੩॥੨॥ *(ਪੰਨਾ ੫੮੦)*

੫. ਨਾਰਾਇਣ ਪ੍ਰਾਣ ਅਧਾਰਾ ॥
ਹਮ 'ਸੰਤ ਜਨਾਂ' ਰੇਨਾਰਾ ॥੨॥੫੯॥ *(ਪੰਨਾ ੬੨੩)*

੬. ਆਦਿ ਪੁਰਖ ਕਉ ਅਲਹੁ ਕਹੀਐ, 'ਸੇਖਾਂ' ਆਈ ਵਾਰੀ ॥੫॥੮॥ *(ਪੰਨਾ ੧੧੯੧)*

੭. ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ, ਸਰਬ 'ਘਟਾਂ' ਆਧਾਰਾ ॥੧॥੮੧॥ *(ਪੰਨਾ ੧੨੨੦)*

੮. ਇੰਦੁ ਵਰਸੈ ਕਰਿ ਦਇਆ, 'ਲੋਕਾਂ' ਮਨਿ ਉਪਜੈ ਚਾਉ ॥ਸਲੋਕ ੨॥੧੮॥
*(ਪੰਨਾ ੧੨੮੫)*

੯. ਮਿਸਲ 'ਫਕੀਰਾਂ' ਗਾਖੜੀ, ਸੁ ਪਾਈਐ ਪੂਰ ਕਰੰਮਿ ॥੧੧੧॥ *(ਪੰਨਾ ੧੩੮੪)*

੧੦. 'ਗੁਰਸਿਖਾਂ' ਮਨਿ ਹਰਿ ਪ੍ਰੀਤਿ ਹੈ, ਗੁਰੁ ਪੂਜਣ ਆਵਹਿ ॥ਪਉੜੀ ੧੧॥ *(ਪੰਨਾ ੫੯੦)*

[ਸੰਤਾਂ ਸੰਗਤਿ—ਸੰਤਾਂ ਦੀ ਸੰਗਤਿ, ਭਗਤਾਂ ਮਨਿ—ਭਗਤਾਂ ਦੇ ਮਨ ਵਿਚ, ਮਲੇਛਾਂ ਧਾਨੁ—ਮਲੇਛਾਂ ਦਾ ਧਾਨ, ਮੁਣਸਾਂ ਹਕੁ—ਮੁਣਸਾਂ ਦਾ ਹੱਕ, ਸੰਤ ਜਨਾਂ ਰੇਨਾਰਾ—ਸੰਤ ਜਨਾਂ ਦੀ ਧੂੜ, ਸੇਖਾਂ ਵਾਰੀ—ਸ਼ੇਖ਼ਾਂ ਦੀ ਵਾਰੀ, ਘਟਾਂ ਆਧਾਰਾ—ਜੀਵਾਂ ਦਾ ਆਸਰਾ, ਲੋਕਾਂ ਮਨਿ—ਲੋਕਾਂ ਦੇ ਮਨ ਵਿਚ, ਫਕੀਰਾਂ ਮਿਸਲ—ਫ਼ਕੀਰਾਂ ਦੀ ਮਿਸਲ, ਗੁਰਸਿਖਾਂ ਮਨਿ—ਗੁਰਸਿਖਾਂ ਦੇ ਮਨ ਵਿਚ।]

***ਨੋਟ :*** ਉਪਰੋਕਤ ਉਦਾਹਰਣਾਂ ਤੋਂ ਸੇਧ ਮਿਲਦੀ ਹੈ ਕਿ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਉਪਰੋਕਤ ਬਹੁ-ਵਚਨੀ ਸੰਬੰਧ-ਸੂਚਕ ਪਿਛੇਤਰ (ਾ) ਦਾ ਉਚਾਰਣ ਨਾਸਕੀ ਹੁੰਦਾ ਹੈ।

### *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ) ਲੱਗਿਆਂ*

੧. ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ,
ਤੂ ਸਾਹਿਬ 'ਗੁਣੀ' ਨਿਧਾਨਾ ॥੧॥੧੨॥ *(ਪੰਨਾ ੭੩੫)*

੨. ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ 'ਗੁਣੀ' ਨਿਧਾਨੁ ॥੫॥ *(ਪੰਨਾ ੨)*

੩. ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ, 'ਪਿਤਰੀ' ਹੋਇ ਉਧਾਰੋ ॥੧॥੪॥ *(ਪੰਨਾ ੪੯੬)*

੪. 'ਕੰਨੀ' ਸੂਤਕੁ ਕੰਨਿ ਪੈ, ਲਾਇਤਬਾਰੀ ਖਾਹਿ ॥ਸਲੋਕ ੨॥੧੮॥ *(ਪੰਨਾ ੪੭੨)*

[ਗੁਣੀ ਨਿਧਾਨਾ—ਗੁਣਾਂ ਦਾ ਖ਼ਜ਼ਾਨਾ, ਪਿਤਰੀ ਉਧਾਰੋ—ਪਿਤਰਾਂ ਦਾ ਉਧਾਰ, ਕੰਨੀ ਸੂਤਕੁ—ਕੰਨਾਂ ਦਾ ਸੂਤਕ।]

*ਨੋਟ :* ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਉਪਰੋਕਤ ਬਹੁ-ਵਚਨੀ ਸੰਬੰਧ-ਸੂਚਕ ਪਿਛੇਤਰ ( ੀ) ਦਾ ਉਚਾਰਣ ਨਾਸਕੀ ਹੁੰਦਾ ਹੈ।

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹ' ਲੱਗਿਆਂ*

੧. ਭਗਤਿ ਵਛਲੁ 'ਅਨਾਥਹ' ਨਾਥੇ ॥
ਗੋਪੀ ਨਾਥੁ ਸਗਲ ਹੈ ਸਾਥੇ ॥੫॥੧੧॥ *(ਪੰਨਾ ੧੦੮੨)*

੨. ਰਾਖਿ ਲੇਹੁ ਪਿਤਾ ਪ੍ਰਭ ਮੇਰੇ, 'ਅਨਾਥਹ' ਕਰਿ ਪ੍ਰਤਿਪਾਲਾ ॥੩॥੧੩੦॥ *(ਪੰਨਾ ੨੦੭)*

੩. ਦਰਸਨੁ ਦੇਖਿ ਭਈ ਮਤਿ ਪੂਰੀ ॥
ਅਠਸਠਿ ਮਜਨੁ 'ਚਰਨਹ' ਧੂਰੀ ॥ਰਹਾਉ॥੮॥ *(ਪੰਨਾ ੨੨੪)*

੪. 'ਚਰਣਹ' ਸਰਨੀ 'ਦਾਸਹ' ਦਾਸੀ, ਮਨਿ ਮਉਲੈ ਤਨੁ ਹਰੀਆ ॥੨॥੪॥ *(ਪੰਨਾ ੭੭੯)*

੫. 'ਦੂਤਹ' ਦਹਨੁ ਭਇਆ, ਗੋਵਿੰਦੁ ਪ੍ਰਗਟਾਇਆ ॥੨॥੧੨॥ *(ਪੰਨਾ ੪੬੦)*

੬. 'ਸਾਧਹ' ਸਰਣੀ ਪਾਈਐ ਹਰਿ ਜੀਉ, ਗੁਣ ਗਾਵਹ ਹਰਿ ਨੀਤਾ ਰਾਮ ॥੨॥੩॥ *(ਪੰਨਾ ੫੪੩)*

੭. ਕਰਿ ਬੰਦਨ ਪ੍ਰਭ ਪਾਰਬ੍ਰਹਮ, ਬਾਛਉ 'ਸਾਧਹ' ਧੂਰਿ ॥ਸਲੋਕ ੧॥੮॥ *(ਪੰਨਾ ੯੨੭)*

੮. ਪੁਰਖੁ ਪੂਰਨ 'ਸੁਖਹ ਦਾਤਾ', ਸੰਗਿ ਬਸਤੋ ਨੀਤ ॥੧॥੨੬॥ *(ਪੰਨਾ ੧੦੦੬)*

੯. ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ 'ਕਰਮਹ' ਨਾਸੁ ॥੩॥੧॥ *(ਪੰਨਾ ੧੧੬੭)*

੧੦. ਮੈ ਤਕੀ ਓਟ 'ਸੰਤਾਹ', ਲੇਹੁ ਉਬਾਰੀਆ ॥੨॥੧੨॥ *(ਪੰਨੇ ੨੪੦)*

੧੧. ਦਰਸਨੁ ਦੇਖਿ ਭਈ ਮਤਿ ਪੂਰੀ ॥
ਅਠਸਠਿ ਮਜਨੁ 'ਚਰਨਹ' ਧੂਰੀ ॥ਰਹਾਉ॥੮॥ *(ਪੰਨਾ ੨੨੪)*

[ਅਨਾਥਹ ਨਾਥੇ—ਅਨਾਥਾਂ ਦੇ ਨਾਥ, ਅਨਾਥਹ ਪ੍ਰਤਿਪਾਲਾ—ਅਨਾਥਾਂ ਦੀ ਪ੍ਰਤਿਪਾਲਨਾ, ਚਰਨਹ ਧੂਰੀ—ਚਰਨਾਂ ਦੀ ਧੂੜੀ, ਚਰਣਹ ਸਰਨੀ—ਚਰਨਾਂ ਦੀ ਸਰਣ ਵਿਚ, ਦਾਸਹ ਦਾਸੀ—ਦਾਸਾਂ ਦੀ ਦਾਸੀ, ਦੂਤਹ ਦਹਨੁ—ਦੂਤਾਂ ਦਾ ਦਾਹ, ਸਾਧਹ ਸਰਣੀ—ਸਾਧਾਂ ਦੀ ਸਰਣ ਵਿਚ, ਸਾਧਹ ਧੂਰਿ—ਸਾਧਾਂ ਦੀ ਧੂਰੀ, ਸੁਖਹ ਦਾਤਾ—ਸੁਖਾਂ ਦਾ ਦੇਣਹਾਰ, ਕਰਮਹ ਨਾਸੁ—ਕਰਮਾਂ ਦਾ ਨਾਸ, ਓਟ ਸੰਤਾਹ—ਸੰਤਾਂ ਦੀ ਓਟ।]

*ਨੋਟ :* ਅੰਤਲੇ 'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਨ' ਲੱਗਿਆਂ*

੧. ਸੁਣਿ ਸੁਆਮੀ 'ਸੰਤਨ' ਅਰਦਾਸਿ ॥
ਜੀਉ ਪ੍ਰਾਨ ਧਨੁ ਤੁਮ੍ਹਰੈ ਪਾਸਿ ॥੪॥੩੮॥ *(ਪੰਨਾ ੧੧੪੬)*

२. **ਅਨਹਦ ਬਾਣੀ ਪੂੰਜੀ॥**
**'ਸੰਤਨ' ਹਥਿ ਰਾਖੀ ਕੂੰਜੀ॥੨॥੩੫॥** *(ਪੰਨਾ ੮੯੩)*

३. **ਕਰਿ ਕਿਰਪਾ ਮੋਹਿ ਸਾਰਿੰਗਪਾਣਿ॥**
**'ਸੰਤਨ' ਧੂਰਿ ਸਰਬ ਨਿਧਾਨ॥੪॥੮੯॥** *(ਪੰਨਾ ੧੮੨)*

[ਸੰਤਨ ਅਰਦਾਸਿ—ਸੰਤਾਂ ਦੀ ਅਰਦਾਸ, ਸੰਤਨ ਹਥਿ—ਸੰਤਾਂ ਦੇ ਹੱਥ ਵਿਚ, ਸੰਤਨ ਧੂਰਿ—ਸੰਤਾਂ ਦੀ ਚਰਨ ਧੂੜ।]

## ੧੩.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੇ )*

੧. **'ਬਾਬੀਹੇ' ਤਨਿ ਮਨਿ ਸੁਖੁ ਹੋਇ, ਜਾਂ ਤਤੁ ਬੂੰਦ ਮੁਹਿ ਪਾਇ॥੫੭॥** *(ਪੰਨਾ ੧੪੨੦)*

੨. **'ਬਾਬੀਹੇ' ਕੂਕ ਪੁਕਾਰ ਰਹਿ ਗਈ, ਸੁਖੁ ਵਸਿਆ ਮਨਿ ਆਇ॥ਸਲੋਕ ੧॥੧੫॥** *(ਪੰਨਾ ੧੨੮੪)*

੩. **ਸਭ ਕਿਛੁ 'ਕਰਤੇ' ਹਥਿ, ਕਾਰਣੁ ਜੋ ਕਰੈ॥ਸਲੋਕ ੧॥੨੦॥** *(ਪੰਨਾ ੫੨੩)*

੪. **ਜੋ ਰੰਗਿ ਰਾਤੇ 'ਕਰਮ ਬਿਧਾਤੇ'॥**
**ਗੁਰ ਸੇਵਾ ਤੇ ਜੁਗ ਚਾਰੇ ਜਾਤੇ॥੩॥੪॥** *(ਪੰਨਾ ੧੧੧)*

੫. **'ਅੰਨ੍ਹੇ' ਵਸਿ ਮਾਣਕੁ ਪਇਆ, ਘਰਿ ਘਰਿ ਵੇਚਣ ਜਾਇ॥ਸਲੋਕ ੧॥੩੨॥** *(ਪੰਨਾ ੧੨੪੯)*

੬. **ਸਨਕ ਸਨੰਦ ਅੰਤੁ ਨਹੀ ਪਾਇਆ॥**
**ਬੇਦ ਪੜੇ ਪੜਿ 'ਬ੍ਰਹਮੇ', ਜਨਮੁ ਗਵਾਇਆ॥੧॥੧੦॥** *(ਪੰਨਾ ੪੭੮)*

੭. **ਸੰਗੁ ਨ ਪਾਇਓ ਅਪੁਨੇ 'ਭਰਤੇ', ਪੇਖਿ ਪੇਖਿ ਦੁਖੁ ਪਾਇਆ॥੨॥੪॥** *(ਪੰਨਾ ੭੧੨)*

[ਬਾਬੀਹੇ ਤਨਿ ਮਨਿ—ਬਾਬੀਹੇ ਦੇ ਤਨ ਵਿਚ ਮਨ ਵਿਚ, ਬਾਬੀਹੇ ਕੂਕ ਪੁਕਾਰ—ਬਾਬੀਹੇ ਦੀ ਕੂਕ ਪੁਕਾਰ, ਕਰਤੇ ਹਥਿ—ਕਰਤੇ ਦੇ ਹੱਥ ਵਿਚ, ਕਰਮ ਬਿਧਾਤੇ ਰੰਗਿ—ਕਰਮ ਬਿਧਾਤੇ ਦੇ ਪਿਆਰ ਵਿਚ, ਅੰਨ੍ਹੇ ਵਸਿ—ਅੰਨ੍ਹੇ ਮਨੁੱਖ ਦੇ ਵਸ ਵਿਚ, ਬ੍ਰਹਮੇ ਬੇਦ—ਬ੍ਰਹਮਾ ਦੇ ਵੇਦ, ਭਰਤੇ ਸੰਗੁ—ਭਰਤਾ (ਪਤੀ) ਦਾ ਸੰਗ।]

## ੧੩.੪.੨.੨. ਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਿਆ) ਲੱਗਿਆਂ*

੧. **ਦੁਹਾ 'ਸਿਰਿਆ' ਖਸਮੁ ਆਪਿ, ਖਿਨ ਮਹਿ ਕਰੇ ਰਾਸਿ॥ਪਉੜੀ ੧੨॥** *(ਪੰਨਾ ੫੨੧)*

੨. **ਦੁਹਾ 'ਸਿਰਿਆ' ਆਪੇ ਖਸਮੁ, ਵੇਖੈ ਕਰਿ, ਵਿਉਪਾਇ॥ਸਲੋਕ ੧॥੨੨॥** *(ਪੰਨਾ ੧੪੮)*

੩. **ਹਰਿ ਇਕੋ ਮੇਰਾ ਦਾਤਾਰੁ ਹੈ, ਸਿਰਿ 'ਦਾਤਿਆ' ਜਗ ਹਥੁ॥ਸਲੋਕ ੧॥੫॥** *(ਪੰਨਾ ੯੫੮)*

[ਦੁਹਾ ਸਿਰਿਆ ਖਸਮੁ—ਦੋਹਾਂ ਸਿਰਿਆਂ ਦਾ ਮਾਲਕ, ਸਿਰਿ ਦਾਤਿਆ ਜਗ—ਜਗਤ ਦੇ ਦਾਤਿਆਂ ਦੇ ਸਿਰ ਉੱਤੇ।]

***ਨੋਟ:*** ਾ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ਲੱਗੇ ਉਪਰੋਕਤ ਸੰਬੰਧ-ਸੂਚਕ ਬਹੁ-ਵਚਨੀ ਪਿਛੇਤਰ (ਿਆ) ਦੇ ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

## ੧੩.੪.੪.੧. ਿ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਐ) ਲੱਗਿਆਂ*

੧. ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ,
ਇਹੁ ਹਰਿ ਧਨੁ ਅਗਨੀ, ਤਸਕਰੈ, 'ਪਾਣੀਐ', ਜਮਦੂਤੈ,
ਕਿਸੈ ਕਾ ਗਵਾਇਆ ਨ ਜਾਈ ॥੪॥੧੦॥ *(ਪੰਨਾ ੭੩੪)*

੨. ਗੁਣ ਗਾਵੈ 'ਅਬਿਨਾਸੀਐ', ਜੋਨਿ ਗਰਭਿ ਨ ਦਧਾ ॥ਪਉੜੀ ੧੦॥ *(ਪੰਨਾ ੩੨੦)*

੩. ਮੈ ਜੁਗਿ ਜੁਗਿ 'ਦਯੈ' ਸੇਵੜੀ ॥
ਗੁਰਿ ਕਟੀ ਮਿਹਡੀ ਜੇਵੜੀ ॥੨੧॥੨੯॥ *(ਪੰਨਾ ੭੪)*

[ਪਾਣੀਐ—ਪਾਣੀ ਦਾ, ਅਬਿਨਾਸੀਐ ਗੁਣ—ਅਬਿਨਾਸੀ ਵਾਹਿਗੁਰੂ ਦੇ ਗੁਣ, ਦਯੈ (ਲਗਮਾਤ੍ਰੀ ਬਦਲ—ਦਈਐ) ਸੇਵ—ਦਈ (ਵਾਹਿਗੁਰੂ) ਦੀ ਸੇਵਾ।]

## ੧੩.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

੧. ਦੇਖਾ ਦੇਖੀ ਮਨ ਹਠਿ ਜਲਿ ਜਾਈਐ ॥
'ਪ੍ਰਿਅ' ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ ॥੨॥੯੯॥ *(ਪੰਨਾ ੧੮੫)*

੨. ਸੀਲ ਸੰਜਮਿ 'ਪ੍ਰਿਅ' ਆਗਿਆ ਮਾਨੈ ॥
ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥੯੯॥ *(ਪੰਨਾ ੧੮੫)*

੩. 'ਅਮਿਅ' ਸਰੋਵਰੋ, ਪੀਉ ਹਰਿ ਹਰਿ ਨਾਮਾ ਰਾਮ ॥੩॥੬॥ *(ਪੰਨਾ ੫੪੬)*

੪. 'ਨਾਮਦੇਅ' ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ ॥੩॥੮॥ *(ਪੰਨਾ ੭੩੩)*

[ਪ੍ਰਿਅ ਸੰਗੁ—ਪ੍ਰਿਉ ਦਾ ਸੰਗ, ਪ੍ਰਿਅ ਆਗਿਆ—ਪ੍ਰਿਉ ਦੀ ਆਗਿਆ, ਅਮਿਅ ਸਰੋਵਰੋ—ਅਮਿਉ ਦਾ ਸਰੋਵਰ, ਨਾਮਦੇਅ ਪ੍ਰੀਤਿ—ਨਾਮਦੇਉ ਦੀ ਪ੍ਰੀਤਿ।]

*(ਅ) 'ਉ' ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਵੈ'*

੧. ਫਰੀਦਾ 'ਦਰੀਆਵੈ' ਕੰਨ੍ਹੈ ਬਗੁਲਾ, ਬੈਠਾ ਕੇਲ ਕਰੇ ॥੯੯॥ *(ਪੰਨਾ ੧੩੮੩)*

੨. ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ, ਜਿਉ 'ਦਰੀਆਵੈ' ਢਾਹਾ ॥੯੮॥ *(ਪੰਨਾ ੧੩੮੩)*

[ਦਰੀਆਵੈ ਕੰਨ੍ਹੈ—ਦਰੀਆਉ ਦੇ ਕੰਢੇ, ਦਰੀਆਵੈ ਢਾਹਾ—ਦਰੀਆਉ ਦੀ ਢਾਹ।]

*(ੲ) ਉ-ਅੰਤਿਕ, ਪੁਲਿੰਗ ਨਾਂਵਾਂ ਨਾਲ ਵੱਖ ਵੱਖ ਕਾਰਕਾਂ ਦੇ ਸੰਬੰਧਕੀ-ਪਦ ਆਉਣ ਕਾਰਨ ਅੰਤਲੇ (ਉ) ਦੇ ਬਦਲ ਵਿਚ (ਅ), (ਐ), (ਵ) ਅਤੇ (ਵੈ)*

੧. ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥
ਬਿਖੈ ਬਿਆਧਿ ਕੇ 'ਗਾਵ ਮਹਿ' ਬਾਸੁ ॥੨॥੩੭॥ *(ਪੰਨਾ ੮੯੪)*

੨. 'ਨਾਵੈ ਕੀ' ਕੀਮਤਿ ਮਿਤਿ ਕਹੀ ਨ ਜਾਇ ॥
ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥੧॥੮॥ *(ਪੰਨਾ ੬੬੬)*

३. 'ਪ੍ਰਿਅ ਕੀ' ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥੩॥੨॥ *(ਪੰਨਾ ੫੪)*

੪. ਇਹੁ ਹਰਿ ਧਨੁ 'ਜੀਐ ਸੇਤੀ' ਰਵਿ ਰਹਿਆ 'ਜੀਐ ਨਾਲੇ' ਜਾਇ ॥ਸਲੋਕ ੨॥੭॥ *(ਪੰਨਾ ੫੧੧)*

੫. 'ਭੈ ਮਹਿ' ਰਚਿਓਿ ਸਭੁ ਸੰਸਾਰਾ ॥
ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥੧੩੨॥ *(ਪੰਨਾ ੧੯੨)*

[ਗਾਉ ਤੋਂ ਗਾਵ, ਨਾਉ ਤੋਂ ਨਾਵੈ, ਪ੍ਰਿਉ ਤੋਂ ਪ੍ਰਿਅ, ਜੀਉ ਤੋਂ ਜੀਐ, ਭਉ ਤੋਂ ਭੈ।]

## ੧੩.੪.੫.੨. ਉ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਉ-ਅੰਤਿਕ, ਨਾਂਵਾਂ ਦੇ ਅੰਤਲੇ (ੁ) ਦੇ ਬਦਲ ਵਿਚ (ਅਨ)*

'ਜੀਅਨ' ਸਭਨ ਦਾਤਾ, ਅਗਮ ਗ੍ਯ੍ਯਾਨ ਬਿਖ੍ਯਾਤਾ,
ਅਹਿਨਿਸਿ ਧ੍ਯਾਨ ਧਾਵੈ ਪਲਕ ਨ ਸੋਵੈ ਜੀਉ ॥੧॥ਨਲ੍ਯ ਭਟ ਜੀ॥ *(ਪੰਨਾ ੧੩੯੮)*

[ਜੀਉ ਤੋਂ ਜੀਅਨ।] [ਜੀਅਨ...ਦਾਤਾ—ਜੀਵਾਂ ਦਾ ਦਾਤਾ।]

*(ਅ) ਉ-ਅੰਤਿਕ, ਨਾਂਵਾਂ ਦੇ ਸੰਬੰਧਕੀ-ਪਦਾਂ ਸਹਿਤ ਸਰੂਪ*

੧. 'ਜੀਅਨ ਕਾ' ਦਾਤਾ ਏਕੁ ਹੈ, ਬੀਆ ਨਹੀ ਹੋਰੁ ॥੨॥੭੩॥ *(ਪੰਨਾ ੮੧੮)*

੨. 'ਜੀਅਨ ਕੋ' ਦਾਤਾ ਪੁਰਖੁ ਬਿਧਾਤਾ, ਨਾਨਕ ਘਟਿ ਘਟਿ ਆਹੀ ॥੩॥੧੪੮॥ *(ਪੰਨਾ ੪੦੭)*

੩. ਅਬਿਨਾਸੀ 'ਜੀਅਨ ਕੋ' ਦਾਂਤਾ, ਸਿਮਰਤ ਸਭ ਮਲੁ ਖੋਈ ॥੧॥੩੩॥ *(ਪੰਨਾ ੬੧੭)*

[ਜੀਉ ਤੋਂ ਜੀਅਨ।]

## ੧੩.੪.੬.੧. ( ੂ )-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ( ੂ )-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਪੀਊ' ਦਾਦੇ ਕਾ ਖੋਲਿ ਡਿਠਾ ਖਜਾਨਾ ॥੧॥੧੦੦॥ *(ਪੰਨਾ ੧੮੬)*

੨. ਮਾਊ 'ਪੀਊ' ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ॥ਸਲੋਕ ੧॥੨੬॥ *(ਪੰਨਾ ੧੪੯)*

[ਮਾਊ ਪੀਊ ਕਿਰਤੁ—ਮਾਂ ਪਿਓ ਦਾ ਕਿੱਤਾ।]

## ੧੩.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਸਾਚੇ ਸਾਹਿਬ ਸਿਰਜਣਹਾਰੇ ॥
ਜਿਨਿ 'ਧਰ ਚਕ੍ਰ' ਧਰੇ ਵੀਚਾਰੇ ॥੧॥੧੨॥ *(ਪੰਨਾ ੧੦੩੨)*

੨. ਢੂੰਡੀ ਚਾਲ, ਚਰਣ ਕਰ ਖਿਸਰੇ, ਤੁਚਾ 'ਦੇਹ' ਕੁਮਲਾਨੀ ॥੧॥੪॥ *(ਪੰਨਾ ੧੧੨੬)*

[ਧਰ ਚਕ੍ਰ—ਧਰਤੀ ਦੇ ਚਕ੍ਰ, ਤੁਚਾ ਦੇਹ—ਦੇਹ ਦੀ ਚਮੜੀ।]

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਨਾਲ ( ੈ ) ਲੱਗਿਆਂ*

੧. **ਗੁਰੁ ਦਾਤਾ ਗੁਰੁ 'ਹਿਵੈ' ਘਰੁ, ਗੁਰੁ ਦੀਪਕੁ ਤਿਹ ਲੋਇ ॥ਸਲੋਕ ੧॥੧॥** *(ਪੰਨਾ ੧੩੭)*

੨. **ਨਾਨਕ ਧਾਤੁ 'ਲਿਵੈ' ਜੋੜੁ ਨ ਆਵਈ, ਜੇ ਲੋਚੈ ਸਭੁ ਕੋਇ ॥ਸਲੋਕ ੨॥੩੧॥** *(ਪੰਨਾ ੩੧੬)*

੩. **ਤੂ ਨਿਜ ਘਰਿ ਵਸਿਅੜਾ, ਹਉ ਰੁਲਿ 'ਭਸਮੈ' ਢੇਰੀ ॥੨॥੪॥** *(ਪੰਨਾ ੧੧੧੧)*

[ਹਿਵੈ ਘਰੁ—ਹਿਵ (ਬਰਫ਼) ਦਾ ਘਰ, ਧਾਤੁ ਲਿਵੈ ਜੋੜੁ—ਧਾਤੁ ਅਤੇ ਲਿਵ ਦਾ ਪਰਸਪਰ ਜੋੜ, ਭਸਮੈ ਢੇਰੀ—ਭਸਮ (ਖ਼ਾਕ) ਦੀ ਢੇਰੀ।]

***ਨੋਟ :*** ਮੁਕਤਾ-ਅੰਤਿਕ ਇਸਤਰੀ-ਲਿੰਗ ਨਾਂਵ, ਕਾਰਕ-ਚਿੰਨ੍ਹ ' ੈ ' ਲੱਗਣ ਮਗਰੋਂ ਸੰਬੰਧਕੀ-ਪਦ ਸਹਿਤ ਵੀ ਆਏ ਮਿਲਦੇ ਹਨ :

**ਬਿਨੁ ਸਬਦੈ 'ਭਸਮੈ' ਕੀ ਢੇਰੀ, ਖੇਹੂ ਖੇਹ ਰਲਾਇਦਾ ॥੨॥੧੬॥** *(ਪੰਨਾ ੧੦੫੯)*

## ੧੩.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ( ੀ ) ਲੱਗਿਆਂ*

**'ਅਖੀ' ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ਸਲੋਕ ੨॥੧੮॥** *(ਪੰਨਾ ੪੭੨)*

[ਅਖੀ ਸੂਤਕੁ—ਅੱਖਾਂ ਦਾ ਸੂਤਕ।]

***ਨੋਟ :*** ਮੁਕਤਾ-ਅੰਤਿਕ ਇਸਤਰੀ-ਲਿੰਗ ਨਾਂਵ ਦੇ ਉਪਰੋਕਤ ਬਹੁ-ਵਚਨੀ ਸੰਬੰਧ-ਸੂਚਕ ਪਿਛੇਤਰ ( ੀ ) ਦਾ ਉਚਾਰਣ ਨਾਸਕੀ।

## ੧੩.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **'ਜਿਹਵਾ' ਰੋਗਿ ਮੀਨੁ ਗ੍ਰਸਿਆਨੋ ॥**
**ਬਾਸਨ ਰੋਗਿ ਭਵਰੁ ਬਿਨਸਾਨੋ ॥੨॥੨੦॥** *(ਪੰਨਾ ੧੧੪੦)*

੨. **'ਮਾਇਆ' ਮਮਤਾ ਮੋਹਣੀ, ਜਿਨਿ ਵਿਣੁ ਦੰਤਾ ਜਗੁ ਖਾਇਆ ॥ਸਲੋਕ ੧॥੪॥** *(ਪੰਨਾ ੬੪੩)*

੩. **'ਤਿਸਨਾ' ਅਗਨਿ ਬੁਝੀ ਖਿਨ ਅੰਤਰਿ, ਗੁਰਿ ਮਿਲਿਐ ਸਭ ਭੁਖ ਗਵਾਈ ॥ਰਹਾਉ॥੫॥** *(ਪੰਨਾ ੭੩੨)*

੪. **ਸਤਿਗੁਰ ਭੇਟੇ ਕੀ ਵਡਿਆਈ ॥**
**ਜਿਨਿ 'ਮਮਤਾ' ਅਗਨਿ 'ਤ੍ਰਿਸਨਾ' ਬੁਝਾਈ ॥੨॥੨੪॥** *(ਪੰਨਾ ੪੨੩)*

੫. **ਮਨ ਕਾ ਸੂਤਕੁ ਲੋਭੁ ਹੈ 'ਜਿਹਵਾ' ਸੂਤਕੁ ਕੂੜੁ ॥ਸਲੋਕ ੨॥੧੮॥** *(ਪੰਨਾ ੪੭੨)*

[ਜਿਹਵਾ (ਰੋਗਿ)—ਜੀਭ ਦੇ ਰੋਗ ਕਾਰਨ, ਮਾਇਆ (ਮਮਤਾ)—ਮਾਇਆ ਦੀ ਮਮਤਾ, ਤ੍ਰਿਸਨਾ (ਅਗਨਿ)—ਤ੍ਰਿਸ਼ਨਾ ਦੀ ਅਗਨੀ, ਮਮਤਾ (ਅਗਨਿ)—ਮਮਤਾ ਦੀ ਅੱਗ, ਜਿਹਵਾ ਸੂਤਕੁ—ਜੀਭ ਦਾ ਸੂਤਕ।]

## ੧੩.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **'ਦ੍ਰਿਸਟਿ' ਰੋਗਿ ਪਚਿ ਮੁਏ ਪਤੰਗਾ॥**
**ਨਾਦ ਰੋਗਿ ਖਪਿ ਗਏ ਕੁਰੰਗਾ॥੧॥੨੦॥** *(ਪੰਨਾ ੧੧੪੦)*

੨. **'ਭਗਤਿ' ਭੰਡਾਰ ਗੁਰਿ ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ॥੪॥੧੪॥** *(ਪੰਨਾ ੬੧੨)*

੩. **ਕਬੀਰ 'ਮੁਕਤਿ' ਦੁਆਰਾ ਸੰਕੁਰਾ, ਰਾਈ ਦਸਏਂ ਭਾਇ॥੫੮॥** *(ਪੰਨਾ ੧੩੬੭)*

[ਦ੍ਰਿਸਟਿ ਰੋਗਿ—ਨਿਗਾਹ ਦੇ ਰੋਗ ਕਾਰਨ, ਭਗਤਿ ਭੰਡਾਰ—ਭਗਤੀ ਦੇ ਭੰਡਾਰ, ਮੁਕਤਿ ਦੁਆਰਾ—ਮੁਕਤੀ ਦਾ ਦੁਆਰਾ।]

## ੧੩.੪.੧੦.੨ ਿ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਦੇ ਬਦਲ ਵਿਚ (ੀ)*

**ਆਖਹਿ ਥਕਹਿ ਆਖਿ ਆਖਿ, ਕਰਿ 'ਸਿਫਤੀ' ਵੀਚਾਰ॥ਸਲੋਕ ੧॥੧੧॥** *(ਪੰਨਾ ੧੨੪੧)*

[ਸਿਫਤੀ ਵੀਚਾਰ—ਸਿਫ਼ਤਾਂ ਦੀ ਵੀਚਾਰ।]

## ੧੩.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਮੈ 'ਗੁਰਬਾਣੀ' ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥੮॥੧੧॥** *(ਪੰਨਾ ੭੫੯)*

੨. **ਕਬੀਰ ਮੁਕਤਿ ਦੁਆਰਾ ਸੰਕੁਰਾ, 'ਰਾਈ' ਦਸਏਂ ਭਾਇ॥੫੮॥** *(ਪੰਨਾ ੧੩੬੭)*

੩. **ਏਕਲ 'ਮਾਟੀ' ਕੁੰਜਰ ਚੀਟੀ, ਭਾਜਨ ਹੈਂ ਬਹੁ ਨਾਨਾ ਰੇ॥੧॥੩॥** *(ਪੰਨਾ ੯੮੮)*

੪. **ਜੈਸੋ ਦਾਨੋ 'ਚਕੀ' ਦਰਾਹਿ॥੩॥੩॥** *(ਪੰਨਾ ੯੮੭)*

੫. **ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ,**
**ਇਹੁ ਹਰਿ ਧਨੁ 'ਅਗਨੀ', ਤਸਕਰੈ, ਪਾਣੀਐ, ਜਮਦੂਤੈ,**
**ਕਿਸੈ ਕਾ ਗਵਾਇਆ ਨ ਜਾਈ॥੪॥੧੦॥** *(ਪੰਨਾ ੭੩੪)*

[ਗੁਰਬਾਣੀ ਆਧਾਰੁ—ਗੁਰਬਾਣੀ ਦਾ ਆਸਰਾ, ਰਾਈ ਦਸਏਂ ਭਾਇ—ਰਾਈ ਦੇ ਦਸਵੇਂ ਹਿੱਸੇ ਜਿੰਨਾ, ਮਾਟੀ ਭਾਜਨ—ਮਿੱਟੀ ਦੇ ਭਾਂਡੇ, ਚਕੀ ਦਰਾਹਿ—ਚੱਕੀ ਦੇ ਗਲੇ ਵਿਚ ਭਾਵ ਕਿੱਲੀ ਨਾਲ, ਅਗਨੀ—ਅੱਗ ਦਾ।]

*(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਸੰਬੰਧਕੀ-ਪਦਾਂ ਸਹਿਤ*

੧. **ਗੁਰ 'ਸਾਖੀ' ਕਾ ਉਜੀਆਰਾ॥**
**ਤਾ ਮਿਟਿਆ ਸਗਲ ਅੰਧ੍ਯਾਰਾ॥੨॥੧੨॥** *(ਪੰਨਾ ੫੯੯)*

੨. **ਤੂੰ ਬ੍ਰਹਮਨੁ ਮੈ 'ਕਾਸੀ'ਕ ਜੁਲਹਾ, ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥੩॥੫॥** *(ਪੰਨਾ ੯੭੦)*

### ੧੩.੪.੧੨.੧ ( _ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( _ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਫਰੀਦਾ ਏ 'ਵਿਸੁ' ਗੰਦਲਾ, ਧਰੀਆਂ ਖੰਡੁ ਲਿਵਾੜਿ ॥੩੭॥** *(ਪੰਨਾ ੧੩੭੯)*

੨. **ਰੋਗ ਗਿਰਸਤ ਚਿਤਾਰੇ ਨਾਉ ॥**
**'ਬਿਖੁ' ਮਾਤੇ ਕਾ ਠਉਰ ਨ ਠਾਉ ॥੨॥੧੫੧॥** *(ਪੰਨਾ ੧੯੬)*

[ਵਿਸੁ ਗੰਦਲਾ—ਵਿਸ ਦੀਆਂ ਗੰਦਲਾਂ, ਬਿਖੁ ਮਾਤੇ ਕਾ—ਬਿਖ ਦੇ ਮਤਵਾਲੇ ਦਾ।]

*(ਅ) ( _ )-ਅੰਤਿਕ, ਇਸਤਰੀ-ਲਿੰਗ ਨਾਂਵ ਸੰਬੰਧਕੀ-ਪਦਾਂ ਸਹਿਤ*

੧. **ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, 'ਰਤੁ' ਕਾ ਕੁੰਗੂ ਪਾਇ ਵੇ ਲਾਲੋ ॥੧॥੫॥** *(ਪੰਨਾ ੭੨੩)*

੨. **ਬਿਖੁ ਖਾਣਾ, ਬਿਖੁ ਬੋਲਣਾ, 'ਬਿਖੁ' ਕੀ ਕਾਰ ਕਮਾਇ ॥੨॥੧੩॥** *(ਪੰਨਾ ੧੩੩੧)*

੩. **ਕਬੀਰ ਕਾਗਦ ਕੀ ਓਬਰੀ, 'ਮਸੁ' ਕੇ ਕਰਮ ਕਪਾਟ ॥੧੩੭॥** *(ਪੰਨਾ ੧੩੭੧)*

***ਨੋਟ :*** ( _ )-ਅੰਤਿਕ ਇਸਤਰੀ-ਲਿੰਗ ਨਾਂਵਾਂ ਦਾ ਅੰਤਲਾ ( _ ) ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਕਿਤੇ ਕਿਤੇ ਬਦਲ ਕੇ ( ੂ ) ਹੋਇਆ ਮਿਲਦਾ ਹੈ; ਜਿਵੇਂ :

੧. **ਖਾਇ ਖਾਇ ਕਰੇ ਬਦਫੈਲੀ, ਜਾਣੁ 'ਵਿਸੂ ਕੀ' ਵਾੜੀ ਜੀਉ ॥੨॥੩੭॥** *(ਪੰਨਾ ੧੦੫)*

੨. **ਦੇਵਰ ਜੇਠ ਮੁਏ ਦੁਖਿ, 'ਸਸੂ ਕਾ' ਡਰੁ ਕਿਸੁ ॥ਸਲੋਕ ੧॥੧॥** *(ਪੰਨਾ ੬੪੨)*

੩. **ਅੰਧੇ, ਖਾਵਹਿ 'ਬਿਸੂ ਕੇ' ਗਟਾਕ ॥ਰਹਾਉ॥੧੦੫॥** *(ਪੰਨਾ ੧੨੨੪)*

੪. **'ਮਸੂ' ਤੋਟਿ ਨ ਆਵਈ, ਲੇਖਣਿ ਪਉਣੁ ਚਲਾਉ ॥੪॥੨॥** *(ਪੰਨਾ ੧੫)*

੫. **'ਮਾਊ' ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ॥ਸਲੋਕ ੧॥੨੬॥** *(ਪੰਨਾ ੧੪੯)*

੬. **'ਵਾਊ' ਸੰਦੇ ਕਪੜੇ, ਪਹਿਰਹਿ ਗਰਬਿ ਗਵਾਰ ॥ਸਲੋਕ ੨॥੨॥** *(ਪੰਨਾ ੩੧੮)*

# ੧੪. ਅਧਿਕਰਣ ਕਾਰਕ (Locative Case)

## ੧੪.੧. ਪਰਿਭਾਸ਼ਾ

"ਕ੍ਰਿਆ ਦੁਆਰਾ ਪ੍ਰਗਟਾਇਆ ਕੰਮ ਜਿਸ ਵਿਅਕਤੀ, ਵਸਤੂ ਜਾਂ ਅਸਥਾਨ ਉੱਤੇ ਆਸ੍ਰਿਤ ਹੋਵੇ, ਅਥਵਾ, ਜਿਥੇ ਕ੍ਰਿਆ ਵਾਪਰੇ, ਉਸ ਦਾ ਵਾਚਕ (ਪ੍ਰਗਟ ਕਰਨ ਵਾਲਾ) ਨਾਂਵ ਅਧਿਕਰਣ ਕਾਰਕ ਵਿਚ ਹੁੰਦਾ ਹੈ।"

***ਨੋਟ :*** ਅੰਗਰੇਜ਼ੀ ਵਿਚ ਅਧਿਕਰਣ ਕਾਰਕ ਨੂੰ Locative Case (ਥਾਂ-ਥਿਤਾ ਦੱਸਣ ਵਾਲਾ ਕਾਰਕ) ਕਹੀਦਾ ਹੈ।

## ੧੪.੨. (ੳ) ਉਦਾਹਰਣਾਂ

- 'ਮਨ' ਵਿਚ ਕਿਸੇ ਦਾ ਬੁਰਾ ਨਾ ਚਿਤਵੋ।
- ਗੁਰੂ ਦਾ ਨਿਵਾਸ 'ਸਬਦ' ਵਿਚ ਹੈ।
- 'ਰਸਨਾ' ਉੱਤੇ ਮੰਦਾ ਬੋਲ ਨਾ ਲਿਆਓ।
- ਧਰਤੀ 'ਪੈਰਾਂ' ਹੇਠਿ ਹੈ, 'ਧਰਤੀ' ਹੇਠਿ ਵਸੰਦਾ ਪਾਣੀ।
- ਭਲਿਆ ਲੋਕਾ! ਆਪਣੇ 'ਪੈਰੀਂ' ਆਪ ਕੁਹਾੜਾ ਨਾ ਮਾਰ।
- 'ਰਾਹੇ' 'ਰਾਹੇ' ਜਾਈਏ, ਭਾਵੇਂ ਦੂਰ ਹੋਵੇ।

*ਨੋਟ:* ਉਪਰੋਕਤ ਵਰਣਿਤ ਪਹਿਲੀਆਂ ਚਾਰ ਉਦਾਹਰਣਾਂ ਅੰਦਰ ਅਧਿਕਰਣ ਕਾਰਕ ਦੇ ਵਾਚਕ ਸੰਬੰਧਕੀ-ਪਦ ਸੰਬੰਧਤ ਨਾਂਵ-ਸ਼ਬਦਾਂ ਤੋਂ ਵੱਖਰੇ ਰੂਪ ਵਿਚ ਆਏ ਹਨ, ਜਦ ਕਿ ਅੰਤਲੀਆਂ ਦੋ ਉਦਾਹਰਣਾਂ ਵਿਚ ਅਧਿਕਰਣ ਕਾਰਕ ਦੇ ਵਾਚਕ ਕਾਰਕ-ਚਿੰਨ੍ਹ ਸੰਬੰਧਤ ਨਾਂਵਾਂ ਦੇ ਨਾਲ ਸੰਮਿਲਤ-ਰੂਪ ਵਿਚ ਆਏ ਹਨ।

## (ਅ) ਗੁਰਬਾਣੀ ਵਿਚ ਵਰਤੇ ਅਧਿਕਰਣ ਕਾਰਕ ਦੇ ਸੰਬੰਧਕੀ-ਪਦ

ਗੁਰਬਾਣੀ ਵਿਚ ਅਧਿਕਰਣ ਕਾਰਕ ਦੇ ਹੇਠ ਲਿਖੇ ਸੰਬੰਧਕੀ-ਪਦਾਂ ਦੀ ਵਰਤੋਂ ਕੀਤੀ ਮਿਲਦੀ ਹੈ:

ਵਿਚਿ (ਬਿਚਿ, ਬੀਚਿ, ਬੀਚੇ); ਅੰਤਰਿ (ਅੰਤਰੇ), ਅੰਦਰਿ (ਅੰਦਰੇ); ਮਧਿ (ਮਧੇ, ਮੰਧੇ); ਮਹਿ, ਮਾਹਿ, ਮਾਹੀ, ਮਾਝੈ, ਮੰਝਿ, ਮਾਝਿ, ਮਝਾਰਿ, ਮਝਰੀਆ, ਮਝੂਰਿ; ਮੈ, ਮੋ; ਭੀਤਰਿ (ਭੀਤਰੇ); ਉਪਰਿ (ਊਪਰਿ), ਪਰਿ, ਉੱਤੇ; ਤਲਿ, ਤਲੈ, ਹੇਠਿ; ਪਾਸਿ, ਪਾਸੇ; ਆਗੈ, ਪਾਛੈ; ਪਿਛੈ, ਪੀਛੈ; ਫ਼ਾਰਸੀ ਦਰ-ਮਿ੍ਰਾਨੇ (ਮਿਆਨੇ)।

## (ੲ) ਗੁਰਬਾਣੀ ਵਿੱਚੋਂ ਅਧਿਕਰਣ ਦੇ ਕਾਰਕ ਸੰਬੰਧਕੀ-ਪਦਾਂ ਦੀਆਂ ਉਦਾਹਰਣਾਂ

੧. **ਓਹ ਰਾਖੈ ਚੀਤੁ ਪੀਛੈ 'ਬਿਚਿ' ਬਚਰੇ, ਨਿਤ ਹਿਰਦੈ ਸਾਰਿ ਸਮਾਲੀ ॥੨॥੫॥੧॥** *(ਪੰਨਾ ੧੬੮)*

੨. **ਸਤਿਗੁਰ 'ਵਿਚਿ' ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ ॥੬॥** *(ਪੰਨਾ ੪੬੬)*

੩. **ਮਨ 'ਅੰਤਰਿ' ਹਉਮੈ ਰੋਗੁ, ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥੨੬॥** *(ਪੰਨਾ ੧੪੨੪)*

੪. **ਹੁਕਮੈ 'ਅੰਦਰਿ' ਸਭੁ ਕੋ, ਬਾਹਰਿ ਹੁਕਮ ਨ ਕੋਇ ॥੨॥** *(ਪੰਨਾ ੧)*

੫. **ਹਰਿ ਓਟ ਗਹੀ ਮਨ 'ਅੰਦਰੇ', ਜਪਿ ਜਪਿ ਜੀਵਾਂ ਨਾਉ ॥੪॥੧॥** *(ਪੰਨਾ ੧੩੭)*

੬. **ਪੁਹਪ 'ਮਧਿ' ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ ॥੧॥੧॥** *(ਪੰਨਾ ੬੮੪)*

੭. **ਮਨ 'ਮਧੇ' ਜਾਨੈ ਜੇ ਕੋਇ ॥**
**ਜੋ ਬੋਲੈ ਸੋ ਆਪੈ ਹੋਇ ॥੮॥੧॥** *(ਪੰਨਾ ੧੧੬੨)*

੮. ਮਨ ਮੰਧੇ ਪ੍ਰਭੁ ਅਵਗਾਹੀਆ ॥
ਏਹਿ ਰਸ ਭੋਗਣ ਪਾਤਿਸਾਹੀਆ ॥੬॥੩੮॥ (ਪੰਨਾ ੧੩੨)

੯. ਮਨ 'ਮਹਿ' ਚਿਤਵਉ ਚਿਤਵਨੀ, ਉਦਮੁ ਕਰਉ ਉਠਿ ਨੀਤ ॥ਸਲੋਕ ੧॥੬॥
(ਪੰਨਾ ੫੧੯)

੧੦. ਮਨ 'ਮਾਹਿ' ਸਾਜਨ ਕਰਹਿ ਰਲੀਆ, ਕਰਮ ਧਰਮ ਸਬਾਇਆ ॥੫॥੫॥ (ਪੰਨਾ ੭੬੬)

੧੧. ਮਨ 'ਮਾਹੀ' ਮਨ 'ਮਾਹੀ' ਮੇਰੇ ਗੋਵਿੰਦਾ, ਹਰਿ ਰੰਗਿ ਰਤਾ ਮਨ 'ਮਾਹੀ' ਜੀਉ ॥੧॥੬੭॥
(ਪੰਨਾ ੧੭੩)

੧੨. ਹੁਕਮੇ ਭਵਜਲ 'ਮੰਝਿ', ਹੁਕਮੇ ਤਾਰੀਐ ॥ਪਉੜੀ ੧॥ (ਪੰਨਾ ੫੧੮)

੧੩. ਹਰਿ ਹਰਿ ਰੂਪੁ ਸਭ ਜੋਤਿ ਸਬਾਈ, ਹਰਿ ਨਿਕਟਿ ਵਸੈ ਹਰਿ 'ਕੋਲੀ' ॥੨॥੫੩॥
(ਪੰਨਾ ੧੬੮)

੧੪. ਜਿਉ ਜਲ 'ਮਾਝੈ' ਮਾਛਲੋ, ਮਾਰਗੁ ਪੇਖਣੋ ਨ ਜਾਈ ॥੨॥੨॥ (ਪੰਨਾ ੫੨੫)

੧੫. ਨਾਨਕ ਕਉ ਪ੍ਰਭ ਦਇਆ ਧਾਰਿ ॥
ਚਰਨ ਸੰਤਨ ਕੇ ਮੇਰੇ ਰਿਦੇ 'ਮਝਾਰਿ' ॥੪॥੪॥ (ਪੰਨਾ ੯੮੭)

੧੬. ਕਾਚ ਗਗਰੀਆ ਅੰਭ 'ਮਝਰੀਆ' ॥
ਗਰਬਿ ਗਰਬਿ ਉਆਹੂ ਮਹਿ ਪਰੀਆ ॥ਰਹਾਉ॥੮੬॥ (ਪੰਨਾ ੩੯੨)

੧੭. ਕਬੀਰ ਰੈਨਾਇਰ ਬਿਛੋਰਿਆ, ਰਹੁ ਰੇ ਸੰਖ 'ਮਝੂਰਿ' ॥੧੨੬॥ (ਪੰਨਾ ੧੩੭੧)

੧੮. ਅਸਮਾਨ 'ਮ੍ਯਿਾਨੇ' ਲਹੰਗ ਦਰੀਆ, ਗੁਸਲ ਕਰਦਨ ਬੂਦ ॥੩॥੧॥ (ਪੰਨਾ ੭੨੭)

੧੯. ਦਸ ਅਠਾਰ 'ਮੈ' ਅਪਰੰਪਰੋ ਚੀਨੈ, ਕਹੈ ਨਾਨਕੁ ਇਵ ਏਕੁ ਤਾਰੈ ॥੩॥੨੬॥
(ਪੰਨਾ ੨੩)

੨੦. ਬੇਦ ਪੁਰਾਨ ਜਾਸ ਗੁਨ ਗਾਵਤ, ਤਾ ਕੋ ਨਾਮੁ ਹੀਐ 'ਮੋ' ਧਰੁ ਰੇ ॥੧॥੨੫੧॥
(ਪੰਨਾ ੨੨੦)

੨੧. ਗੁਰ ਕੇ ਚਰਨ ਬਸੇ ਰਿਦ 'ਭੀਤਰਿ', ਸੁਭ ਲਖਣ ਪ੍ਰਭਿ ਕੀਨੇ ॥੧॥੩੭॥
(ਪੰਨਾ ੬੧੮)

੨੨. ਸਤਿਗੁਰ 'ਪਾਸਿ' ਬੇਨੰਤੀਆ, ਮਿਲੈ ਨਾਮੁ ਆਧਾਰਾ ॥੧॥੪੭॥ (ਪੰਨਾ ੭੪੬)

੨੩. ਯਕ ਅਰਜ ਗੁਫਤਮ 'ਪੇਸਿ' ਤੋ, ਦਰ ਗੋਸ ਕੁਨ ਕਰਤਾਰ ॥੧॥੧॥ (ਪੰਨਾ ੭੨੧)

੨੪. ਸਿਰ 'ਊਪਰਿ' ਠਾਢਾ ਗੁਰੁ ਸੂਰਾ ॥
ਨਾਨਕ ਤਾ ਕੇ ਕਾਰਜ ਪੂਰਾ ॥੭॥੨੨॥ (ਪੰਨਾ ੨੯੩)

੨੫. ਵਡਾ ਸਾਹਿਬੁ ਊਚਾ ਥਾਉ ॥
ਊਚੇ 'ਉਪਰਿ' ਊਚਾ ਨਾਉ ॥੨੪॥ (ਪੰਨਾ ੫)

੨੬. ਕਰ 'ਮਹਿ' ਅੰਮ੍ਰਿਤੁ ਆਣਿ ਨਿਸਾਰਿਓ ॥
ਖਿਸਰਿ ਗਇਓ ਭੂਮ 'ਪਰਿ' ਡਾਰਿਓ ॥੨॥੭੬॥ (ਪੰਨਾ ੩੮੯)

੨੭. ਕੰਧੀ 'ਉਤੈ' ਰੁਖੜਾ, ਕਿਚਰਕੁ ਬੰਨੈ ਧੀਰੁ ॥੯੬॥ (ਪੰਨਾ ੧੩੮੨)

੨੮. ਪਵਹੁ ਚਰਣਾ 'ਤਲਿ', ਊਪਰਿ ਆਵਹੁ, ਐਸੀ ਸੇਵ ਕਮਾਵਹੁ ॥੧॥੨॥ (ਪੰਨਾ ੮੮੩)

੨੯. ਜੀਵਦਿਆ ਪੈਰਾ 'ਤਲੈ', ਮੁਇਆ ਉਪਰਿ ਹੋਇ ॥੧੭॥ (ਪੰਨਾ ੧੩੭੮)

੩੦. **ਬਿਰਖੈ 'ਹੇਠਿ' ਸਭਿ ਜੰਤ ਇਕਠੇ ॥
ਇਕਿ ਤਤੇ ਇਕਿ ਬੋਲਨਿ ਮਿਠੇ ॥੧॥੮॥** *(ਪੰਨਾ ੧੦੧੯)*

੩੧. **ਗੁਰ 'ਆਗੈ' ਕਰਿ ਜੋਦੜੀ, ਜਨ ਨਾਨਕ ਹਰਿ ਮੇਲਾਇ ॥੧੦॥੧॥** *(ਪੰਨਾ ੨੩੪)*

੩੨. **ਭਾਈ ਹਮ ਕਰਹ ਕਿਆ, ਕਿਸੁ ਪਾਸਿ ਮਾਂਗਹ,
ਸਭ ਭਾਗਿ ਸਤਿਗੁਰ 'ਪਿਛੈ' ਪਈ ॥੫॥੧੦॥** *(ਪੰਨਾ ੧੧੧੬)*

## ੧੪.੨.੧ ਅਧਿਕਰਣ ਕਾਰਕ ਨਾਂਵ ਦੀ ਪਛਾਣ-ਵਿਧੀ

ਵਾਕ ਦੀ ਕ੍ਰਿਆ ਨਾਲ 'ਕਿਥੇ' ਲਾ ਕੇ ਪ੍ਰਸ਼ਨ ਕੀਤਿਆਂ ਜੋ ਉੱਤਰ ਆਵੇ, ਉਹ ਅਧਿਕਰਣ ਕਾਰਕ ਵਾਲਾ ਨਾਂਵ ਹੋਵੇਗਾ; ਜਿਵੇਂ :

- ਮਨ ਉੱਤੇ ਮਤ ਦਾ ਕੁੰਡਾ ਰਖੋ।
  ਪ੍ਰਸ਼ਨ—ਕਿਥੇ ਕੁੰਡਾ ਰਖੋ ?
  ਉੱਤਰ—ਮਨ ਉੱਤੇ। [ਮਨ—ਅਧਿਕਰਣ ਕਾਰਕ, ਨਾਂਵ]
- ਗੁਰੂ ਦਾ ਨਿਵਾਸ ਸਬਦ ਵਿਚ ਹੈ।
  ਪ੍ਰਸ਼ਨ—ਨਿਵਾਸ ਕਿਥੇ ਹੈ ?
  ਉੱਤਰ—ਸਬਦ ਵਿਚ। [ਸਬਦ—ਅਧਿਕਰਣ ਕਾਰਕ, ਨਾਂਵ]

## ੧੪.੨.੨. ਅਧਿਕਰਣ ਕਾਰਕ, ਪੁਲਿੰਗ, ਇਕ-ਵਚਨ ਨਾਂਵ ਤੋਂ ਪਹਿਲਾਂ ਆਏ (ਾ)-ਅੰਤਿਕ ਸੰਬੰਧਕੀ-ਪਦਾਂ ਦੇ ਰੂਪ ਵਿਚ ਤਬਦੀਲੀ

ਸੰਬੰਧ ਕਾਰਕ ਵਿਚ ਦੋ ਨਾਂਵਾਂ ਦਾ ਪਰਸਪਰ ਸੰਬੰਧ ਹੁੰਦਾ ਹੈ। ਇਹਨਾਂ ਵਿੱਚੋਂ ਮਾਲਕੀ ਦਾ ਸੰਬੰਧ ਪ੍ਰਗਟ ਕਰਨ ਵਾਲਾ ਨਾਂਵ 'ਸੰਬੰਧੀ ਨਾਂਵ' ਹੁੰਦਾ ਹੈ ਅਤੇ ਜਿਸ ਉੱਤੇ ਮਾਲਕੀ ਹੋਵੇ, ਉਸ ਦਾ ਵਾਚਕ ਨਾਂਵ 'ਸੰਬੰਧਮਾਨ-ਨਾਂਵ' ਹੁੰਦਾ ਹੈ। ਦੋਹਾਂ ਦਾ ਪਰਸਪਰ ਸੰਬੰਧ ਪ੍ਰਗਟਾਉਣ ਲਈ ਵਿਚਕਾਰ ਸੰਬੰਧਕੀ-ਪਦ ਹੁੰਦਾ ਹੈ; ਜਿਵੇਂ :

- ਰੱਬ ਦਾ ਬੰਦਾ।
- ਗੁਰੂ ਕਾ ਸਿਖ।

ਜਦੋਂ ਕੋਈ ਪੁਲਿੰਗ, ਇਕ-ਵਚਨ, ਸੰਬੰਧਮਾਨ-ਨਾਂਵ, ਅਧਿਕਰਣ ਕਾਰਕ ਵਿਚ ਹੋਵੇ, ਜਿਸ ਦੇ ਮਗਰੋਂ ਅਧਿਕਰਣ ਕਾਰਕ ਦਾ ਕੋਈ ਵੱਖਰਾ ਸੰਬੰਧਕੀ-ਪਦ ਨਾ ਹੋਵੇ, ਬਲਕਿ ਅਧਿਕਰਣ ਕਾਰਕ ਦਾ ਵਾਚਕ ਕਾਰਕ-ਚਿੰਨ੍ਹ ਨਾਂਵ ਦੇ ਨਾਲ ਹੀ ਸੰਮਿਲਤ ਹੋਇਆ ਹੋਵੇ, ਤਾਂ ਇਸ ਸੰਬੰਧਮਾਨ-ਨਾਂਵ ਤੋਂ ਪਹਿਲਾਂ ਆਇਆ ਸੰਬੰਧ-ਕਾਰਕ ਦਾ ਕੰਨਾ-ਅੰਤਿਕ ਸੰਬੰਧਕੀ-ਪਦ, 'ਕਾ', 'ਦਾ' ਬਦਲ ਕੇ 'ਕੈ', 'ਦੈ' ਹੋ ਜਾਂਦਾ ਹੈ; ਜਿਵੇਂ :

੧. **ਗੁਰ 'ਕੈ ਗ੍ਰਿਹਿ' ਸੇਵਕੁ ਜੋ ਰਹੈ ॥੨॥੧੮॥** *(ਪੰਨਾ ੨੮੬)*

੨. **ਨਾਨਕ 'ਕੈ ਘਰਿ' ਕੇਵਲ ਨਾਮੁ ॥੪॥੪॥** *(ਪੰਨਾ ੧੧੩੬)*

੩. **ਓਇ ਖਸਮੈ 'ਕੈ ਗ੍ਰਿਹਿ' ਉਨ ਦੂਖ ਸਹਾਮ ॥੨॥੮੦॥** *(ਪੰਨਾ ੧੭੯)*

੪. **ਠਾਕੁਰ ਕੇ ਸੇਵਕ 'ਕੈ ਮਨਿ' ਪਰਤੀਤਿ ॥੩॥੧੭॥** *(ਪੰਨਾ ੨੮੫)*

੫. **ਜਿਸ 'ਦੈ ਚਿਤਿ' ਵਸਿਆ ਮੇਰਾ ਸੁਆਮੀ,**
**ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ਪਉੜੀ ੪॥** *(ਪੰਨਾ ੫੫੦)*

**ਪਰੰਤੂ;**

(ੳ) ਜਦੋਂ ਅਧਿਕਰਣ ਕਾਰਕ ਦਾ ਵਾਚਕ ਸੰਬੰਧਕੀ-ਪਦ, ਕਾਰਕ-ਚਿੰਨ੍ਹ ਦੇ ਰੂਪ ਵਿਚ ਸੰਮਿਲਤ ਹੋਣ ਦੀ ਬਜਾਏ ਵੱਖਰੇ ਰੂਪ ਵਿਚ ਸੰਬੰਧਮਾਨ-ਨਾਂਵ ਨਾਲ ਆਵੇ ਤਾਂ ਇਸ ਇਕ-ਵਚਨ, ਪੁਲਿੰਗ, ਸੰਬੰਧਮਾਨ-ਨਾਂਵ ਤੋਂ ਪਹਿਲਾਂ ਆਇਆ ਸੰਬੰਧ ਕਾਰਕ ਦਾ ਸੰਬੰਧਕੀ-ਪਦ 'ਕਾ' ਦਾ ਰੂਪ 'ਕੇ' ਹੀ ਰਹਿੰਦਾ ਹੈ, 'ਕੈ' ਨਹੀਂ ਹੁੰਦਾ; ਜਿਵੇਂ :

੧. **ਸਭੁ ਕਿਛੁ ਤਿਸ 'ਕੇ ਗ੍ਰਿਹ ਮਹਿ' ਆਇਆ ॥੪॥੧੭॥** *(ਪੰਨਾ ੭੧੫)*

੨. **ਸਭੁ ਕੋ ਜਮ 'ਕੇ ਚੀਰੇ ਵਿਚਿ' ਹੈ, ਜੇਤਾ ਸਭੁ ਆਕਾਰੁ ॥ਸਲੋਕ ੨॥੫॥** *(ਪੰਨਾ ੮੫੧)*

੩. **ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ 'ਕੇ ਭਾਣੇ ਵਿਚਿ' ਆਵੈ ॥੧॥੬॥** *(ਪੰਨਾ ੬੦੧)*

(ਅ) ਅਤੇ ਜਦੋਂ ਅਧਿਕਰਣ ਕਾਰਕ ਜਾਂ ਕਰਣ ਕਾਰਕ ਦਾ ਵਾਚਕ ਸੰਬੰਧਮਾਨ-ਨਾਂਵ ਬਹੁ-ਵਚਨ ਵਿਚ ਹੋਵੇ ਤਾਂ ਵੀ ਇਸ ਤੋਂ ਪਹਿਲਾਂ ਆਏ ਸੰਬੰਧ ਕਾਰਕ ਦੇ ਸੰਬੰਧਕੀ-ਪਦ 'ਕਾ' ਦਾ ਰੂਪ 'ਕੇ' ਹੀ ਰਹਿੰਦਾ ਹੈ, 'ਕੈ' ਨਹੀਂ ਹੁੰਦਾ; ਜਿਵੇਂ :

੧. **ਗਗਾ ਗੁਰ 'ਕੇ ਬਚਨ' ਪਛਾਨਾ ॥੯॥** *(ਪੰਨਾ ੩੪੦)*

੨. **ਗੁਰ 'ਕੇ ਚਰਨ' ਜੀਅ ਕਾ ਨਿਸਤਾਰਾ ॥ਰਹਾਉ॥੫੭॥** *(ਪੰਨਾ ੬੮੪)*

੩. **ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ 'ਕੇ ਚਰਨ' ਨਿਵਾਸਾ ॥੨॥੪॥** *(ਪੰਨਾ ੭੯੩)*

## ੧੪.੨.੩.

ਸੰਬੰਧ ਕਾਰਕ ਦਾ 'ਸੰਬੰਧੀ-ਸਬਦ' ਨਾਂਵ ਦੀ ਬਜਾਏ ਪੜਨਾਂਵ ਵੀ ਹੋ ਸਕਦਾ ਹੈ। ਕਈ ਵਾਰੀ ਸੰਬੰਧ ਕਾਰਕ ਵਾਲੇ ਪੜਨਾਂਵ ਦਾ ਸੰਬੰਧਕੀ-ਪਦ ਵੱਖਰੇ ਤੌਰ 'ਤੇ ਆਉਂਦਾ ਹੈ ਅਤੇ ਕਈ ਵਾਰੀ ਪੜਨਾਂਵ ਦੇ ਨਾਲ ਹੀ ਸੰਮਿਲਤ ਹੋਇਆ ਆਉਂਦਾ ਹੈ। ਅਧਿਕਰਣ ਕਾਰਕ, ਪੁਲਿੰਗ, ਇਕ-ਵਚਨ ਵਾਲੇ ਸੰਬੰਧਮਾਨ-ਨਾਂਵ ਤੋਂ ਪਹਿਲਾਂ ਆਇਆ ਕੰਨਾ-ਅੰਤਿਕ ਸੰਬੰਧਕੀ-ਪਦ, ਭਾਵੇਂ ਵੱਖਰੇ ਤੌਰ 'ਤੇ ਆਵੇ ਜਾਂ 'ਸੰਬੰਧੀ-ਪੜਨਾਂਵ' ਨਾਲ ਕਾਰਕ-ਰੂਪ ਵਿਚ ਸੰਮਿਲਤ ਹੋ ਕੇ ਆਵੇ, ਉਸ ਦਾ ਅੰਤਲਾ (ਾ) ਬਦਲ ਕੇ ਦੋਲਾਵਾਂ ਹੋ ਜਾਂਦਾ ਹੈ; ਜਿਵੇਂ :

### ਪੜਨਾਂਵ ਨਾਲ ਸੰਮਿਲਤ ਰੂਪ ਵਿਚ ਸੰਬੰਧ-ਸੂਚਕ ਪਿਛੇਤਰ

੧. **ਸਭੁ ਕਿਛੁ 'ਤੁਮਰੈ' ਹਾਥਿ ਪ੍ਰਭ, ਆਪਿ ਕਰੇ ਕਰਾਏ ॥੪॥੨੧॥** *(ਪੰਨਾ ੭੪੫)*

੨. **ਸਖੀ 'ਮੋਰੈ' ਕੰਠਿ ਰਤੰਨੁ, ਪੇਖਿ ਦੁਖੁ ਨਾਸਨਾ ॥੭॥** *(ਪੰਨਾ ੧੩੬੨)*

੩. **'ਆਪਨੈ' ਮਨਿ ਚਿਤਿ ਕਹੈ ਕਹਾਏ, ਬਿਨੁ ਗੁਰ ਆਪੁ ਨ ਜਾਈ ॥੮॥੧॥** *(ਪੰਨਾ ੬੫)*

੪. **'ਤੇਰੈ' ਨਾਮਿ ਨਿਵੇ ਰਹੇ ਲਿਵ ਲਾਇ ॥੩॥੨॥** *(ਪੰਨਾ ੭੨੧)*

੫. **'ਹਮਰੈ' ਘਰਿ ਆਇਆ ਜਗਜੀਵਨੁ ਭਤਾਰੁ ॥ਰਹਾਉ॥੧੦॥** *(ਪੰਨਾ ੩੫੧)*

੬. **'ਤੈਡੈ' ਸਿਮਰਣਿ ਹਭੁ ਕਿਛੁ ਲਧਮੁ, ਬਿਖਮੁ ਨ ਡਿਠਮੁ ਕੋਈ ॥ਸਲੋਕ ੨॥੮॥** *(ਪੰਨਾ ੫੨੦)*
[ਉਪਰਲੀਆਂ ਉਦਾਹਰਣਾਂ ਵਿਚ ਤੁਮਰੈ, ਮੋਰੈ, ਤੇਰੈ, ਹਮਰੈ ਨਾਲ ਪਿਛੇਤਰ 'ਰੈ', ਆਪਨੈ ਨਾਲ 'ਨੈ' ਅਤੇ ਤੈਡੈ ਨਾਲ 'ਡੈ' ਸੰਬੰਧ-ਸੂਚਕ ਪ੍ਰਤਯ ਹਨ।]

## 'ਸੰਬੰਧੀ'-ਪੜਨਾਂਵ ਨਾਲ ਵੱਖਰੇ ਤੌਰ 'ਤੇ ਆਏ ਕੰਨਾ-ਅੰਤਿਕ ਸੰਬੰਧਕੀ-ਪਦਾਂ ਉੱਤੇ ਅਧਿਕਰਣ ਕਾਰਕ ਵਾਲੇ 'ਸੰਬੰਧਮਾਨ ਨਾਂਵ' ਦੇ ਸਰੂਪ ਦਾ ਪ੍ਰਭਾਵ

੧. 'ਜਿਸ ਦੈ ਚਿਤਿ' ਵਸਿਆ ਮੇਰਾ ਸੁਆਮੀ,
ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ਪਉੜੀ॥੪॥ *(ਪੰਨਾ ੫੫੦)*

੨. 'ਤਿਸ ਕੈ ਚਾਨਣਿ' ਸਭ ਮਹਿ ਚਾਨਣੁ ਹੋਇ ॥੩॥੯॥ *(ਪੰਨਾ ੬੬੩)*

੩. 'ਤਿਸ ਦੈ ਚਾਨਣਿ' ਸਭ ਮਹਿ ਚਾਨਣੁ ਹੋਇ ॥੩॥੩॥ *(ਪੰਨਾ ੧੩)*

੪. 'ਤਿਸ ਦੈ ਸਬਦਿ' ਨਿਸਤਰੈ ਸੰਸਾਰਾ ॥੪॥੧੨॥ *(ਪੰਨਾ ੧੦੫੫)*

## ੧੪.੩. ਅਧਿਕਰਣ ਕਾਰਕ ਦੀ ਕਾਰਕ ਰੂਪ-ਸਾਧਨਾ

| *ਨਾਂਵ-ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣਦੀ ਰੂਪ-ਸ਼੍ਰੇਣੀ* | | *ਪੁਲਿੰਗ ਨਾਂਵ* | *ਇਸਤਰੀ-ਲਿੰਗ* |
|---|---|---|---|
| **੧. ਮੁਕਤਾ-ਅੰਤਿਕ ਨਾਂਵ** | | | |
| | ਇਕ-ਵਚਨ | (ਿ) ਜਲਿ, (ੋ) ਲੋਭੇ, (ੈ) ਗਿਆਨੈ, (ਹਿ) ਜਲਹਿ | ਮੂਲ-ਰੂਪ ਸੇਵ, (ੈ) ਕਾਰੈ |
| | ਬਹੁ-ਵਚਨ | ਮੂਲ-ਰੂਪ ਵੇਕਾਰ, ੀ* ਖੰਡੀ, ਹ ਨੈਨਹ, ਨਿ ਕਰਨਨਿ, ਹੁ* ਨੈਨਹੁ | (ੀ)* ਅਖੀ |
| **੨. ਕੰਨਾ-ਅੰਤਿਕ ਨਾਂਵ** | | | |
| | ਇਕ-ਵਚਨ | ੈ ਸੁਪਨੈ, ਹਿ ਮਥਾਹਿ, (ਾ) ਦੇ ਬਦਲ ਵਿਚ (ਹਿ) ਬਿਰਹਿ | ਮੂਲ-ਰੂਪ ਜਿਹਬਾ, (ਾ) ਦੇ ਬਦਲ ਵਿਚ (ੈ) ਗੁਫੈ |
| | ਬਹੁ-ਵਚਨ | (ਾ) ਦੇ ਬਦਲ ਵਿਚ (ੀ) ਸਿਰੀ, (ਿਆ)* ਨਿਗੁਰਿਆ | — |
| **੩. ਿ-ਅੰਤਿਕ ਨਾਂਵ** | | | |
| | ਇਕ-ਵਚਨ | | ਮੂਲ-ਰੂਪ ਭਗਤਿ, (ਿ) ਦੇ ਬਦਲ ਵਿਚ (ੀ) ਭਗਤੀ |
| | ਬਹੁ-ਵਚਨ | | (ਿ) ਦੇ ਬਦਲ ਵਿਚ (ੀ)* ਜੋਨੀ |

| *ਨਾਂਵ-ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣਦੀ ਰੂਪ-ਸ਼੍ਰੇਣੀ* | *ਪੁਲਿੰਗ ਨਾਂਵ* | *ਇਸਤਰੀ-ਲਿੰਗ* |
|---|---|---|
| **੪. ੀ-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ / ਪਾਣੀ; (ਐ) / ਪਾਣੀਐ | ਮੂਲ-ਰੂਪ / ਬਾਣੀ; ੈ ੰ / ਵਾੜੀਐ |
| ਬਹੁ-ਵਚਨ | (ੀ ਨਾਸਕੀ) / ਭਾਈਂ | ਮੂਲ-ਰੂਪ / ਪੀੜੀ; (ੀ) ਦੇ ਬਦਲ ਵਿਚ (ਈ)* / ਪੁਰਈ |
| **੫. ੁ-ਅੰਤਿਕ ਨਾਂਵ** | | |
| ਇਕ-ਵਚਨ | (ੁ) ਦੇ ਬਦਲ ਵਿਚ: (ਅ) / ਜੀਅ; (ਇ) / ਜੀਇ; (ੈ) / ਭੈ | ਮੂਲ-ਰੂਪ / ਖਾਕ; (ੁ) ਦੇ ਬਦਲ ਵਿਚ (ੂ) / ਖਾਕੂ |
| ਬਹੁ-ਵਚਨ | (ੁ) ਦੇ ਬਦਲ ਵਿਚ: (ਇ) / ਠਾਂਇ; (ਈ) / ਠਾਂਈ | |

## ੧੪.੪ ਗੁਰਬਾਣੀ ਦੀਆਂ ਉਦਾਹਰਣਾਂ

### ੧੪.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਿ) ਲੱਗਿਆਂ*

੧. **'ਜਲਿ', 'ਥਲਿ' 'ਮਹੀਅਲਿ', ਪੂਰਨ ਹਰਿ ਮੀਤ ॥**
**ਭ੍ਰਮ ਬਿਨਸੇ ਗਾਏ ਗੁਣ ਨੀਤ ॥੧॥੧੫੪॥** *(ਪੰਨਾ ੧੯੬)*

੨. **'ਜਲਿ', 'ਥਲਿ', 'ਮਹੀਅਲਿ', ਸੁਆਮੀ ਸੋਈ ॥**
**ਅਵਰੁ ਨ ਕਹੀਐ ਦੂਜਾ ਕੋਈ ॥੧੨॥੯॥** *(ਪੰਨਾ ੧੦੭੯)*

੩. **'ਜਲਿ', 'ਥਲਿ' 'ਮਹੀਅਲਿ' ਰਹਿਆ ਭਰਪੂਰਿ ॥**
**ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥੨॥੨॥** *(ਪੰਨਾ ੭੩੬)*

੪. **'ਬਨਿ' 'ਤਿਨਿ' 'ਪਰਬਤਿ' ਹੈ ਪਾਰਬ੍ਰਹਮੁ ॥**
**ਜੈਸੀ ਆਗਿਆ ਤੈਸਾ ਕਰਮੁ ॥੨॥੨੨॥** *(ਪੰਨਾ ੨੯੪)*

੫. **ਹਰਿ ਧਨੁ ਸੰਚੀਐ ਭਾਈ ॥**
**ਜਿ 'ਹਲਤਿ' 'ਪਲਤਿ' ਹਰਿ ਹੋਇ ਸਖਾਈ ॥ਰਹਾਉ॥੧੦॥** *(ਪੰਨਾ ੭੩੪)*

੬. **'ਕਾਮਿ', 'ਕ੍ਰੋਧਿ', 'ਲੋਭਿ', 'ਮੋਹਿ', ਮਨੁ ਲੀਨੋ, ਨਿਰਗੁਣ ਕੇ ਦਾਤਾਰੇ ॥੪॥੧੩੯॥**
*(ਪੰਨਾ ੨੧੦)*

---

੧. ਸੁਰਾਂ ਦਾ ਉਚਾਰਣ ਨਾਸਕੀ।

੭. **ਜਨਮ ਮਰਨ ਸਗਲਾ ਦੁਖੁ ਨਾਸੈ ॥**
**ਗੁਰਮੁਖਿ ਜਾ ਕੈ 'ਮਨਿ' 'ਤਨਿ' ਬਾਸੈ ॥੨॥੨੪॥** *(ਪੰਨਾ ੬੭੭)*

੮. **ਤੂ 'ਜਲਿ', 'ਥਲਿ', 'ਗਗਨਿ', 'ਪਯਾਲਿ', ਪੂਰਿ ਰਹ੍ਯਾ,**
**ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥੩॥੪੨॥** *(ਪੰਨਾ ੧੪੦੩)*

੯. **ਤਿਨ ਕੀ ਧੂਰਿ ਲਾਈ 'ਮੁਖਿ' 'ਮਸਤਕਿ', ਸਤਸੰਗਤਿ ਬਹਿ ਗੁਣ ਗਾਇਦਾ ॥੨॥੨੧॥** *(ਪੰਨਾ ੧੦੬੫)*

੧੦. **ਸੁਲਤਾਨੁ ਹੋਵਾ ਮੇਲਿ ਲਸਕਰ, 'ਤਖਤਿ' ਰਾਖਾ ਪਾਉ ॥੪॥੧॥** *(ਪੰਨਾ ੧੪)*

[ਜਲਿ—ਜਲ ਵਿਚ, ਥਲਿ—ਥਲ ਵਿਚ, ਮਹੀਅਲਿ—ਮਹੀਅਲ (ਪੁਲਾੜ) ਵਿਚ, ਬਨਿ—ਬਨ ਵਿਚ, ਤਿਨਿ—ਤੀਲੇ ਤੀਲੇ ਵਿਚ, ਪਰਬਤਿ—ਪਰਬਤ ਉੱਤੇ, ਹਲਤਿ—ਹਲਤ ਵਿਚ, ਪਲਤਿ—ਪਲਤ ਵਿਚ, ਕਾਮਿ—ਕਾਮ ਵਿਚ, ਕ੍ਰੋਧਿ—ਕ੍ਰੋਧ ਵਿਚ, ਲੋਭਿ—ਲੋਭ ਵਿਚ, ਮਨਿ—ਮਨ ਵਿਚ, ਤਨਿ—ਤਨ ਵਿਚ, ਗਗਨਿ—ਗਗਨ (ਆਕਾਸ਼) ਵਿਚ, ਪਯਾਲਿ—ਪਤਾਲ ਵਿਚ, ਮੁਖਿ—ਮੁਖ ਉੱਤੇ, ਮਸਤਕਿ—ਮੱਥੇ ਉੱਤੇ, ਤਖਤਿ—ਤਖ਼ਤ ਉੱਤੇ।]

*ਨੋਟ :* (੧) ਉਪਰਲੀਆਂ ਉਦਾਹਰਣਾਂ ਵਿਚ ਅਸੀਂ ਵੇਖਿਆ ਹੈ ਕਿ ਜਿਥੇ ਜਿਥੇ ਅਧਿਕਰਣ ਕਾਰਕ ਵਿਚ ਮੁਕਤਾ-ਅੰਤਿਕ, ਪੁਲਿੰਗ ਨਾਂਵ ਇਕ ਤੋਂ ਵਧੇਰੇ ਇਕੱਠੇ ਆਏ ਹਨ, ਉਹਨਾਂ ਸਾਰਿਆਂ ਦੇ ਅੰਤਲੇ ਅੱਖਰਾਂ ਨਾਲ ਅਧਿਕਰਣ ਕਾਰਕ ਦਾ ਵਾਚਕ ਕਾਰਕ-ਚਿੰਨ੍ਹ (ਿ) ਸੰਮਿਲਤ ਹੋ ਕੇ ਆਇਆ ਹੈ, ਪਰ ਗੁਰਬਾਣੀ ਵਿਚ ਕੁਝ ਥਾਵੇਂ ਇਹ ਕਾਰਕ-ਚਿੰਨ੍ਹ ਸਾਰੇ ਨਾਂਵਾਂ ਦੇ ਅੰਤ ਵਿਚ ਲੱਗਾ ਨਹੀਂ ਮਿਲਦਾ; ਜਿਵੇਂ :

[1] ੧. **ਏਕਾ ਟੇਕ ਮੇਰੈ ਮਨਿ ਚੀਤ ॥ਰਹਾਉ॥੧੦੯॥** *(ਪੰਨਾ ੧੮੭)*

[2] ੨. **ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥ਪਉੜੀ ੯॥** *(ਪੰਨਾ ੭੦੮)*

੩. **ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥੩॥੭॥** *(ਪੰਨਾ ੫੪੬)*

ਇਸ ਸੰਬੰਧ ਵਿਚ *ਸ਼ਬਦਾਰਥ* ਦੇ ਪੰਨਾ ੧੮੭ ਅਤੇ ੫੪੬ ਉੱਤੇ ਦਿੱਤੇ ਫ਼ੁਟ-ਨੋਟ ਇਸ ਪ੍ਰਕਾਰ ਹਨ :

**ਪੰਨਾ ੧੮੭ :**

[1]'ਮਨਿ-ਚੀਤ'—ਮਨ-ਚਿਤ ਵਿਚ। ਜਦ ਦੋ ਸ਼ਬਦ ਜੋੜਵੇਂ ਆਉਣ, ਭਾਵ ਇਕੱਠੇ ਹੀ ਵਰਤੇ ਜਾਣ ਤਾਂ ਸੰਬੰਧਕੀ ਸਿਹਾਰੀ ਕਈ ਵਾਰ ਇਕ ਦੇ ਅੰਤ ਵਿਚ ਹੀ ਲੱਗੀ ਹੋਂਦੀ ਹੈ। ਜਿਵੇਂ, ਗੁਰੂ-ਕਰਤਾਰਿ, ਨਰਕ-ਘੋਰਿ, ਪ੍ਰੇਮ- ਪਿਆਰ।

[2]'ਕਾਮ-ਕ੍ਰੋਧ' ਆਮ ਤੌਰ 'ਤੇ ਇਕੱਠੇ ਆਉਂਦੇ ਹਨ, ਇਸ ਲਈ ਇਕ ਨਾਲ ਸਿਹਾਰੀ ਦੇ ਕੇ ਦੂਜੇ ਨਾਲ ਸਿਹਾਰੀ ਦੇਣ ਦੀ ਲੋੜ ਨਹੀਂ ਸਮਝੀ ਗਈ, ਵੇਖੋ ਨੇਮ ੩੪ ਦਾ ਨੋਟ।

**ਨੇਮ ੩੪ ਦਾ ਨੋਟ :**

ਜਦ ਦੋ ਸ਼ਬਦ ਆਮ ਤੌਰ 'ਤੇ ਇਕੱਠੇ ਆਉਂਦੇ ਹੋਣ ਤਾਂ ਭਾਵੇਂ ਉਤਲੇ

ਨੇਮਾਂ ਅਨੁਸਾਰ ਔਂਕੜ ਜਾਂ ਸਿਹਾਰੀ ਦੋਹਾਂ ਨਾਲ ਲੱਗਣੀ ਜ਼ਰੂਰੀ ਦਿਸੇ, ਫਿਰ ਵੀ ਨੇਮ ਵਾਲੀ ਲਗ-ਮਾਤ੍ਰ ਕਈ ਵੇਰ ਇੱਕੋ ਨਾਲ ਲੱਗੀ ਹੁੰਦੀ ਹੈ; ਜਿਵੇਂ :

ਮਿਤ੍ਰੁ-ਸਤ੍ਰੁ, ਗਹਰ-ਗੰਭੀਰੁ, ਰੂਪ-ਰੰਗੁ, ਜੰਮਣ-ਮਰਣੁ, ਆਵਣ-ਜਾਣੁ, ਗੁਰ-ਕਰਤਾਰਿ, ਪ੍ਰੇਮ-ਪਿਆਰਿ, ਨਰਕ-ਘੋਰਿ, ਕਾਮ-ਕ੍ਰੋਧਿ।

(੨) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਲਈ ਅਧਿਕਰਣ ਕਾਰਕ ਦੇ ਇਕ-ਵਚਨੀ ਕਾਰਕ-ਚਿੰਨ੍ਹ 'ਿ' ਜਾਂ 'ਹਿ' ਦੀ ਓਦੋਂ ਨਾਂਵ ਨਾਲ ਸੰਮਿਲਤ ਹੋ ਕੇ ਆਉਣ ਦੀ ਲੋੜ ਨਹੀਂ ਹੁੰਦੀ, ਜਦੋਂ ਨਾਂਵ ਦੇ ਨਾਲ ਕੋਈ ਵੱਖਰਾ ਸੰਬੰਧਕੀ-ਪਦ ਆਵੇ (ਮਨ ਮਹਿ, ਮਨ ਮਾਹੀ)। ਇਹ ਕਾਰਕ-ਚਿੰਨ੍ਹ ਓਦੋਂ ਵੀ ਨਹੀਂ ਆਉਂਦਾ, ਜਦੋਂ ਕਿਸੇ ਅਧਿਕਰਣ ਕਾਰਕ ਵਿਚ ਵਰਤੇ ਗਏ ਨਾਂਵ ਦੇ ਅੱਗੇ ਕ੍ਰਿਆ-ਵਿਸ਼ੇਸ਼ਣ ਦਾ ਅੱਵਿਐ-ਚਿੰਨ੍ਹ 'ਹੀ' ਆਉਂਦਾ ਹੋਵੇ :

**ਅਧਿਕਰਣ ਕਾਰਕ ਨਾਂਵ—ਸੰਬੰਧਕੀ ਪਦ ਸਹਿਤ**

੧. **'ਮਨ ਮਹਿ' ਸਤਿਗੁਰ ਧਿਆਨੁ ਧਰਾ ॥ਰਹਾਉ॥੬॥** *(ਪੰਨਾ ੭੦੧)*

੨. **'ਦਿਲ ਮਹਿ' ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥੧੮੬॥** *(ਪੰਨਾ ੧੩੭੮)*

੩. **ਹਰਿ 'ਗੁਰ ਵਿਚਿ' ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥੨॥੪॥** *(ਪੰਨਾ ੯੯੬)*

**ਅਧਿਕਰਣ ਕਾਰਕ ਨਾਂਵ—ਕ੍ਰਿਆ-ਵਿਸ਼ੇਸ਼ਣ 'ਹੀ' ਸਹਿਤ**

੧. **'ਘਰ ਹੀ' ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥੧੨॥** *(ਪੰਨਾ ੬੧)*

੨. **'ਮਨ ਹੀ' ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥ਸਲੋਕ॥੧॥੫॥** *(ਪੰਨਾ ੫੮੭)*

੩. **'ਘਟ ਹੀ' ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥੨॥** *(ਪੰਨਾ ੭੦੩)*

(੩) ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਕਈ ਥਾਵੀਂ ਇਹ ਕਾਰਕ-ਚਿੰਨ੍ਹ 'ਿ' ਬਦਲ ਕੇ 'ੇ' ਬਣਿਆ ਮਿਲਦਾ ਹੈ ਅਤੇ ਕਈ ਥਾਵੀਂ (ੀ)। ਅਜਿਹੀਆਂ ਕੁਝ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ :

**ਕਾਰਕ-ਚਿੰਨ੍ਹ (ਿ) ਦੇ ਬਦਲ ਵਿਚ (ੇ)**

੧. **ਏਹੁ ਮਨੋ ਮੂਰਖੁ ਲੋਭੀਆ, 'ਲੋਭੇ' ਲਗਾ ਲੋੁਭਾਨੁ ॥੧॥੧੯॥** *(ਪੰਨਾ ੨੧)*

੨. **ਜੋ 'ਬ੍ਰਹਮੰਡੇ' ਸੋਈ 'ਪਿੰਡੇ', ਜੋ ਖੋਜੈ ਸੋ ਪਾਵੈ ॥੨॥੩॥** *(ਪੰਨਾ ੬੯੫)*

੩. **'ਰੋਗੇ' ਮਰਤਾ 'ਰੋਗੇ' ਜਨਮੈ ॥**
**'ਰੋਗੇ' ਫਿਰਿ ਫਿਰਿ ਜੋਨੀ ਭਰਮੈ ॥੩॥੨॥** *(ਪੰਨਾ ੧੧੪੦)*

੪. **'ਕੰਠੇ' ਮਾਲਾ ਜਿਹਵਾ ਰਾਮੁ ॥**
**ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥੧੩॥** *(ਪੰਨਾ ੪੭੯)*

੫. ਨਾਨਕ 'ਨਾਮੇ' ਰਤਿਆ, ਨਾਮੋ ਪਲੈ ਪਾਇ ॥ਸਲੋਕ ੨॥੧੧॥
*(ਪੰਨਾ ੧੩੧੭)*

੬. ਆਇ ਨ ਜਾਵੈ ਨਾ ਦੁਖੁ ਪਾਵੈ, ਨਾ ਦੁਖ ਦਰਦੁ 'ਸਰੀਰੇ' ॥੪॥੨॥
*(ਪੰਨਾ ੧੧੯੭)*

੭. ਏਤੁ ਮੋਹਿ ਫਿਰਿ ਜੂਨੀ ਪਾਹਿ ॥
'ਮੋਹੇ' ਲਾਗਾ ਜਮ ਪੁਰਿ ਜਾਹਿ ॥੪॥੨੩॥ *(ਪੰਨਾ ੩੫੬)*

੮. ਰੰਗੁ ਨ ਲਗੀ ਪਾਰਬ੍ਰਹਮ, ਤਾ ਸਰਪਰ 'ਨਰਕੇ' ਜਾਇ ॥੫॥੨੬॥
*(ਪੰਨਾ ੭੦)*

[ਲੋਭੇ—ਲੋਭ ਵਿਚ, ਬ੍ਰਹਮੰਡੇ—ਬ੍ਰਹਮੰਡ ਵਿਚ, ਪਿੰਡੇ—ਪਿੰਡ ਵਿਚ, ਰੋਗੇ—ਰੋਗ ਵਿਚ, ਕੰਠੇ—ਕੰਠ ਵਿਚ, ਨਾਮੇ—ਨਾਮ ਵਿਚ, ਸਰੀਰੇ—ਸਰੀਰ ਵਿਚ, ਮੋਹੇ—ਮੋਹ ਵਿਚ, ਨਰਕੇ—ਨਰਕ ਵਿਚ।]

**ਕਾਰਕ-ਚਿੰਨ੍ਹ (ਿ) ਦੇ ਬਦਲ ਵਿਚ (ੀ)**

੧. ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥
ਏ ਸੂਤੇ ਅਪਣੈ 'ਅਹੰਕਾਰੀ' ॥੧॥੨॥ *(ਪੰਨਾ ੧੧੨੮)*

੨. 'ਆਕਾਸੀ' ਪਾਤਾਲਿ ਤੂੰ, ਤ੍ਰਿਭਵਣਿ ਰਹਿਆ ਸਮਾਇ ॥੯॥੧੩॥
*(ਪੰਨਾ ੬੨)*

੩. ਹਰਿ ਭਗਤਾ ਕੋ ਦੇਇ ਅਨੰਦੁ, ਥਿਰੁ 'ਘਰੀ' ਬਹਾਲਿਅਨੁ ॥ਪਉੜੀ ੧੯॥
*(ਪੰਨਾ ੯੦)*

[ਅਹੰਕਾਰੀ—ਅਹੰਕਾਰ ਵਿਚ, ਆਕਾਸੀ—ਆਕਾਸ਼ ਵਿਚ, ਘਰੀ—(ਹਿਰਦੇ) ਘਰ ਵਿਚ।]

***ਨੋਟ :*** 'ਘਰੀ' ਦਾ ਉਚਾਰਣ 'ਘਰੀਂ' ਕਰਨਾ ਦੁਰਸਤ ਨਹੀਂ।

(੪) ਜਦੋਂ ਕਿਸੇ ਤੁਕ ਵਿਚ ਕੋਈ ਸੰਬੰਧਮਾਨ-ਨਾਂਵ ਅਧਿਕਰਣ ਕਾਰਕ ਜਾਂ ਕਰਣ ਕਾਰਕ ਵਿਚ ਹੋਵੇ ਤਾਂ ਉਸ ਤੋਂ ਪਹਿਲਾਂ ਆਏ ਸੰਬੰਧ ਕਾਰਕ ਦੇ ਾ-ਅੰਤਿਕ ਪੁਲਿੰਗ ਸੰਬੰਧਕੀ-ਪਦ; ਭਾਵੇਂ ਵੱਖਰੇ ਤੌਰ 'ਤੇ ਆਵੇ ਜਾਂ ਕਿਸੇ ਪੜਨਾਂਵ ਨਾਲ ਪਿਛੇਤਰ-ਚਿੰਨ੍ਹ ਦੇ ਰੂਪ ਵਿਚ ਸੰਮਿਲਤ ਹੋ ਕੇ ਆਵੇ, ਦਾ ਅੰਤਲਾ ਇਕ-ਵਚਨ ਦਾ ਸੂਚਕ ਕੰਨਾ (ਾ) ਬਦਲ ਕੇ ਦੋਲਾਵਾਂ (ੈ) ਹੋ ਜਾਂਦਾ ਹੈ; ਜਿਵੇਂ :

੧. ਹਰਿ ਹਰੇ ਹਰਿ ਗੁਣ ਨਿਧੇ, ਹਰਿ ਸੰਤਨ 'ਕੈ ਵਸਿ' ਆਏ ਰਾਮ ॥੩॥੫॥
*(ਪੰਨਾ ੭੮੦)*

੨. ਗੁਰ 'ਕੈ ਬਚਨਿ' ਮਿਟਿਆ ਮੇਰਾ ਭਰਮੁ ॥
ਗੁਰ 'ਕੈ ਬਚਨਿ' ਪੇਖਿਓ ਸਭੁ ਬ੍ਰਹਮੁ ॥੪॥੮॥ *(ਪੰਨਾ ੨੩੯)*

੩. ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥
ਗੁਰ 'ਕੈ ਸਬਦਿ' ਆਪੁ ਪਛਾਣੁ ॥੩॥੪॥ *(ਪੰਨਾ ੬੬੪)*

੪. ਸਹਜਿ ਸੁਖਿ ਸੋਈਐ ਹਾਂ ॥ ਧੀਰਜ ਮਨਿ ਭਏ ਹਾਂ ॥
ਪ੍ਰਭ 'ਕੈ ਦਰਿ' ਪਏ ਮੇਰੇ ਮਨਾ ॥ਰਹਾਉ॥੧੬੨॥ *(ਪੰਨਾ ੪੧੦)*

੫. ਸਭੁ ਕਿਛੁ 'ਤੁਮ੍ਰੈ ਹਾਥਿ' ਪ੍ਰਭ, ਆਪਿ ਕਰੇ ਕਰਾਏ ॥੪॥੪੧॥ *(ਪੰਨਾ ੭੪੫)*

੬. ਸਭੁ ਕਿਛੁ 'ਤੇਰੈ ਵਸਿ', ਤੇਰਾ ਘਰੁ ਭਲਾ ॥ਪਉੜੀ ੧੮॥ *(ਪੰਨਾ ੯੬੫)*

੭. 'ਤੇਰੈ ਘਰਿ' ਆਨੰਦੁ, ਵਧਾਈ ਤੁਧੁ ਘਰਿ ॥ਪਉੜੀ ੧੮॥ *(ਪੰਨਾ ੯੬੫)*

੮. ਜਿਸ 'ਦੈ ਚਿਤਿ' ਵਸਿਆ ਮੇਰਾ ਸੁਆਮੀ,
ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ਪਉੜੀ॥੪॥ *(ਪੰਨਾ ੫੫੦)*

**ਪਰੰਤੂ;**

ਜੇ ਸੰਬੰਧਮਾਨ-ਨਾਂਵ ਅਧਿਕਰਣ ਕਾਰਕ/ਕਰਣ ਕਾਰਕ ਬਹੁ-ਵਚਨ ਵਿਚ ਹੋਵੇ ਤਾਂ ਇਸ ਤੋਂ ਪਹਿਲਾਂ ਆਏ ਕੰਨਾ-ਅੰਤਿਕ ਸੰਬੰਧਕੀ-ਪਦ 'ਕਾ' ਦਾ ਅੰਤਲਾ ਕੰਨਾ ਬਦਲ ਕੇ ਲਾਂ ( ੇ ) ਹੀ ਰਹਿੰਦਾ ਹੈ, ਦੋਲਾਵਾਂ ਨਹੀਂ ਹੁੰਦਾ; ਜਿਵੇਂ :

**ਕਰਣ ਕਾਰਕ, ਬਹੁ-ਵਚਨ**

੧. ਗਗਾ ਗੁਰ 'ਕੇ ਬਚਨ' ਪਛਾਨਾ ॥
ਦੂਜੀ ਬਾਤ ਨ ਧਰਈ ਕਾਨਾ ॥੯॥ *(ਪੰਨਾ ੩੪੦)*

੨. ਗੁਰ 'ਕੇ ਚਰਨ' ਜੀਅ ਕਾ ਨਿਸਤਾਰਾ ॥ *(ਪੰਨਾ ੬੮੪)*
[ਗੁਰ ਕੇ ਬਚਨ—ਗੁਰੂ ਦੇ ਬਚਨਾਂ ਦੁਆਰਾ, ਗੁਰ ਕੇ ਚਰਨ—ਗੁਰੂ ਦੇ ਚਰਨਾਂ ਦੁਆਰਾ।]

(੫) 'ਸੰਬੰਧਮਾਨ' ਨਾਂਵ ਭਾਵੇਂ ਅਧਿਕਰਣ ਕਾਰਕ, ਇਕ-ਵਚਨ ਵਿਚ ਹੀ ਹੋਵੇ, ਪਰ ਉਸ ਦੇ ਨਾਲ ਅਧਿਕਰਣ ਕਾਰਕ ਦਾ ਕਾਰਕ-ਚਿੰਨ੍ਹ ਸੰਮਿਲਤ ਰੂਪ ਵਿਚ ਆਉਣ ਦੀ ਬਜਾਏ ਵੱਖਰੇ ਸੰਬੰਧਕੀ-ਪਦ ਦੇ ਰੂਪ ਵਿਚ ਹੋਵੇ ਤਾਂ ਇਸ ਤੋਂ ਪਹਿਲਾਂ ਆਏ ਕੰਨਾ-ਅੰਤਿਕ ਸੰਬੰਧਕੀ-ਪਦ 'ਕਾ', ਦਾ ਅੰਤਲਾ 'ਾ' ਕੇਵਲ ਲਾਂ ( ੇ ) ਵਿਚ ਹੀ ਬਦਲਦਾ ਹੈ, ਦੋਲਾਵਾਂ ਵਿਚ ਨਹੀਂ ਬਦਲਦਾ; ਜਿਵੇਂ :

੧. ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥
ਸਭੁ ਕਿਛੁ ਤਿਸ ਕੇ 'ਗ੍ਰਿਹ ਮਹਿ' ਆਇਆ ॥੪॥੧੭॥ *(ਪੰਨਾ ੭੧੫)*

੨. ਸਭੁ ਕੋ ਜਮ ਕੇ 'ਚੀਰੇ ਵਿਚਿ' ਹੈ, ਜੇਤਾ ਸਭੁ ਆਕਾਰੁ ॥ਸਲੋਕ ੨॥੫॥ *(ਪੰਨਾ ੮੫੧)*

੩. ਅਨਿਕ ਜੀਅ ਜਾ ਕੇ 'ਗ੍ਰਿਹ ਮਾਹਿ' ॥
ਰਮਤ ਰਾਮ ਪੂਰਨ ਸ੍ਰਬ ਠਾਂਇ ॥੯॥੭॥ *(ਪੰਨਾ ੧੨੩੬)*

***(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ' ੈ ' ਕਾਰਕ-ਚਿੰਨ੍ਹ ਲੱਗਿਆਂ***

੧. ਅਗਿਆਨਿ ਲਾਇ ਸਵਾਲਿਆ, 'ਗੁਰ ਗਿਆਨੈ' ਲਾਇ ਜਗਾਵੈਗੋ ॥੮॥੧॥ *(ਪੰਨਾ ੧੩੦੮)*

੨. ਮਨੁ ਕੁੰਚਰੁ ਕਾਇਆ 'ਉਦਿਆਨੈ' ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥੧॥੨॥ *(ਪੰਨਾ ੨੨੧)*

੩. ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ, 'ਮਨੈ' ਹੋਵੈ ਪਰਗਾਸੋ ॥੩॥੪॥ *(ਪੰਨਾ ੮੦੨)*
[ਗੁਰ ਗਿਆਨੈ—ਗੁਰੂ ਗਿਆਨ ਵਿਚ, ਉਦਿਆਨੈ—ਉਦਿਆਨ ਵਿਚ, ਮਨੈ—ਮਨ ਵਿਚ।]

*(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਅੱਖਰ ਨਾਲ ਕਾਰਕ-ਚਿੰਨ੍ਹ 'ਹਿ' ਲੱਗਿਆਂ*

੧. **ਨਾਨਕ ਗੁਰਮੁਖਿ ਸਹਜਿ ਮਿਲਾਏ, ਜਿਉ ਜਲੁ 'ਜਲਹਿ' ਸਮਾਵੈ ॥੮॥੯॥** *(ਪੰਨਾ ੧੧੯੧)*

੨. **'ਮਨਹਿ' ਕਮਾਵੈ ਮੁਖਿ ਹਰਿ ਹਰਿ ਬੋਲੈ ॥**
**ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥੧੧੭॥** *(ਪੰਨਾ ੧੮੯)*

੩. **ਆਗਿਆ ਸਤਿ ਸਹੁ ਹਾਂ ॥**
**'ਮਨਹਿ' ਨਿਧਾਨੁ ਲਹੁ ਹਾਂ ॥ਰਹਾਉ॥੧੬੦॥** *(ਪੰਨਾ ੪੧੦)*

੪. **ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥**
**ਬੂਝੀ ਤਪਤਿ 'ਘਰਹਿ' ਪਿਰੁ ਪਾਇਆ ॥੪॥੫॥** *(ਪੰਨਾ ੭੩੮)*

੫. **ਸੰਜੋਗਿ ਮਿਲਾਏ ਸਾਧ ਸੰਗਾਏ ॥**
**ਕਤਹੂ ਨ ਜਾਏ 'ਘਰਹਿ' ਬਸਾਏ ॥੧॥੪੬॥** *(ਪੰਨਾ ੧੩੦੭)*

੬. **ਕਾਲਰ ਪੋਟ ਉਠਾਵੈ 'ਮੂੰਡਹਿ', ਅੰਮ੍ਰਿਤੁ ਮਨ ਤੇ ਡਾਰੈ ॥੨॥੧੦॥** *(ਪੰਨਾ ੧੨੦੫)*

੭. **ਜਲਤ ਅਗਨੀ ਮਿਲਤ ਨੀਰ ॥**
**ਜੈਸੇ ਬਾਰਿਕ 'ਮੁਖਹਿ' ਖੀਰ ॥੧॥੩॥** *(ਪੰਨਾ ੬੮੭)*

[ਜਲਹਿ—ਜਲ ਵਿਚ, ਮਨਹਿ—ਮਨ ਵਿਚ, ਘਰਹਿ—ਘਰ ਵਿਚ, ਮੂੰਡਹਿ—ਸਿਰ ਉੱਤੇ, ਮੁਖਹਿ—ਮੂੰਹ ਵਿਚ।]

## ੧੪.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਕੇਤੇ ਖਪਿ ਤੁਟਹਿ 'ਵੇਕਾਰ' ॥੨੫॥ਜਪੁਜੀ॥** *(ਪੰਨਾ ੫)*

੨. **ਹਿਰਦੈ ਜਪਉ, 'ਨੇਤ੍ਰ' ਧਿਆਨੁ ਲਾਵਉ, ਸ੍ਰਵਨੀ ਕਥਾ ਸੁਨਾਏ ॥੨॥੮॥** *(ਪੰਨਾ ੧੨੦੪)*

੩. **ਮਨੁ ਨ ਡਿਗੈ, ਤਨੁ ਕਾਹੇ ਕਉ ਡਰਾਇ ॥**
**'ਚਰਨ ਕਮਲ' ਚਿਤੁ ਰਹਿਓ ਸਮਾਇ ॥ਰਹਾਉ॥੧੮॥** *(ਪੰਨਾ ੧੧੬੨)*

੪. **'ਚਰਨ ਕਮਲ' ਰਚੰਤਿ ਸੰਤਹ, ਨਾਨਕ ਆਨ ਨ ਰੁਚਤੇ ॥ਸਲੋਕ ੧॥੧੨॥** *(ਪੰਨਾ ੭੦੮)*

੫. **ਇਕਿ ਤਪਸੀ ਬਨ ਮਹਿ ਤਪੁ ਕਰਹਿ, ਨਿਤ 'ਤੀਰਥ' ਵਾਸਾ ॥੫॥੧੪॥** *(ਪੰਨਾ ੪੧੯)*

[ਵੇਕਾਰ—ਵਿਕਾਰਾਂ ਵਿਚ ਗ੍ਰਸਤ ਹੋ ਕੇ, ਨੇਤ੍ਰ—ਨੇਤ੍ਰਾਂ ਵਿਚ, ਚਰਨ ਕਮਲ—ਚਰਨ ਕਮਲਾਂ ਵਿਚ, ਤੀਰਥ—ਤੀਰਥਾਂ ਉੱਤੇ।]

*(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ) ਲੱਗਿਆਂ*

੧. **'ਖੰਡੀ', 'ਬ੍ਰਹਮੰਡੀ', 'ਪਾਤਾਲੀ', ਪੁਰੀਈ, ਤ੍ਰਿਭਵਣ ਤਾੜੀ ਲਾਈ ਹੇ ॥੧੦॥੩॥** *(ਪੰਨਾ ੧੦੨੩)*

੨. **ਪ੍ਰਗਟੁ ਭਇਆ 'ਖੰਡੀ' 'ਬ੍ਰਹਮੰਡੀ', ਕੀਤਾ ਅਪਣਾ ਪਾਇਆ ॥੨॥੧੦੬॥** *(ਪੰਨਾ ੧੨੨੪)*

੩. **'ਲਕੀ' ਕਾਸੇ, 'ਹਥੀ' ਫੁੰਮਣ, ਅਗੋ ਪਿਛੀ ਜਾਹੀ ॥ਸਲੋਕ ੧॥੨੬॥** *(ਪੰਨਾ ੧੪੯)*

੪. ਸਰਬੀ 'ਰੰਗੀ', 'ਰੂਪੀ', ਤੂੰਹੈ, ਤਿਸੁ ਬਖਸੇ ਜਿਸੁ ਨਦਰਿ ਕਰੇ ॥ਰਹਾਉ॥੨੨॥ (ਪੰਨਾ ੩੫੫)

੫. ਗੁਰਮੁਖਿ ਸਚੁ 'ਬੈਣੀ', ਗੁਰਮੁਖਿ ਸਚੁ 'ਨੈਣੀ'॥
ਗੁਰਮੁਖਿ ਸਚੁ ਕਮਾਵੈ ਕਰਣੀ॥੫॥੧੫॥ (ਪੰਨਾ ੧੦੫੮)

੬. ਸਤਸੰਗਤਿ ਕੀ ਧੂਰਿ ਪਰੀ ਉਡਿ 'ਨੇਤ੍ਰੀ', ਸਭ ਦੁਰਮਤਿ ਮੈਲੁ ਗਵਾਈ॥ਰਹਾਉ॥੨॥ (ਪੰਨਾ ੧੨੬੩)

੭. ਪੰਖੀ ਹੋਇ ਕੈ ਜੇ ਭਵਾ, ਸੈ 'ਅਸਮਾਨੀ' ਜਾਉ॥੩॥੨॥ (ਪੰਨਾ ੧੪)

੮. ਕੂੜਿਆਰ 'ਕੂੜਿਆਰੀ' ਜਾਇ ਰਲੇ,
ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥ਪਉੜੀ॥੨੬॥ (ਪੰਨਾ ੩੧੪)

੯. ਸਭਨੀ 'ਘਟੀ' ਸਹੁ ਵਸੈ, ਸਹ ਬਿਨੁ ਘਟੁ ਨ ਕੋਇ॥੧੯॥੩੩॥ (ਪੰਨਾ ੧੪੧੨)

੧੦. ਇਕਨ੍ਹਾ 'ਗਲੀ' ਜੰਜੀਰੀਆ, ਇਕਿ ਤੁਰੀ ਚੜਹਿ ਬਿਸੀਆਰ॥ਪਉੜੀ॥੨੩॥ (ਪੰਨਾ ੪੭੫)

੧੧. 'ਰੂਖੀ', 'ਬਿਰਖੀ' ਊਡਉ ਭੂਖਾ, ਪੀਵਾ ਨਾਮੁ ਸੁਭਾਈ॥੪॥੩॥ (ਪੰਨਾ ੧੨੭੪)

੧੨. ਮਾਸੁ 'ਪੁਰਾਣੀ', ਮਾਸੁ 'ਕਤੇਬੀ', ਚਹੁ ਜੁਗਿ ਮਾਸੁ ਕਮਾਣਾ॥ਸਲੋਕ ੨॥੨੫॥ (ਪੰਨਾ ੧੨੯੦)

੧੩. ਜਾਤਨ ਜਾਤਿ ਦੇਖਿ ਮਤ ਭਰਮਹੁ, ਸੁਕ ਜਨਕ 'ਪਗੀਂ' ਲਗਿ ਧਿਆਵੈਗੋ॥੭॥੨॥ (ਪੰਨਾ ੧੩੦੯)

[ਖੰਡੀ, ਬ੍ਰਹਮੰਡੀ, ਪਾਤਾਲੀ—ਖੰਡਾਂ ਵਿਚ, ਬ੍ਰਹਮੰਡਾਂ ਵਿਚ, ਪਾਤਾਲਾਂ ਵਿਚ; ਲਕੀ—ਲੱਕਾਂ ਨਾਲ; ਹਥੀ—ਹੱਥਾਂ ਵਿਚ; ਰੰਗੀ, ਰੂਪੀ—ਰੰਗਾਂ ਵਿਚ, ਰੂਪਾਂ ਵਿਚ; ਬੈਣੀ ਨੈਣੀ—ਬਚਨਾਂ ਵਿਚ, ਨੇਤ੍ਰਾਂ ਵਿਚ; ਨੇਤ੍ਰੀ—ਨੇਤ੍ਰਾਂ ਵਿਚ; ਅਸਮਾਨੀ—ਅਸਮਾਨਾਂ ਵਿਚ; ਘਟੀ—ਘਟਾਂ ਵਿਚ; ਕੂੜਿਆਰੀ—ਕੂੜਿਆਰਾਂ ਵਿਚ; ਗਲੀ—ਗਲਾਂ ਵਿਚ; ਰੂਖੀ ਬਿਰਖੀ—ਰੁੱਖਾਂ ਉੱਤੇ, ਬ੍ਰਿਛਾਂ ਉੱਤੇ; ਪੁਰਾਣੀ ਕਤੇਬੀ—ਪੁਰਾਣਾਂ ਵਿਚ, ਕਤੇਬਾਂ ਵਿਚ; ਪਗੀ—ਚਰਨਾਂ ਉੱਤੇ।]

*ਨੋਟ :* ਅਧਿਕਰਣ ਕਾਰਕ ਦੇ ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ।

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹ' ਲੱਗਿਆਂ*

੧. ਸੇਜ ਇਕੇਲੀ ਨੀਦ ਨਹੁ 'ਨੈਨਹ', ਪਿਰੁ ਪਰਦੇਸਿ ਸਿਧਾਇਓ॥੧॥੬੧॥ (ਪੰਨਾ ੬੨੪)

੨. ਰਾਜਾ ਰੰਕੁ ਕਰੇ ਖਿਨ ਭੀਤਰਿ, 'ਨੀਚਹ' ਜੋਤਿ ਧਰੀ॥੧॥੧੮॥ (ਪੰਨਾ ੪੯੯)

[ਨੈਨਹ—ਨੈਨਾਂ ਵਿਚ, ਨੀਚਹ—ਨੀਚਾਂ ਵਿਚ।]

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਨਿ' ਲੱਗਿਆਂ*

'ਕਰਨਨਿ' ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ॥੧॥੨੯॥ (ਪੰਨਾ ੧੩੦੩)

[ਕਰਨਨਿ—ਕੰਨਾਂ ਵਿਚ।]

*(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹੁ' ਲੱਗਿਆਂ*

੧. **ਕਰ ਕਰਿ ਤਾਲ, ਪਖਾਵਜੁ 'ਨੈਨਹੁ', ਮਾਥੈ ਵਜਹਿ ਰਬਾਬਾ॥**
**'ਕਰਨਹੁ' ਮਧੁ ਬਾਸੁਰੀ ਬਾਜੈ, ਜਿਹਵਾ ਧੁਨਿ ਆਗਾਜਾ॥੧॥੭॥** *(ਪੰਨਾ ੮੮੪)*

੨. **ਮਗਨ ਮਨੈ ਮਹਿ ਚਿਤਵਉ ਆਸਾ, 'ਨੈਨਹੁ' ਤਾਰ ਤੁਹਾਰੀ॥ਰਹਾਉ॥੫॥**
*(ਪੰਨਾ ੧੧੨੦)*

੩. **ਦਾਰਾ ਸੁਖ ਭਇਓ ਦੀਨੁ, 'ਪਗਹੁ' ਪਰੀ ਬੇਰੀ॥੧॥੩॥** *(ਪੰਨਾ ੧੩੫੨)*

੪. **'ਪਾਵਹੁ' ਬੇੜੀ ਹਾਥਹੁ ਤਾਲ॥**
**ਨਾਮਾ ਗਾਵੈ ਗੁਨ ਗੋਪਾਲ॥੧੨॥੧੦॥** *(ਪੰਨਾ ੧੧੬੬)*

[ਨੈਨਹੁ—ਨੈਨਾਂ ਵਿਚ, ਕਰਨਹੁ—ਕੰਨਾਂ ਵਿਚ, ਪਗਹੁ—ਪੈਰਾਂ ਵਿਚ, ਪਾਵਹੁ—ਪੈਰਾਂ ਵਿਚ।]

## ੧੪.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੈ)*

੧. **ਜਿਉ 'ਸੁਪਨੈ' ਹੋਇ ਬੈਸਤ ਰਾਜਾ॥**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥੨॥੮੦॥** *(ਪੰਨਾ ੧੭੯)*

੨. **ਉਸੁ ਖੇਤ ਕਾਰਣਿ ਰਾਖਾ ਕੜੈ॥**
**ਤਿਸ ਕੈ 'ਪਾਲੈ' ਕਛੂ ਨ ਪੜੈ॥੩॥੮੦॥** *(ਪੰਨਾ ੧੭੯)*

੩. **ਅਵਗੁਣ ਕਾਟਿ ਗੁਣ 'ਰਿਦੈ' ਸਮਾਇ॥**
**ਪੂਰੇ ਗੁਰ ਕੈ ਸਹਜਿ ਸੁਭਾਇ॥੨॥੧॥** *(ਪੰਨਾ ੬੬੩)*

੪. **'ਸਸੁਰੈ' 'ਪੇਈਐ' ਕੰਤ ਕੀ, ਕੰਤੁ ਅਗੰਮੁ ਅਥਾਹੁ॥ਸਲੋਕ ੨॥੬॥** *(ਪੰਨਾ ੧੦੮੮)*

੫. **ਚੜਿ 'ਬੋਹਿਥੈ' ਚਾਲਸਉ, ਸਾਗਰੁ ਲਹਰੀ ਦੇਇ॥**
**ਠਾਕ ਨ ਸਚੈ 'ਬੋਹਿਥੈ', ਜੇ ਗੁਰੁ ਧੀਰਕ ਦੇਇ॥ਸਲੋਕ ੩॥੨॥** *(ਪੰਨਾ ੧੦੮੭)*

੬. **ਮੇਰੈ 'ਹੀਅਰੈ' ਰਤਨੁ ਨਾਮੁ ਹਰਿ ਬਸਿਆ, ਗੁਰਿ ਹਾਥੁ ਧਰਿਓ ਮੇਰੈ ਮਾਥਾ॥੧॥੧॥**
*(ਪੰਨਾ ੬੯੬)*

੭. **ਸੰਤ ਚਰਨ ਧਰਉ 'ਮਾਥੈ', ਚਾਂਦਨਾ ਗ੍ਰਿਹਿ ਹੋਇ 'ਅੰਧੇਰੈ'॥੨॥੧੬॥** *(ਪੰਨਾ ੧੩੦੧)*

੮. **'ਸੂਐ' ਚਾੜਿ ਭਵਾਈਅਹਿ ਜੰਤ॥**
**ਨਾਨਕ ਭਉਦਿਆ ਗਣਤ ਨ ਅੰਤ॥ਸਲੋਕ ੨॥੫॥** *(ਪੰਨਾ ੪੬੫)*

੯. **ਆਪਿ ਉਪਾਇਆ ਜਗਤੁ ਸਬਾਇਆ॥**
**ਜਿਨਿ ਸਿਰਿਆ ਤਿਨਿ 'ਧੰਧੈ' ਲਾਇਆ॥੮॥੩॥** *(ਪੰਨਾ ੧੦੨੨)*

੧੦. **ਜਾ ਕੈ 'ਹੀਐ' ਪ੍ਰਗਟੁ ਪ੍ਰਭੁ ਹੋਆ, ਅਨਦਿਨੁ ਕੀਰਤਨੁ ਰਸਨ ਰਮੋਰੀ॥੩॥੧੩੪॥**
*(ਪੰਨਾ ੨੦੮)*

[ਸੁਪਨੈ—ਸੁਫ਼ਨੇ ਵਿਚ, ਪਾਲੈ—ਪੱਲੇ ਵਿਚ, ਰਿਦੈ—ਹਿਰਦੇ ਵਿਚ, ਸਸੁਰੈ—ਸਹੁਰੇ (ਘਰ ਵਿਚ), ਪੇਈਐ—ਪੇਕੇ (ਘਰ) ਵਿਚ, ਬੋਹਿਥੈ—ਜਹਾਜ਼ ਉੱਤੇ, ਹੀਅਰੈ—ਹਿਰਦੇ ਵਿਚ, ਮਾਥੈ—ਮਸਤਕ ਉੱਤੇ, ਅੰਧੇਰੈ—ਅਨ੍ਹੇਰੇ ਵਿਚ, ਸੂਐ—ਸੂਏ ਉੱਤੇ, ਧੰਧੈ—ਧੰਧੇ ਵਿਚ।]

*ਨੋਟ :* ਉਪਰੋਕਤ ਉਦਾਹਰਣਾਂ ਤੋਂ ਇਕ ਤੱਥ ਸਪੱਸ਼ਟ ਹੋਇਆ ਹੈ ਕਿ ਾ-ਅੰਤਿਕ ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ਸੰਮਿਲਤ ਹੋਣ ਵਾਲਾ ਅਧਿਕਰਣ ਕਾਰਕ, ਪੁਲਿੰਗ, ਇਕ-ਵਚਨ ਦਾ ਪਿਛੇਤਰ-ਚਿੰਨ੍ਹ ( ੈ) ਹੈ ਅਤੇ ਇਹ ਚਿੰਨ੍ਹ 'ਵਿਚ', 'ਉੱਤੇ', 'ਹੇਠ' ਆਦਿ ਸੰਬੰਧਕੀ-ਪਦਾਂ ਦਾ ਸੂਚਕ ਹੈ।

**ਪਰ;**

ਾ-ਅੰਤਿਕ-ਪੁਲਿੰਗ ਇਕ-ਵਚਨ ਨਾਂਵਾਂ ਦੇ ਅੱਗੇ ਜਦੋਂ ਅਧਿਕਰਣ ਕਾਰਕ ਦਾ (ਜਾਂ ਕਿਸੇ ਹੋਰ ਕਾਰਕ ਦਾ ਵੀ) ਕੋਈ ਸੰਬੰਧਕੀ-ਪਦ ਪ੍ਰਗਟ ਰੂਪ ਵਿਚ ਆ ਜਾਵੇ ਤਾਂ ਉਹਨਾਂ ਦਾ ਅੰਤਲਾ (ਾ) ਬਦਲ ਕੇ ( ੇ) ਹੋ ਜਾਂਦਾ ਹੈ; ਜਿਵੇਂ :

੧. **ਜਿਹ 'ਧੰਧੇ' ਮਹਿ ਓਇ ਲਪਟਾਏ॥**
**ਉਨ ਤੇ ਦੁਗੁਣ ਦਿੜੀ ਉਨ ਮਾਏ॥੧॥੭੮॥** *(ਪੰਨਾ ੧੭੮)*

੨. **ਆਪਨੇ 'ਭਾਣੇ' ਵਿਚਿ ਸਦਾ ਰਖੁ ਸੁਆਮੀ,**
**ਹਰਿ ਨਾਮੋ ਦੇਹਿ ਵਡਿਆਈ॥੧॥੬॥** *(ਪੰਨਾ ੧੩੩੩)*

੩. **ਮਿਲਿ ਸਾਧੂ ਸਰਣਿ ਗਹੁ ਪੂਰਨ,**
**ਰਾਮ ਰਤਨੁ 'ਹੀਅਰੇ' ਸੰਗਿ ਰਾਖੁ॥ਰਹਾਉ॥੧੨੦॥** *(ਪੰਨਾ ੨੦੪)*

੪. **ਚਰਨ ਸੰਤਨ ਕੇ 'ਮਾਥੇ' ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈ॥੨॥੧੭॥**
*(ਪੰਨਾ ੧੨੦੭)*

### *(ਅ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਹਿ' ਲੱਗਿਆਂ*

੧. **ਨਾਨਕ ਸੇਈ ਉਬਰੇ, ਜਿਨਾ ਭਾਗੁ 'ਮਥਾਹਿ'॥੧੧॥** *(ਪੰਨਾ ੧੪੨੫)*

੨. **ਤੈ ਸਖੀ ਭਾਗ 'ਮਥਾਹਿ', ਜਿਨੀ ਮੇਰਾ ਸਜਣੁ ਰਾਵਿਆ॥ਸਲੋਕ ੩॥੯॥**
*(ਪੰਨਾ ੧੦੯੭)*

[ਮਥਾਹਿ—ਮੱਥੇ ਉੱਤੇ।]

*ਨੋਟ :* ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ, ਭਾਵ, ਤੁਕਾਂਤ ਦੇ ਮੇਲ ਕਾਰਨ ਅੰਤਲਾ ਚਿੰਨ੍ਹ 'ਹਿ' ਬਦਲ ਕੇ 'ਇ' ਹੋਇਆ ਮਿਲਦਾ ਹੈ; ਜਿਵੇਂ :

**ਜੋ ਬੈਠੇ, ਸੇ ਫਾਥਿਆ, ਉਬਰੇ ਭਾਗ 'ਮਥਾਇ'॥ਸਲੋਕ ੨॥੯॥** *(ਪੰਨਾ ੧੦੯੭)*

### *(ੲ) ਕੰਨਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਿਹ'*

੧. **ਸਖੀ ਸਹੇਲੀ, ਨਨਦ ਗਹੇਲੀ, ਦੇਵਰ ਕੈ 'ਬਿਰਹਿ' ਜਰਉ ਰੇ॥੧॥੨੫॥**
*(ਪੰਨਾ ੪੮੨)*

੨. **ਬੀਰ ਚਲੇ ਘਰਿ ਆਪਣੈ, ਬਹਿਣ 'ਬਿਰਹਿ' ਜਲਿ ਜਾਇ॥੪੦॥** *(ਪੰਨਾ ੯੩੫)*

੩. **ਜਨ ਕੇ ਸਾਸ ਸਾਸ ਹੈ ਜੇਤੇ, ਹਰਿ 'ਬਿਰਹਿ' ਪ੍ਰਭੂ ਹਰਿ ਬੀਧੇ॥੨॥੫॥**
*(ਪੰਨਾ ੧੧੭੯)*

[ਬਿਰਹਿ—ਬਿਰਹਾ ਵਿਚ।]

## ੧੪.੪.੨.੨. ਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ੀ)*

**੧. ਨਾਨਕ ਦੁਹੀ 'ਸਿਰੀ' ਖਸਮੁ ਆਪੇ ਵਰਤੈ,**
**ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥ਸਲੋਕ ੧॥੭॥** *(ਪੰਨਾ ੩੦੩)*

**੨. ਇਕਨ੍ਾ ਗਲੀ ਜੰਜੀਰੀਆ ਇਕਿ 'ਤੁਰੀ' ਚੜਹਿ ਬਿਸੀਆਰ ॥ਪਉੜੀ ੨੩॥**
*(ਪੰਨਾ ੪੭੫)*

[ਸਿਰਾ ਤੋਂ ਅਧਿਕਰਣ ਕਾਰਕ, ਬਹੁ-ਵਚਨ ਸਿਰੀ—ਸਿਰਿਆਂ ਵਿਚ, ਤੁਰਾ ਤੋਂ ਤੁਰੀ—ਤੁਰਿਆਂ ਉੱਤੇ।

*ਨੋਟ :* ਾ-ਅੰਤਿਕ, ਪੁਲਿੰਗ ਨਾਂਵਾਂ ਨਾਲ ਅੰਤਲੇ (ਾ) ਦੇ ਬਦਲ ਵਿਚ ਸੰਮਿਲਤ ਕੀਤੇ ਅਧਿਕਰਣ ਕਾਰਕ, ਬਹੁ-ਵਚਨ ਦੇ ਸੂਚਕ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ ਹੁੰਦਾ ਹੈ।

*(ਅ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਿਆ)*

**ਨਾਨਕ 'ਨਿਗੁਰਿਆ' ਗੁਣੁ ਨਾਹੀ ਕੋਇ ॥**
**ਮੁਹਿ ਫੇਰਿਐ ਮੁਹੁ ਜੂਠਾ ਹੋਇ ॥ਸਲੋਕ ੧॥੭॥** *(ਪੰਨਾ ੧੨੪੦)*

[ਨਿਗੁਰਾ ਤੋਂ ਨਿਗੁਰਿਆ—ਨਿਗੁਰਿਆਂ ਵਿਚ।]

*ਨੋਟ :* ਾ-ਅੰਤਿਕ ਪੁਲਿੰਗ ਨਾਂਵਾਂ ਨਾਲ ਅੰਤਲੇ (ਾ) ਦੇ ਬਦਲ ਵਿਚ ਸੰਮਿਲਤ ਕੀਤੇ ਅਧਿਕਰਣ ਕਾਰਕ, ਬਹੁ-ਵਚਨ ਦੇ ਸੂਚਕ ਕਾਰਕ-ਚਿੰਨ੍ਹ (ਿਆ) ਦੇ ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

## ੧੪.੪.੪.੧ ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

**ਜੂਠਿ ਨ ਧਰਤੀ, ਜੂਠਿ ਨ 'ਪਾਣੀ' ॥ਸਲੋਕ ੧॥੭॥** *(ਪੰਨਾ ੧੨੪੦)*

[ਪਾਣੀ—ਪਾਣੀ ਵਿਚ।]

*(ਅ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਐ' ਲੱਗਿਆਂ*

**ਜਿਮੀ ਵਸੰਦੀ 'ਪਾਣੀਐ', ਈਧਣੁ ਰਖੈ ਭਾਹਿ ॥੨॥੧੧॥** *(ਪੰਨਾ ੫੨੦)*

[ਪਾਣੀਐ—ਪਾਣੀ ਵਿਚ।]

## ੧੪.੪.੪.੨. ੀ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ੀ-ਅੰਤਿਕ, ਨਾਂਵਾਂ ਦੀ ਅੰਤਲੀ (ੀ) ਨੂੰ ਨਾਸਕੀ ਕੀਤਿਆਂ*

**ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ 'ਭਾਂਈ' ॥ਰਹਾਉ॥੧੨॥**
*(ਪੰਨਾ ੪੧੭)*

[ਭਾਈ—ਭਰਾਵਾਂ ਵਿਚ।]

### ੧੪.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) 'ਉ'-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

੧. **ਕਿਨਕਾ ਏਕ ਜਿਸੁ 'ਜੀਅ' ਬਸਾਵੈ ॥**
**ਤਾ ਕੀ ਮਹਿਮਾ ਗਨੀ ਨ ਆਵੈ ॥੧॥੧॥** *(ਪੰਨਾ ੨੬੨)*

੨. **ਸਾਹਨਿ ਸਤੁ ਕਰੈ 'ਜੀਅ' ਅਪਨੈ ॥**
**ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥੨੩॥** *(ਪੰਨਾ ੩੨੮)*

੩. **ਸਕਯਥੁ ਸੁ ਹੀਉ ਜਿਤੁ 'ਹੀਅ' ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥੧॥੧੦॥**
*(ਪੰਨਾ ੧੩੯੪)*

[ਜੀਅ—ਜੀਉ ਵਿਚ, ਹੀਅ—ਹੀਉ ਵਿਚ।]

*(ਅ) ਉ-ਅੰਤਿਕ, ਪੁਲਿੰਗ ਨਾਂਵ ਦੇ ਅੰਤਲੇ 'ਉ' ਦੇ ਬਦਲ ਵਿਚ (ਇ) ਜਾਂ 'ਏ'*

੧. **ਹਮਰੈ 'ਜੀਇ' ਹੋਰੁ, ਮੁਖਿ ਹੋਰੁ ਹੋਤ ਹੈ, ਹਮ ਕਰਮਹੀਣ ਕੂੜਿਆਰੀ ॥੧॥੫॥**
*(ਪੰਨਾ ੫੨੮)*

੨. **ਸਤਿਗੁਰੁ ਮੇਰਾ ਵਡ ਸਮਰਥਾ ॥**
**'ਜੀਇ' ਸਮਾਲੀ ਤਾ ਸਭੁ ਦੁਖੁ ਲਥਾ ॥੨॥੧੫॥** *(ਪੰਨਾ ੯੯)*

੩. **ਜੇਹਾ ਨਿੰਦਕ ਅਪਣੈ 'ਜੀਇ' ਕਮਾਵਦੇ, ਤੇਹੋ ਫਲੁ ਪਾਈ ॥ਸਲੋਕ ੨॥੩੦॥**
*(ਪੰਨਾ ੩੧੬)*

੪. **ਜੋ 'ਜੀਇ' ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ ॥ਸਲੋਕ ੨॥੨੨॥**
*(ਪੰਨਾ ੪੭੪)*

੫. **'ਹਿਆਇ' ਕਮਾਇ ਧਿਆਇਆ, ਪਾਇਆ ਸਾਧ ਸਰਣਾ ॥ਪਉੜੀ ੨੨॥** *(ਪੰਨਾ ੧੧੦੨)*

੬. **ਬਿਨੁ ਜਿਹਵਾ ਜੋ ਜਪੈ 'ਹਿਆਇ' ॥**
**ਕੋਈ ਜਾਣੈ ਕੈਸਾ ਨਾਉ ॥੨॥੬॥** *(ਪੰਨਾ ੧੨੫੬)*

੭. **ਕਿਤੀ ਇਤੁ 'ਦਰੀਆਇ' ਵੰਞਨਿ੍ ਵੈਹਦਿਆ ॥੧॥੧੧੦॥** *(ਪੰਨਾ ੩੯੮)*

੮. **ਰੰਗ ਤਮਾਸੇ ਬਹੁ ਬਿਧੀ 'ਚਾਇ' ਲਗਿ ਰਹਿਆ ॥**
**ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥੨੬॥**
*(ਪੰਨਾ ੭੦)*

੯. **ਭਗਤ ਰੰਗਿ ਰਾਤੇ ਸਦਾ ਤੇਰੈ 'ਚਾਏ' ॥**
**ਨਉ ਨਿਧਿ ਨਾਮੁ ਵਸਿਆ ਮਨਿ ਆਏ ॥੫॥੨੨॥** *(ਪੰਨਾ ੧੨੨)*

੧੦. **'ਭਾਇ' ਬਸੇ ਜਮ ਕਾ ਭਉ ਭਾਗਿਆ ॥੩॥੧॥** *(ਪੰਨਾ ੨੨੧)*

[ਜੀਇ—ਜੀਉ ਵਿਚ, ਹਿਆਇ—ਹਿਆਉ ਵਿਚ, ਦਰੀਆਇ—ਦਰੀਆਉ ਵਿਚ, ਚਾਇ—ਚਾਉ ਵਿਚ, ਭਾਇ—ਭਾਉ ਵਿਚ।]

*(ੲ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ ( ੈ )*

੧. **ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥**
**'ਭੈ' ਰਾਚੈ ਸਚ ਰੰਗਿ ਸਮਾਇ ॥ਰਹਾਉ॥੨੧॥** *(ਪੰਨਾ ੧੫੭)*

२. **'ਭੈ' ਰਚਿ ਰਹੇ ਸੁ ਨਿਰਭਉ ਹੋਇ ॥੪॥੭॥** *(ਪੰਨਾ २२३)*

३. **'ਭੈ' ਰਚਿ ਰਹੈ ਨ ਬਾਹਰਿ ਜਾਇ ॥੫॥੬॥** *(ਪੰਨਾ २२३)*

[ਭੈ—ਭਉ ਵਿਚ।]

## १४.४.५.२. ਉ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

***(ੳ) ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਇ' ਅਤੇ 'ਈ'***

१. **ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥**
**ਰਮਤ ਰਾਮ ਪੂਰਨ ਸ੍ਰਬ 'ਠਾਂਇ' ॥੯॥੭॥** *(ਪੰਨਾ १२३६)*

२. **ਗੁਰਿ ਦ੍ਰਿਸਟਾਇਆ ਸਭਨੀ 'ਠਾਂਈ' ॥**
**ਜਲਿ ਥਲਿ ਪੂਰਿ ਰਹਿਆ ਗੋਸਾਈ ॥੬॥੪॥** *(ਪੰਨਾ १०७५)*

३. **ਸਭਨੀ 'ਥਾਂਈ' ਰਵਿਆ ਆਪਿ ॥**
**ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥੨॥੨॥** *(ਪੰਨਾ ੮०१)*

४. **ਕਹੁ ਨਾਨਕ ਨਿਤ ਇਵੈ ਧਿਆਈ ॥**
**ਗਤਿ ਹੋਵੈ ਸੰਤਹ ਲਗਿ 'ਪਾਈ' ॥੪॥੬੦॥** *(ਪੰਨਾ ३੮६)*

५. **ਜੂਠਿ ਨ ਮੀਹੁ ਵਰ੍ਹਿਐ ਸਭ 'ਥਾਈ' ॥ਸਲੋਕ ੧॥੭॥** *(ਪੰਨਾ १२४०)*

[ਸ੍ਰਬ ਠਾਂਇ—ਸਾਰੇ ਥਾਂਵਾਂ ਉੱਤੇ, ਸਭਨੀ ਠਾਂਈ—ਸਾਰੇ ਥਾਂਵਾਂ ਉੱਤੇ, ਸਭਨੀ ਥਾਂਈ— ਸਾਰੇ ਥਾਵਾਂ ਉੱਤੇ, ਪਾਈ—ਪੈਰਾਂ ਉੱਤੇ, ਸਭ ਥਾਈ—ਸਾਰੇ ਥਾਂਵਾਂ ਉੱਤੇ।]

***ਨੋਟ:*** ਉ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ ਲੱਗੇ ਅਧਿਕਰਣ ਕਾਰਕ, ਬਹੁ-ਵਚਨ ਦੇ ਕਾਰਕ-ਚਿੰਨ੍ਹ 'ਇ' ਅਤੇ 'ਈ' ਦਾ ਉਚਾਰਣ ਨਾਸਕੀ।

## १४.४.੮.१. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

१. **ਗੁਰ ਜੈਸਾ ਨਾਹੀ ਕੋ ਦੇਵ ॥**
**ਜਿਸੁ ਮਸਤਕਿ ਭਾਗੁ ਸੁ ਲਾਗਾ 'ਸੇਵ' ॥ਰਹਾਉ॥੨੪॥** *(ਪੰਨਾ ११४२)*

२. **ਤੇਰੀ 'ਟੇਕ' ਰਹਾ ਕਲਿ ਮਾਹਿ ॥**
**ਤੇਰੀ 'ਟੇਕ' ਤੇਰੇ ਗੁਣ ਗਾਹਿ ॥੧॥੩੯॥** *(ਪੰਨਾ ११४७)*

३. **ਕਬੀਰ ਸਤੀ ਪੁਕਾਰੈ 'ਚਿਹ' ਚੜੀ, ਸੁਨੁ ਹੋ ਬੀਰ ਮਸਾਨ ॥੮੫॥** *(ਪੰਨਾ १३६੮)*

४. **ਨਾਗਨਿ ਹੋਵਾ, 'ਧਰ' ਵਸਾ, ਸਬਦੁ ਵਸੈ ਭਉ ਜਾਇ ॥੪॥੧੯॥** *(ਪੰਨਾ १५७)*

५. **ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ ॥**
**ਏਕੈ 'ਠਾਹਰ' ਦੁਹਾ ਬਸੇਰਾ ॥੪॥੩॥** *(ਪੰਨਾ ४७६)*

[ਸੇਵ—ਸੇਵਾ ਵਿਚ, ਟੇਕ—ਟੇਕ ਵਿਚ, ਚਿਹ—ਚਿਖਾ ਉੱਤੇ, ਧਰ—ਧਰਤੀ ਵਿਚ, ਠਾਹਰ— ਥਾਂ ਉੱਤੇ।]

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੈ ) ਲੱਗਿਆਂ*

੧. ਜਿਤੁ 'ਕਾਰੈ' ਕੰਮਿ ਹਮ ਹਰਿ ਲਾਏ ॥
ਸੋ ਹਮ ਕਰਹ ਜੁ ਆਪਿ ਕਰਾਏ ॥੪॥੧੬॥ *(ਪੰਨਾ ੪੯੪)*

੨. ਸਤਿਗੁਰ ਕੀ 'ਸੇਵੈ' ਲਗਿਆ, ਭਉਜਲੁ ਤਰੈ ਸੰਸਾਰੁ ॥੧੬॥ *(ਪੰਨਾ ੧੪੨੨)*

੩. ਕਰਿ ਕਿਰਪਾ ਸੰਤ 'ਟਹਲੈ' ਲਾਏ ॥
ਨਾਨਕ ਸਾਧੂ ਸੰਗਿ ਸਮਾਏ ॥੪॥੩੬॥ *(ਪੰਨਾ ੧੧੪੬)*

੪. ਸਭੁ ਕੋ 'ਆਸੈ' ਤੇਰੀ ਬੈਠਾ ॥
ਘਟ ਘਟ ਅੰਤਰਿ ਤੂੰਹੈ ਵੁਠਾ ॥੩॥੯॥ *(ਪੰਨਾ ੯੭)*

੫. ਦੇਂਦੀ ਮੈਲੁ ਨ ਕਤੁ ਮਨਿ, 'ਜੀਭੈ' ਸਚਾ ਸੋਇ ॥ਸਲੋਕ ੧॥੧॥ *(ਪੰਨਾ ੬੪੨)*

੬. ਹਉ ਆਇਆ 'ਸਾਮ੍ਹੈ' ਤਿਹੰਡੀਆ ॥
ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥੫॥੨੯॥ *(ਪੰਨਾ ੭੩)*

[ਕਾਰੈ—ਕਾਰ ਵਿਚ, ਸੇਵੈ—ਸੇਵਾ ਵਿਚ, ਟਹਲੈ—ਟਹਲ ਵਿਚ, ਆਸੈ—ਆਸ ਉੱਤੇ, ਜੀਭੈ—ਜੀਭ ਉੱਤੇ, ਸਾਮ੍ਹੈ—ਸਰਨ ਵਿਚ।]

## ੧੪.੪.੮.੨. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੀ ) ਲੱਗਿਆਂ*

੧. 'ਅਖੀ' ਅੰਧੁ ਜੀਭ ਰਸੁ ਨਾਹੀ, ਰਹੇ ਪਰਾਕਉ ਤਾਣਾ ॥੪॥੨॥ *(ਪੰਨਾ ੭੬)*

੨. ਅੰਤਰਿ ਬਹਿ ਕੈ ਕਰਮ ਕਮਾਵੈ, ਸੋ ਚਹੁ 'ਕੁੰਡੀ' ਜਾਣੀਐ ॥੨॥੨॥ *(ਪੰਨਾ ੧੩੮)*

੩. ਕੂੜਾ ਸਉਦਾ ਕਰਿ ਗਏ, 'ਗੋਰੀ' ਆਇ ਪਏ ॥੪੬॥ *(ਪੰਨਾ ੧੩੮੦)*

[ਅਖੀ—ਅੱਖਾਂ ਵਿਚ, ਕੁੰਡੀ—ਕੁੰਟਾਂ ਵਿਚ, ਗੋਰੀ—ਗੋਰਾ (ਕਬਰਾਂ ਵਿਚ)।]

***ਨੋਟ :*** ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ਅਧਿਕਰਣ ਕਾਰਕ ਦੇ ਬਹੁ-ਵਚਨੀ ਕਾਰਕ ਚਿੰਨ੍ਹ (ੀ) ਦਾ ਉਚਾਰਣ ਨਾਸਕੀ।

## ੧੪.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਮੇਰੀ 'ਜਿਹਬਾ' ਬਿਸਨੁ, ਨੈਨ ਨਾਰਾਇਨ, ਹਿਰਦੈ ਬਸਹਿ ਗੋਬਿੰਦਾ ॥ਰਹਾਉ॥੨੬॥ *(ਪੰਨਾ ੪੮੨)*

੨. ਜਿਤੁ 'ਵੇਲਾ' ਵਿਸਰਹਿ, ਤਾ ਲਾਗੈ ਹਾਵਾ ॥੧॥੭॥ *(ਪੰਨਾ ੫੬੩)*

੩. ਕਿਛੁ ਖਾਜੈ, ਕਿਛੁ ਧਰਿ ਜਾਈਐ ॥
ਜੇ ਬਾਹੁੜਿ 'ਦੁਨੀਆ' ਆਈਐ ॥੨॥੨॥ *(ਪੰਨਾ ੯੮੯)*

੪. ਸੰਤ 'ਸਭਾ' ਸੁਖੁ ਊਪਜੈ, ਗੁਰਮੁਖਿ ਨਾਮ ਆਧਾਰੁ ॥੪॥੯॥ *(ਪੰਨਾ ੫੮)*

੫. 'ਤ੍ਰਿਸਨਾ' ਰਾਚਿ ਨ ਪਰ ਘਰਿ ਜਾਵਾ, ਤ੍ਰਿਸਨਾ ਨਾਮਿ ਬੁਝਾਈ ॥੧॥੧॥ *(ਪੰਨਾ ੬੩੪)*

[ਜਿਹਬਾ—ਜਿਹਬਾ ਉੱਤੇ, ਜਿਤੁ ਵੇਲਾ—ਜਿਸ ਵੇਲੇ (ਵਿਚ), ਦੁਨੀਆ—ਦੁਨੀਆ ਉੱਤੇ, ਸਭਾ—ਸਭਾ ਵਿਚ, ਤ੍ਰਿਸਨਾ—ਤ੍ਰਿਸਨਾ ਵਿਚ।]

*(ਅ) ਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ਕਾਰਕ-ਚਿੰਨ੍ਹ ( ੈ) ਲੱਗਿਆਂ*

੧. **ਚੰਦੁ ਸੂਰਜੁ ਦੁਇ 'ਗੁਫੈ' ਨ ਦੇਖਾ ਸੁਪਨੈ ਸਉਣ ਨ ਥਾਉ ॥੧॥੨॥** *(ਪੰਨਾ ੧੪)*

੨. **ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ,**
**ਤਿਤੁ 'ਵੇਲੈ' ਮਰਿ ਜਾਇ ਜੀਉ ਮੇਰਾ ॥੫॥੩॥** *(ਪੰਨਾ ੫੬੨)*

[ਗੁਫੈ—ਗੁਫ਼ਾ ਵਿਚ, ਤਿਤੁ ਵੇਲੈ—ਉਸ ਵੇਲੇ (ਵਿਚ)।]

*(ੲ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਸੰਬੰਧਕੀ-ਪਦਾਂ ਸਹਿਤ*

੧. **ਕਬੀਰ ਮੇਰੀ ਸਿਮਰਨੀ 'ਰਸਨਾ' ਊਪਰਿ ਰਾਮੁ ॥੧॥** *(ਪੰਨਾ ੧੩੬੪)*

੨. **ਹਰਿ ਜੀਉ 'ਗੁਫਾ' ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥** *(ਪੰਨਾ ੯੨੨)*

੩. **'ਮਾਇਆ' ਅੰਤਰਿ ਭੀਨੇ ਦੇਵ ॥**
**ਸਾਗਰ ਇੰਦ੍ਰਾ ਅਰੁ ਧਰਤੇਵ ॥੫॥੧੩॥** *(ਪੰਨਾ ੧੧੯੦)*

੪. **ਇਸੁ 'ਕਾਇਆ' ਅੰਦਰਿ ਬਹੁਤੁ ਪਸਾਰਾ ॥੨॥੬॥** *(ਪੰਨਾ ੧੧੨)*

## ੧੪.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) (ਿ)-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **'ਭਗਤਿ' ਰਤੇ ਸੇ ਊਤਮਾ, ਜਤਿ ਪਤਿ ਸਬਦੇ ਹੋਇ ॥੭॥੩੦॥** *(ਪੰਨਾ ੪੨੬)*

੨. **'ਪ੍ਰੀਤਿ' ਪ੍ਰੇਮ ਤਨੁ ਖਚਿ ਰਹਿਆ, ਬੀਚੁ ਨ ਰਾਈ ਹੋਤ ॥੨॥੧੧॥** *(ਪੰਨਾ ੧੩੬੩)*

੩. **ਊਚਾ ਚੜੈ ਸੁ ਪਵੈ ਪਇਆਲਾ ॥**
**'ਧਰਨਿ' ਪੜੈ ਤਿਸੁ ਲਗੈ ਨ ਕਾਲਾ ॥੩॥੧੩॥** *(ਪੰਨਾ ੩੭੪)*

੪. **ਜਿਉ ਬਨ ਫਲ ਪਾਕੇ 'ਭੁਇ' ਗਿਰਹਿ, ਬਹੁਰਿ ਨ ਲਾਗਹਿ ਡਾਰ ॥੩੦॥** *(ਪੰਨਾ ੧੩੬੬)*

[ਭਗਤਿ ਰਤੇ—ਭਗਤੀ ਵਿਚ ਰਤੇ ਹੋਏ, ਪ੍ਰੀਤਿ ਪ੍ਰੇਮ—ਪਿਆਰੇ ਦੀ ਪ੍ਰੀਤ ਵਿਚ, ਧਰਨਿ ਪੜੈ—ਧਰਤੀ ਉੱਤੇ ਪਇਆ ਰਹੇ, ਭੁਇ ਗਿਰਹਿ—ਧਰਤੀ ਉੱਤੇ ਡਿੱਗਦੇ ਹਨ।]

***ਨੋਟ :*** ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ਿ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਕਿਤੇ ਕਿਤੇ ਬਦਲ ਕੇ (ੀ) ਹੋ ਗਈ ਮਿਲਦੀ ਹੈ।

੧. **'ਭਗਤੀ' ਰਾਤੇ ਸਦ ਬੈਰਾਗੀ, ਦਰਿ ਸਾਚੈ ਪਤਿ ਪਾਈ ॥੧॥੮॥** *(ਪੰਨਾ ੧੨੬੦)*

੨. **'ਨਦਰੀ' ਆਵੈ ਤਿਸੁ ਸਿਉ ਮੋਹੁ ॥**
**ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥੧॥੧॥** *(ਪੰਨਾ ੮੦੧)*

੩. **ਤਿਤੁ ਜਾਇ ਬਹਹੁ 'ਸਤਸੰਗਤੀ',**
**ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥ਪਉੜੀ ੪॥** *(ਪੰਨਾ ੫੮੭)*

੪. **'ਸਤਸੰਗਤੀ' ਬਹਿ ਭਾਉ ਕਰਿ, ਸਦਾ ਹਰਿ ਕੇ ਗੁਣ ਗਾਇ ॥ਸਲੋਕ ੨॥੨॥** *(ਪੰਨਾ ੮੪੯)*

੫. ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ,
ਸੁਖੁ ਪਾਈਐ ਹਰਿ ਭਜੁ ਸੰਤ ਸੰਤ 'ਸੰਗਤੀ',
ਮਿਲਿ ਸਤਿਗੁਰੂ ਗੁਰੁ ਸਾਧੋ ॥੧॥੧੧॥ *(ਪੰਨਾ ੧੨੬੭)*

੬. ਜੂਠਿ ਨ 'ਧਰਤੀ', ਜੂਠਿ ਨ ਪਾਣੀ ॥ਸਲੋਕ ੧॥੭॥ *(ਪੰਨਾ ੧੨੪੦)*
[ਭਗਤੀ—ਭਗਤੀ ਵਿਚ, ਨਦਰੀ—ਨਦਰ ਵਿਚ, ਸੰਗਤੀ—ਸੰਗਤ ਵਿਚ, ਧਰਤੀ—ਧਰਤੀ ਵਿਚ।]

## ੧੪.੪.੧੦.੨. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

***(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਦੇ ਬਦਲ ਵਿਚ (ੀ)***

੧. ਸੰਤਨ ਕਉ ਅਨਦੁ ਸਗਲ ਹੀ 'ਜਾਈ' ॥ਰਹਾਉ॥੩੩॥ *(ਪੰਨਾ ੬੭੯)*

੨. ਥਾਨਿ ਥਨੰਤਰਿ ਸਭਨੀ 'ਜਾਈ', ਜੋ ਦੀਸੈ ਸੋ ਤੇਰਾ ॥੨॥੪॥ *(ਪੰਨਾ ੭੦੦)*

੩. ਬਹੁ 'ਜੋਨੀ' ਭਉਦਾ ਫਿਰੈ, ਜਿਉ ਸੁੰਞੈਂ ਘਰਿ ਕਾਉ ॥੨॥੪੩॥ *(ਪੰਨਾ ੩੦)*
[ਜਾਈ—ਥਾਵਾਂ ਉੱਤੇ, ਜੋਨੀ—ਜੋਨੀਆਂ ਵਿਚ।]

*ਨੋਟ:* ਿ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਦੇ ਬਦਲ ਵਿਚ ਅਧਿਕਰਣ ਕਾਰਕ ਦੇ ਬਹੁ-ਵਚਨੀ ਕਾਰਕ-ਚਿੰਨ੍ਹ (ੀ) ਦਾ ਉਚਾਰਣ ਨਾਸਕੀ।

## ੧੪.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

੧. ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ, ਸੇ ਲਾਗੇ ਗੁਰ ਕੀ 'ਬਾਣੀ' ॥੩॥੧॥
*(ਪੰਨਾ ੬੦੮)*

੨. ਜਨ ਨਾਨਕ ਹਰਿ ਕਿਰਪਾ ਧਾਰੀ, ਦੇਹ 'ਘੋੜੀ' ਚੜਿ ਹਰਿ ਪਾਇਆ ॥੪॥੬॥
*(ਪੰਨਾ ੫੭੬)*

੩. ਸਭੁ ਮੁਕਤੁ ਹੋਆ ਸੈਸਾਰੜਾ, ਨਾਨਕ ਸਚੀ 'ਬੇੜੀ' ਚਾੜਿ ਜੀਉ ॥੧੧॥ *(ਪੰਨਾ ੭੪)*

੪. ਬਹੁਤੁ ਬਰਸ ਤਪੁ ਕੀਆ 'ਕਾਸੀ' ॥
ਮਰਨੁ ਭਇਆ ਮਗਹਰ ਕੀ ਬਾਸੀ ॥੩॥੧੫॥ *(ਪੰਨਾ ੩੨੬)*

੫. ਕਰਣ ਪਲਾਵ ਕਰੇ ਬਿਲਲਾਵੈ, ਜਿਉ 'ਕੁੰਡੀ' ਮੀਨੁ ਪਰਾਤਾ ਹੇ ॥੧੦॥੧੧॥
*(ਪੰਨਾ ੧੦੩੧)*

[ਬਾਣੀ—ਬਾਣੀ ਨਾਲ, ਘੋੜੀ—ਘੋੜੀ ਉੱਤੇ, ਬੇੜੀ—ਬੇੜੀ ਉੱਤੇ, ਕਾਸੀ—ਕਾਸੀ ਵਿਚ, ਕੁੰਡੀ—ਕੁੰਡੀ ਵਿਚ।]

***(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ 'ਐ' ਲੱਗਿਆਂ***

੧. ਤੂੰ ਸੁਣਿ ਹਰਣਾ ਕਾਲਿਆ, ਕੀ 'ਵਾੜੀਐ' ਰਾਤਾ ਰਾਮ ॥੧॥੫॥ *(ਪੰਨਾ ੪੩੮)*

੨. ਤਹ ਜਨਮ ਨ ਮਰਣਾ, ਆਵਣ ਜਾਣਾ, ਬਹੁੜਿ ਨ ਪਾਈਐ 'ਜੂੰਨੀਐ' ॥੪॥੯॥
*(ਪੰਨਾ ੭੮੩)*

३. **ਜੇ ਗੁਣ ਹੋਵਹਿ 'ਗੰਠੜੀਐ' ਮੇਲੇਗਾ ਸੋਈ ॥੨॥੪॥** *(ਪੰਨਾ ੭੨੯)*

੪. **ਮੇਰੀ 'ਸੇਜੜੀਐ' ਆਡੰਬਰੁ ਬਣਿਆ ॥**
**ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥੨॥੧੦॥** *(ਪੰਨਾ ੪੫੯)*

[ਵਾੜੀਐ—ਵਾੜੀ ਵਿਚ, ਜੌਨੀਐ—ਜੌਨੀ ਵਿਚ, ਗੰਠੜੀਐ—ਗੰਠੜੀ ਵਿਚ, ਸੇਜੜੀਐ—ਸੇਜੜੀ ਉੱਤੇ।]

***ਨੋਟ :*** 'ਜੋੁਨੀਐ' ਵਿਚ 'ਜ' ਦੋ-ਮਾਤ੍ਰਾ ਹੈ, ਉਚਾਰਣ 'ਜੁ'।

## ੧੪.੪.੧੧.੨. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

***(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

੧. **ਚਹੁ 'ਪੀੜੀ' ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ,**
**ਹਰਿ ਸੇਵਕ ਭਾਇ ਨਿਸਤਾਰਾ ॥੪॥੯॥** *(ਪੰਨਾ ੭੩੩)*

੨. **ਜੋਗੁ ਨ ਬਾਹਰਿ 'ਮੜੀ' ਮਸਾਣੀ ਜੋਗੁ ਨ ਤਾੜੀ ਲਾਈਐ ॥੨॥੮॥** *(ਪੰਨਾ ੭੩੦)*

[ਚਹੁ ਪੀੜੀ—ਚਹੁੰਆਂ ਪੀੜੀਆਂ ਵਿਚ, ਮੜੀ—ਮੜੀਆਂ ਵਿਚ।]

***ਨੋਟ :*** ਉਪਰੋਕਤ ਅਧਿਕਰਣ ਕਾਰਕ ਬਹੁ-ਵਚਨ ਦੀ ਸੂਚਕ ਅੰਤਲੀ (ੀ) ਦਾ ਉਚਾਰਣ ਨਾਸਕੀ।

***(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ੀ) ਦੇ ਬਦਲ ਵਿਚ ਕਾਰਕ-ਚਿੰਨ੍ਹ 'ਈ' ਲੱਗਿਆਂ***

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,**
**ਤੁਧੁ ਸਭਸੈ ਨੋ ਦਾਨੁ ਦਿਤਾ, ਖੰਡੀ, ਵਰਭੰਡੀ, ਪਾਤਾਲੀ, 'ਪੁਰਈ' ਸਭ ਲੋਈ ॥ਪਉੜੀ ੩॥** *(ਪੰਨਾ ੫੪੯)*

[ਪੁਰੀ ਤੋਂ ਪੁਰਈ—ਪੁਰੀਆਂ ਵਿਚ।]

***ਨੋਟ :*** ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

## ੧੪.੪.੧੨.੧. ( ੁ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

***(ੳ) ( ੁ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ***

੧. **ਖਾਕੂ 'ਖਾਕੁ' ਰਲੈ ਸਭੁ ਫੈਲੁ ॥੨॥੨॥** *(ਪੰਨਾ ੮੩੨)*

੨. **ਅਨ ਕੋ ਕੀਜੈ ਮਿਤੜਾ 'ਖਾਕੁ' ਰਲੈ ਮਰਿ ਜਾਇ ਜੀਉ ॥੬॥੨॥** *(ਪੰਨਾ ੭੫੧)*

[ਖਾਕੁ—ਖ਼ਾਕ (ਮਿੱਟੀ) ਵਿਚ।]

***ਨੋਟ :*** ਕਿਧਰੇ ਕਿਧਰੇ ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ ( ੁ )-ਅੰਤਿਕ ਸ਼ਬਦਾਂ ਦਾ ਅੰਤਲਾ ( ੁ ) ਬਦਲ ਕੇ ( ੂ ) ਹੋਇਆ ਮਿਲਦਾ ਹੈ।

੧. **ਜਾ ਸਾਥੀ ਉਠੀ ਚਲਿਆ ਤਾ ਧਨ 'ਖਾਕੂ' ਰਾਲਿ ॥੧॥੯੩॥** *(ਪੰਨਾ ੫੦)*

੨. **ਹਰਿ ਤੁਧੁ ਵਿਣੁ 'ਖਾਕੂ' ਰੂਲਣਾ ਕਹੀਐ ਕਿਥੈ ਵੈਣ ॥੧॥੧॥** *(ਪੰਨਾ ੧੩੬)*

### ੧੪.੪.੧੪.੧ ( ੈ )-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( ੈ )-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ ਸੰਬੰਧਕੀ-ਪਦ ਨਾਲ*

੧. **ਹਉਮੈ ਵਿਚਿ ਸਦ ਜਲੈ ਸਰੀਰਾ ॥੩॥੨੪॥** *(ਪੰਨਾ ੧੦੬੮)*

੨. **ਹਉਮੈ ਵਿਚਿ ਸਭੁ ਜਗੁ ਬਉਰਾਨਾ ॥੧॥੨੬॥** *(ਪੰਨਾ ੧੫੯)*

# ੧੫. ਸੰਬੋਧਨ ਕਾਰਕ (Vocative Case)

## ੧੫.੧. ਪਰਿਭਾਸ਼ਾ

"ਨਾਂਵ ਦਾ ਉਹ ਰੂਪ, ਜੋ ਕਿਸੇ ਨੂੰ ਸੰਬੋਧਨ ਕਰਨ ਲਈ ਵਰਤਿਆ ਜਾਵੇ, ਸੰਬੋਧਨ ਕਾਰਕ ਦਾ ਲਖਾਇਕ ਹੁੰਦਾ ਹੈ।"

### ਉਦਾਹਰਣਾਂ

- ਪ੍ਰਭੂ ! ਮੇਰੀ ਰਖਿਆ ਕਰੋ।
- ਭਰਾਵਾ ! ਜੇ ਭਲਾ ਚਾਹੁੰਦਾ ਹੈਂ ਤਾਂ ਨੀਅਤ ਰਾਸ ਕਰ।
- ਬੇਟਾ ! ਇਸ਼ਨਾਨ ਕਰ ਕੇ ਨਿਤ-ਨੇਮ ਕਰ।
- ਭਲਿਓ ਲੋਕੋ ! ਵੈਰ-ਵਿਰੋਧ ਵਿਚ ਤਬਾਹੀ ਹੀ ਤਬਾਹੀ ਹੈ।
- ਸਿੰਘੋ ! ਤਿਆਰ-ਬਰ-ਤਿਆਰ ਹੋ ਜਾਓ।

ਉਪਰੋਕਤ ਉਦਾਹਰਣਾਂ ਵਿਚ ਕ੍ਰਮਵਾਰ ਨਾਂਵ-ਸ਼ਬਦ ਪ੍ਰਭੂ, ਭਰਾਵਾ, ਬੇਟਾ, ਭਲਿਓ ਲੋਕੋ ਅਤੇ ਸਿੰਘੋ ਸੰਬੋਧਨ ਕਾਰਕ ਨਾਂਵ ਹਨ।

## ੧੫.੨. (ੳ) ਸੰਬੋਧਨ ਕਾਰਕ ਦੇ ਸੰਬੋਧਨੀ-ਪਦ ਅਤੇ ਸੰਬੋਧਨੀ-ਪਿਛੇਤਰ

ਆਮ ਤੌਰ 'ਤੇ ਸੰਬੋਧਨ ਕਾਰਕ ਵਿਚ ਨਾਂਵਾਂ ਨਾਲ ਵੱਖਰੇ ਸੰਬੋਧਨੀ-ਪਦਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ, ਪਰੰਤੂ ਉਹਨਾਂ ਦੇ ਅੰਤ ਵਿਚ ਸੰਬੋਧਨੀ-ਪਿਛੇਤਰ ਵੀ ਸੰਮਿਲਤ ਕੀਤੇ ਜਾਂਦੇ ਹਨ; ਜਿਵੇਂ :

**ਵੱਖਰੇ ਸੰਬੋਧਨੀ-ਪਦ**—ਹੇ ਰੱਬਾ, ਹੇ ਭਾਈ, ਓਇ ਮੂਰਖਾ, ਵੇ ਵੀਰਾ, ਨੀ ਧੀਏ, ਰੀ ਬਾਈ, ਅਰੀ ਬਾਈ, ਆਦਿ।

**ਸੰਮਿਲਤ ਸੰਬੋਧਨੀ-ਪਿਛੇਤਰ**—ਰੱਬਾ, ਭਲਿਆ, ਭਲਿਓ, ਭਲੀਏ, ਜਿਹਬੇ, ਮੂੜੇ, ਬਾਵਰੇ, ਕਮਲੀਏ, ਆਦਿ।

### (ਅ) ਗੁਰਬਾਣੀ ਵਿੱਚੋਂ ਵੱਖਰੇ ਸੰਬੋਧਨੀ-ਪਦਾਂ ਦੀਆਂ ਕੁਝ ਉਦਾਹਰਣਾਂ

੧. **'ਹੇ' ਅਚੁਤ 'ਹੇ' ਪਾਰਬ੍ਰਹਮ ਅਬਿਨਾਸੀ ਅਘਨਾਸ ॥ਪਉੜੀ ੫੫॥** *(ਪੰਨਾ ੨੬੧)*

੨. **'ਏ' ਸਾਜਨ ਕਛੁ ਕਹਹੁ ਉਪਾਇਆ ॥**
**ਜਾ ਤੇ ਤਰਉ ਬਿਖਮ ਇਹ ਮਾਇਆ ॥੭॥** *(ਪੰਨਾ ੨੫੧)*

੩. ਕਹਤ ਕਬੀਰ ਚੇਤਿ 'ਰੇ' ਅੰਧਾ ॥
ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥ *(ਪੰਨਾ ੩੨੬)*

੪. ਸਹੁ 'ਵੇ' ਜੀਆ ਅਪਣਾ ਕੀਆ ॥ਸਲੋਕ ੨॥੯॥ *(ਪੰਨਾ ੪੬੭)*

੫. ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ 'ਹੋ' ਬੀਰ ਮਸਾਨ ॥੮੫॥ *(ਪੰਨਾ ੧੩੬੮)*

੬. 'ਓਇ' ਪਰਦੇਸੀਆ ਹਾਂ ॥
ਸੁਨਤ ਸੰਦੇਸਿਆ ਹਾਂ ॥ਰਹਾਉ॥੨੩੨॥ *(ਪੰਨਾ ੪੧੧)*

੭. 'ਰੀ' ਬਾਈ ਬੇਢੀ ਦੇਨੁ ਨ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥ਰਹਾਉ॥੨॥ *(ਪੰਨਾ ੬੫੭)*

੮. 'ਅਰੀ' ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥੨॥ *(ਪੰਨਾ ੫੨੬)*

## ੧੫.੩. ਸੰਬੋਧਨ ਕਾਰਕ ਦੇ ਸੰਬੋਧਨੀ-ਪਿਛੇਤਰਾਂ ਦਾ ਵੇਰਵਾ ਭਾਵ ਕਾਰਕ ਰੂਪ-ਸਾਧਨਾ

| *ਨਾਂਵ-ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣੀ ਰੂਪ-ਸ਼੍ਰੇਣੀ* | *ਪੁਲਿੰਗ* | *ਇਸਤਰੀ-ਲਿੰਗ* |
|---|---|---|
| **੧. ਮੁਕਤਾ-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ / ਨਿਰੰਕਾਰ; ਾ / ਭਵਰਾ; ੇ / ਗੋਬਿੰਦੇ; ੂ / ਪ੍ਰਭੂ | ਅੰਤਲੇ ਅੱਖਰ ਨਾਲ (ੇ) / ਮੁੰਧੇ; ਇਸਤਰੀ-ਲਿੰਗਵਾਚੀ (ਿ) / ਸੁੰਦਰਿ |
| ਬਹੁ-ਵਚਨ | ਮੂਲ-ਰੂਪ / ਸੰਤ; ਾ / ਲੋਕਾ; ਹੁ / ਸੰਤਹੁ, ਸੰਤਹੋ; ੋ / ਜਨੋ | |
| **੨. ਾ-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ / ਕਰਤਾ | ਮੂਲ-ਰੂਪ / ਜਿਹਬਾ |
| | ਅੰਤਲੇ (ਾ) ਦੇ ਬਦਲ ਵਿਚ (ੇ) / ਕਰਤੇ | ਅੰਤਲੇ (ਾ) ਦੇ ਬਦਲ ਵਿਚ (ੇ) / ਜਿਹਵੇ |
| | ਅੰਤਲੇ (ਾ) ਦੇ ਬਦਲ ਵਿਚ (ਿਆ) / ਮੂੜਾ ਤੋਂ ਮੂੜਿਆ | |
| | ਅੰਤਲੇ (ਾ) ਦੇ ਬਦਲ ਵਿਚ (ਨ) / ਰਾਜਾ ਤੋਂ ਰਾਜਨ | |
| ਬਹੁ-ਵਚਨ | ਅੰਤਲੇ (ਾ) ਦੇ ਬਦਲ ਵਿਚ (ਿ + ਹੋ) / ਅੰਧਾ ਤੋਂ ਅੰਧਿਹੋ; ਰੰਗਿ-ਰਾਤਾ ਤੋਂ ਰੰਗ-ਰਾਤਿਹੋ | |

| *ਨਾਂਵ-ਸ਼ਬਦਾਂ ਦੇ ਅੰਤਮ ਸੁਰ ਦੇ ਆਧਾਰ 'ਤੇ ਬਣੀ ਰੂਪ-ਸ਼੍ਰੇਣੀ* | *ਪੁਲਿੰਗ* | *ਇਸਤਰੀ-ਲਿੰਗ* |
|---|---|---|
| **੩. ਿ-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ: ਹਰਿ, ਪ੍ਰਾਣਪਤਿ<br>(ਿ) ਦੇ ਬਦਲ ਵਿਚ (ੇ): ਪ੍ਰਾਣਪਤੇ | ਮੂਲ-ਰੂਪ: ਕਾਮਣਿ |
| ਬਹੁ-ਵਚਨ | — | |
| **੪. ੀ-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ: ਗਿਆਨੀ<br>ਆ: ਜੋਗੀਆ<br>ਏ: ਪਿਰੀਏ | ਮੂਲ-ਰੂਪ: ਸਖੀ, ਸਹੇਲੀ |
| ਬਹੁ-ਵਚਨ | ਹੋ: ਭਾਈਹੋ<br>ਅਹੁ: ਗਿਆਨੀਅਹੁ | ਹੋ: ਸਹੇਲੀਹੋ, ਸਖੀਹੋ |
| **੫. ( ੁ)-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ: ਪਸੁ<br>(ਉ) ਦੇ ਬਦਲ ਵਿਚ (ਅ): ਪ੍ਰਿਅ | |
| ਬਹੁ-ਵਚਨ | — | |
| **੬. ( ੂ)-ਅੰਤਿਕ ਨਾਂਵ** | | |
| ਇਕ-ਵਚਨ | ਮੂਲ-ਰੂਪ: ਅਉਧੂ | |

## ੧੫.੪ ਗੁਰਬਾਣੀ ਦੀਆਂ ਉਦਾਹਰਣਾਂ

### ੧੫.੪.੧.੧. ਮੁਕਤਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ 'ਨਿਰੰਕਾਰ' ॥੧੬॥ਜਪੁਜੀ॥** *(ਪੰਨਾ ੩)*

੨. **ਕੇਤਿਆ ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ 'ਦਾਤਾਰ' ॥੨੫॥ਜਪੁਜੀ॥** *(ਪੰਨਾ ੫)*

੩. **ਡੋਲੈ ਨਾਹੀ ਤੁਮਰਾ ਚੀਤੁ ॥**
**ਅੰਮ੍ਰਿਤ ਨਾਮੁ ਜਪਿ ਗੁਰਮੁਖਿ 'ਮੀਤ' ॥੩॥੭੯॥** *(ਪੰਨਾ ੧੭੯)*

੪. **ਮੂਰਖ 'ਬਾਮਣ' ਪ੍ਰਭੂ ਸਮਾਲਿ ॥**
**ਦੇਖਤ ਸੁਨਤ ਤੇਰੈ ਹੈ ਨਾਲਿ ॥੪॥੮॥** *(ਪੰਨਾ ੩੭੨)*

੫. **ਵਿਸਰੁ ਨਾਹੀ 'ਪ੍ਰਭ' ਦੀਨ ਦਇਆਲਾ ॥**
**ਤੇਰੀ ਸਰਣਿ ਪੂਰਨ ਕਿਰਪਾਲਾ ॥ਰਹਾਉ॥੭॥** *(ਪੰਨਾ ੫੬੩)*

੬. 'ਸਤਿਗੁਰ' ਮੈ ਬਲਿਹਾਰੀ ਤੋਰ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥੩॥੧॥ *(ਪੰਨਾ ੧੧੯੫)*

੭. ਅਪੁਨੇ ਰਾਮਹਿ ਭਜੁ ਰੇ 'ਮਨ' ਆਲਸੀਆ॥ਰਹਾਉ॥੧॥ *(ਪੰਨਾ ੮੭੩)*

੮. 'ਦੇਵ' ਕਰਹੁ ਦਇਆ ਮੋਹਿ ਮਾਰਗਿ ਲਾਵਹੁ, ਜਿਤੁ ਭੈ ਬੰਧਨ ਤੂਟੈ॥ਰਹਾਉ॥੧॥ *(ਪੰਨਾ ੪੭੫)*

੯. 'ਗੋਪਾਲ' ਤੇਰਾ ਆਰਤਾ॥
ਜੋ ਜਨ ਤੁਮਰੀ ਭਗਤਿ ਕਰੰਤੇ, ਤਿਨ ਕੇ ਕਾਜ ਸਵਾਰਤਾ॥ਰਹਾਉ॥੪॥ *(ਪੰਨਾ ੬੯੫)*

[ਨਿਰੰਕਾਰ—ਹੇ ਨਿਰੰਕਾਰ! ਦਾਤਾਰ—ਹੇ ਦਾਤਾਰ! ਮੀਤ—ਹੇ ਮਿੱਤਰ! ਬਾਮਣ—ਹੇ ਬਾਮ੍ਹਣ! ਪ੍ਰਭ—ਹੇ ਪ੍ਰਭ! ਸਤਿਗੁਰ—ਹੇ ਸਤਿਗੁਰ! ਰੇ ਮਨ—ਹੇ ਮਨ! ਦੇਵ—ਹੇ ਦੇਵ! ਗੋਪਾਲ—ਹੇ ਗੋਪਾਲ!]

### *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ (ਾ) ਲੱਗਿਆਂ*

੧. 'ਭਵਰਾ' ਫੂਲਿ ਭਵੰਤਿਆ ਦੁਖੁ ਅਤਿ ਭਾਰੀ ਕਾਮ॥੨॥੫॥ *(ਪੰਨਾ ੪੩੯)*

੨. ਮੇਰੇ 'ਸਾਹਿਬਾ' ਤੇਰੇ ਚੋਜ ਵਿਡਾਣਾ॥
ਜਲਿ, ਥਲਿ, ਮਹੀਅਲਿ, ਭਰਿਪੁਰਿ ਲੀਣਾ, ਆਪੇ ਸਰਬ ਸਮਾਣਾ॥ਰਹਾਉ॥੪॥ *(ਪੰਨਾ ੫੯੬)*

੩. ਮੇਰੇ 'ਸਤਿਗੁਰਾ' ਹਉ ਤੁਧੁ ਵਿਟਹੁ ਕੁਰਬਾਣੁ॥
ਤੇਰੇ ਦਰਸਨ ਕਉ ਬਲਿਹਾਰਣੈ, ਤੁਸਿ ਦਿਤਾ ਅੰਮ੍ਰਿਤ ਨਾਮੁ॥ਰਹਾਉ॥੯੮॥ *(ਪੰਨਾ ੫੨)*

੪. ਮੇਰੇ 'ਪ੍ਰੀਤਮਾ' ਮੈ ਤੁਝ ਬਿਨੁ ਅਵਰੁ ਨ ਕੋਇ॥
ਮੈ ਤੁਝ ਬਿਨੁ ਅਵਰੁ ਨ ਭਾਵਈ, ਤੂੰ ਭਾਵਹਿ ਸੁਖੁ ਹੋਇ॥ਰਹਾਉ॥੧੩॥ *(ਪੰਨਾ ੬੧)*

੫. ਮੇਰੇ 'ਗੋਵਿੰਦਾ' ਗੁਣ ਗਾਵਾ ਤ੍ਰਿਪਤਿ ਮਨਿ ਹੋਇ॥
ਅੰਤਰਿ ਪਿਆਸ ਹਰਿ ਨਾਮ ਕੀ, ਗੁਰੁ ਤੁਸਿ ਮਿਲਾਵੈ ਸੋਇ॥ਰਹਾਉ॥੬੭॥ *(ਪੰਨਾ ੪੦)*

੬. ਪੀਅਹਿ ਤ ਪਾਣੀ ਆਣੀ 'ਮੀਰਾ', ਖਾਹਿ ਤ ਪੀਸਣ ਜਾਉ॥੩॥੬॥ *(ਪੰਨਾ ੯੯੧)*

[ਭਵਰਾ—ਹੇ ਭਵਰ! ਸਾਹਿਬਾ—ਹੇ ਸਾਹਿਬ! ਮੇਰੇ ਸਤਿਗੁਰਾ—ਹੇ ਮੇਰੇ ਸਤਿਗੁਰ! ਮੇਰੇ ਪ੍ਰੀਤਮਾ—ਹੇ ਮੇਰੇ ਪ੍ਰੀਤਮ! ਮੇਰੇ ਗੋਵਿੰਦਾ—ਹੇ ਮੇਰੇ ਗੋਵਿੰਦ! ਮੀਰਾ—ਹੇ ਮੀਰ!]

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ( ੇ) ਲੱਗਿਆਂ*

੧. ਮਦਨ ਮੂਰਤਿ ਭੈ ਤਾਰਿ 'ਗੋਬਿੰਦੇ'॥
ਸੈਨੁ ਭਣੈ ਭਜੁ ਪਰਮਾਨੰਦੇ॥੪॥੧॥ *(ਪੰਨਾ ੬੯੫)*

੨. ਸੰਸਾਰੁ ਸਮੁੰਦੇ ਤਾਰਿ 'ਗੁੋਬਿੰਦੇ', ਤਾਰਿ ਲੈ ਬਾਪ ਬੀਠੁਲਾ॥ਰਹਾਉ॥੨॥ *(ਪੰਨਾ ੧੧੯੬)*

੩. ਦੂਧੁ ਪੀਉ 'ਗੋਬਿੰਦੇ' ਰਾਇ॥
ਦੂਧੁ ਪੀਉ ਮੇਰੋ ਮਨੁ ਪਤੀਆਇ॥ਰਹਾਉ॥੩॥ *(ਪੰਨਾ ੧੧੬੩)*

੪. ਕਰਹੁ ਕ੍ਰਿਪਾ ਗੋਪਾਲ 'ਗੋਬਿਦੇ', ਅਪਨਾ ਨਾਮੁ ਜਪਾਵਹੁ ॥ਰਹਾਉ॥੬॥
*(ਪੰਨਾ ੧੧੨੦)*

[ਗੋਬਿਦੇ—ਹੇ ਗੋਬਿੰਦ !]

## ੧੫.੪.੧.੨. ਮੁਕਤਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

### *(ੳ) ਮੁਕਤਾ-ਅੰਤਿਕ, ਨਾਂਵ ਆਪਣੇ ਮੂਲ-ਰੂਪ ਵਿਚ*

੧. 'ਸਾਜਨ ਸੰਤ' ਕਰਹੁ ਇਹੁ ਕਾਮੁ ॥
ਆਨ ਤਿਆਗਿ ਜਪਹੁ ਹਰਿ ਨਾਮੁ ॥੫॥੨੦॥ *(ਪੰਨਾ ੨੯੦)*

੨. ਮੈ ਮੇਲਹੁ 'ਸੰਤ' ਮੇਰਾ ਹਰਿ ਪ੍ਰਭੁ ਸਜਣੁ,
ਮੈ ਮਨਿ ਤਨਿ ਭੁਖ ਲਗਾਈਆ ਜੀਉ ॥੩॥੨੯॥ *(ਪੰਨਾ ੧੭੪)*

੩. ਸੁਨਹੁ 'ਮੀਤ' ਐਸਾ ਪ੍ਰੇਮ ਪਿਆਰੁ ॥
ਜੀਅ ਪ੍ਰਾਨ ਘਟ ਘਟ ਆਧਾਰੁ ॥ਰਹਾਉ॥੮੫॥ *(ਪੰਨਾ ੩੯੧)*

੪. ਸੁਨਹੁ 'ਸੰਤ' ਪਿਆਰੇ ਬਿਨਉ ਹਮਾਰੇ ਜੀਉ ॥
ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ਰਹਾਉ॥੨੯॥ *(ਪੰਨਾ ੬੭੮)*

੫. ਆਵਹੁ 'ਮੀਤ' ਪਿਆਰੇ ॥
ਮੰਗਲ ਗਾਵਹੁ ਨਾਰੇ ॥੨॥੨॥ *(ਪੰਨਾ ੭੬੪)*

੬. ਸਾਜਨਾ 'ਸੰਤ' ਆਉ ਮੇਰੈ ॥ਰਹਾਉ॥੧੬॥ *(ਪੰਨਾ ੧੩੦੧)*

[ਸਾਜਨ ਸੰਤ—ਹੇ ਸੱਜਣ ਸੰਤੋ ! ਸੰਤ—ਹੇ ਸੰਤੋ ! ਮੀਤ—ਹੇ ਮਿੱਤਰੋ !]

*ਨੋਟ :* ਕਿਸੇ ਪ੍ਰਤਿਸ਼ਠਤ ਵਿਅਕਤੀ ਨੂੰ ਵੀ ਆਦਰ ਵਜੋਂ ਬਹੁ-ਵਚਨ ਰੂਪ ਵਿਚ ਸੰਬੋਧਨ ਕੀਤਾ ਜਾਂਦਾ ਹੈ। ਕਈ ਵਾਰੀ ਪ੍ਰਤਿਸ਼ਠਤ ਵਿਅਕਤੀ ਦੇ ਵਾਚਕ ਨਾਂਵ ਨਾਲ ਕਿਸੇ ਆਦਰ-ਵਾਚੀ ਪ੍ਰਤੇ ਦੀ ਵਰਤੋਂ ਕੀਤੀ ਜਾਂਦੀ ਹੈ। ਅਜਿਹੀਆਂ ਕੁਝ ਉਦਾਹਰਣਾਂ ਥੱਲੇ ਦਿੱਤੀਆਂ ਜਾਂਦੀਆਂ ਹਨ :

੧. 'ਪ੍ਰਭ ਜੀਉ' ਦੇਵਹੁ ਦਰਸਨੁ ਆਪਣਾ, ਜਿਤੁ ਢਾਢੀ ਤ੍ਰਿਪਤਾਵੈ ॥ਪਉੜੀ॥੯॥
*(ਪੰਨਾ ੧੦੯੭)*

੨. 'ਹਰਿ ਜੀਉ' ਤੂੰ ਕਰਤਾ ਕਰਤਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ, ਹਰਿ ਨਾਮੁ ਮਿਲੈ ਆਚਾਰੁ ॥ਰਹਾਉ॥੩॥
*(ਪੰਨਾ ੫੪)*

੩. 'ਪ੍ਰਭ ਜੀਉ' ਪੇਖਉ ਦਰਸੁ ਤੁਮਾਰਾ ॥
ਸੁੰਦਰ ਧਿਆਨੁ ਧਾਰੁ ਦਿਨੁ ਰੈਨੀ, ਜੀਅ ਪ੍ਰਾਨ ਤੇ ਪਿਆਰਾ ॥ਰਹਾਉ॥੨੦॥
*(ਪੰਨਾ ੫੩੨)*

੪. 'ਪ੍ਰਭ ਜੀ' ਤੂ ਮੇਰੋ ਠਾਕੁਰੁ ਨੇਰੋ ॥
ਹਰਿ ਚਰਣ ਸਰਣ ਮੋਹਿ ਚੇਰੋ ॥ਰਹਾਉ॥੩੫॥ *(ਪੰਨਾ ੬੧੮)*

੫. 'ਠਾਕੁਰ ਜੀਉ' ਤੁਹਾਰੋ ਪਰਨਾ ॥
ਮਾਨੁ ਮਹਤੁ ਤੁਮ੍ਹਾਰੈ ਊਪਰਿ, ਤੁਮ੍ਹਰੀ ਓਟ ਤੁਮ੍ਹਾਰੀ ਸਰਨਾ ॥ਰਹਾਉ॥੯॥
*(ਪੰਨਾ ੧੨੯੯)*

੬. 'ਗੁਰ ਜੀਉ' ਸੰਗਿ ਤੁਹਾਰੈ ਜਾਨਿਓ ॥
ਕੋਟਿ ਜੋਧ ਉਆ ਕੀ ਬਾਤ ਨ ਪੁਛੀਐ, ਤਾਂ ਦਰਗਹ ਭੀ ਮਾਨਿਓ ॥ਰਹਾਉ॥੬੨॥
(ਪੰਨਾ ੧੨੧੬)

੭. 'ਹਰਿ ਜੀ' ਲਾਜ ਰਖਹੁ ਹਰਿ ਜਨ ਕੀ ॥
ਹਰਿ ਹਰਿ ਜਪਨੁ ਜਪਾਵਹੁ ਅਪਨਾ, ਹਮ ਮਾਗੀ ਭਗਤਿ ਇਕਾਕੀ ॥ਰਹਾਉ॥੬॥
(ਪੰਨਾ ੬੬੮)

੮. 'ਹਰਿ ਜੂ' ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ, ਸਰਨਿ ਗਹੀ ਕ੍ਰਿਪਾ ਨਿਧਿ ਤੇਰੀ ॥ਰਹਾਉ॥੨॥
(ਪੰਨਾ ੭੦੩)

### *(ਅ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਾ' ਲੱਗਿਆਂ*

੧. ਮੇਰੇ 'ਭਾਈ ਜਨਾ' ਕੋਈ ਮੋ ਕਉ ਹਰਿ ਪ੍ਰਭ ਮੇਲਿ ਮਿਲਾਇ ॥ਰਹਾਉ॥੬੮॥
(ਪੰਨਾ ੪੧)

੨. ਸੁਨਹੁ 'ਲੋਕਾ' ਮੈ ਪ੍ਰੇਮ ਰਸੁ ਪਾਇਆ ॥
ਦੁਰਜਨ ਮਾਰੇ ਵੈਰੀ ਸੰਘਾਰੇ, ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥ਰਹਾਉ॥੨॥
(ਪੰਨਾ ੩੭੦)

[ਮੇਰੇ ਭਾਈ ਜਨਾ—ਮੇਰੇ ਭਾਈ ਜਨੋ! ਲੋਕਾ—ਹੇ ਲੋਕੋ!]

### *(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ( ੂ ) ਲੱਗਿਆਂ*

੧. ਭਵਜਲ ਤੇ ਕਾਢਹੁ 'ਪ੍ਰਭੂ', ਨਾਨਕ ਤੇਰੀ ਟੇਕ ॥ਸਲੋਕ॥੫੩॥ (ਪੰਨਾ ੨੬੧)

੨. ਡੋਲਨ ਤੇ ਰਾਖਹੁ 'ਪ੍ਰਭੂ', ਨਾਨਕ ਦੇ ਕਰਿ ਹਥ ॥ਸਲੋਕ॥੨੯॥ (ਪੰਨਾ ੨੫੬)

[ਪ੍ਰਭੂ—ਹੇ ਪ੍ਰਭ (ਜੀ)—ਆਦਰ-ਵਾਚੀ।]

### *(ਸ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਹੁ' ਲੱਗਿਆਂ*

੧. 'ਸੰਤਹੁ' ਹਰਿ ਹਰਿ ਹਰਿ ਆਰਾਧਹੁ ॥
ਹਰਿ ਆਰਾਧਿ ਸਭੋ ਕਿਛੁ ਪਾਈਐ, ਕਾਰਜ ਸਗਲੇ ਸਾਧਹੁ ॥ਰਹਾਉ॥੭੬॥
(ਪੰਨਾ ੬੨੭)

੨. ਨਸਿ ਵੰਞਹੁ 'ਕਿਲਵਿਖਹੁ', ਕਰਤਾ ਘਰਿ ਆਇਆ ॥੨॥੧੨॥ (ਪੰਨਾ ੪੬੦)

੩. ਜਿਹ ਸਤਿਗੁਰ ਲਗਿ ਪ੍ਰਭੁ ਪਾਈਐ, ਸੋ ਸਤਿਗੁਰੁ ਸਿਮਰਹੁ 'ਨਰਹੁ' ॥੫॥੫੪॥
(ਪੰਨਾ ੧੪੦੫)

੪. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ 'ਗੁਰਸਿਖਹੁ',
ਹਰਿ ਕਰਤਾ ਆਪਿ ਮੁਹਹੁ ਕਢਾਏ ॥ਸਲੋਕ ੨॥੧੪॥ (ਪੰਨਾ ੩੦੮)

੫. ਸਾਜਨ ਮੇਰੇ 'ਪ੍ਰੀਤਮਹੁ', ਤੁਮ ਸਹ ਕੀ ਭਗਤਿ ਕਰੇਹੋ ॥੧॥੭॥ (ਪੰਨਾ ੪੪੦)

੬. ਤਜਹੁ ਸਿਆਨਪ 'ਸੁਰਿਜਨਹੁ', ਸਿਮਰਹੁ ਹਰਿ ਹਰਿ ਰਾਇ ॥ਸਲੋਕ॥੧੪॥
(ਪੰਨਾ ੨੮੧)

[ਸੰਤਹੁ—ਹੇ ਸੰਤ-ਜਨੋ! ਕਿਲਵਿਖਹੁ—ਹੇ ਕਿਲਵਿਖੋ! ਨਰਹੁ—ਹੇ ਜੀਵੋ! ਗੁਰਸਿਖਹੁ—ਹੇ ਗੁਰੂ ਦੇ ਸਿਖੋ! ਮੇਰੇ ਪ੍ਰੀਤਮਹੁ—ਮੇਰੇ ਪਿਆਰਿਓ! ਸੁਰਿਜਨਹੁ—ਹੇ ਸੁਰਜਨੋ!]

***ਨੋਟ:*** (੧) 'ਹੁ' ਕਾਰਕ-ਚਿੰਨ੍ਹ ਵਾਲੇ ਉਪਰੋਕਤ ਨਾਂਵ-ਸ਼ਬਦਾਂ ਦੀ ਬਣਤਰ ਵੀ ਵਿਲੱਖਣ ਹੈ ਅਤੇ ਉਚਾਰਣ ਵੀ ਵਿਲੱਖਣ ਹੀ ਹੈ। ਸੰਤਹੁ, ਕਿਲਵਿਖਹੁ, ਨਰਹੁ, ਗੁਰਸਿਖਹੁ, ਪ੍ਰੀਤਮਹੁ, ਸੁਰਿਜਨਹੁ ਦਾ ਉਚਾਰਣ ਸੰਤੋ, ਕਿਲਵਿਖੋ, ਨਰੋ, ਗੁਰਸਿਖੋ, ਪ੍ਰੀਤਮੋ ਅਤੇ ਸੁਰਜਨੋ ਕਰਨਾ ਦਰੁਸਤ ਨਹੀਂ। ਅੰਤਲੇ 'ਹ' ਨੂੰ ਲੱਗੇ ( ੁ ) ਦਾ ਉਚਾਰਣ ਨਿਰਸੰਦੇਹ ( ੋ ) ਵੱਲ ਕੁਝ ਉਲਾਰ ਹੋ ਜਾਂਦਾ ਹੈ, ਪਰ 'ਹ' ਦੀ ਪ੍ਰਾਣਤਾ ਤਾਂ ਹਰ ਹਾਲਤ ਵਿਚ ਕਾਇਮ ਰੱਖਣੀ ਬਣਦੀ ਹੈ।

(੨) ਕਦੀ ਕਦੀ ਸੰਬੋਧਨ ਕਾਰਕ ਦਾ ਕਾਰਕ-ਚਿੰਨ੍ਹ 'ਹੁ' ਗੁਰਮਤਿ ਕਾਵਿ-ਪ੍ਰਬੰਧ ਅਧੀਨ 'ਹੋ' ਵਿਚ ਬਦਲਿਆ ਮਿਲਦਾ ਹੈ:

**ਮੈ ਦਸਿਹੁ ਮਾਰਗੁ 'ਸੰਤਹੋ' ਕਿਉ ਪ੍ਰਭੂ ਮਿਲਾਈਆ ॥ਪਉੜੀ ੧੨॥**
*(ਪੰਨਾ ੧੦੯੮)*

*(ਹ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ( ੋ ) ਲੱਗਿਆਂ*

੧. **ਨੈਨ ਅਲੋਵਉ 'ਸਾਧ ਜਨੋ' ॥**
**ਹਿਰਦੈ ਗਾਵਹੁ ਨਾਮ ਨਿਧੋ ॥੫॥੧੩॥** *(ਪੰਨਾ ੨੪੧)*

੨. **ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ 'ਜਗਦ ਗੁਰੋ' ॥੫੦॥** *(ਪੰਨਾ ੧੩੫੮)*

੩. **ਗੁਰੁ 'ਸੰਤ ਜਨੋ' ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥੧॥੫॥**
*(ਪੰਨਾ ੭੭੬)*

੪. **ਗੁਰੁ ਪਾਇਆ 'ਵੇ ਸੰਤ ਜਨੋ' ਮਨਿ ਆਸ ਪੂਰੀ ਹਰਿ ਚਉਦਿਆ ॥੨॥੬॥**
*(ਪੰਨਾ ੭੭੬)*

***ਨੋਟ:*** ਦੂਜੇ ਨੰਬਰ ਵਾਲੀ ਉਦਾਹਰਣ ਆਦਰਵਾਚੀ ਬਹੁ-ਵਚਨ ਵਾਲੀ ਹੈ।

## ੧੫.੪.੨.੧. ਾ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. **'ਕਰਤਾ' ਸਭੁ ਕੋ ਤੇਰੈ ਜੋਰਿ ॥**
**ਏਕੁ ਸਬਦੁ ਬੀਚਾਰੀਐ, ਜਾ ਤੂ ਤਾ ਕਿਆ ਹੋਰਿ ॥ਰਹਾਉ॥੧੦॥** *(ਪੰਨਾ ੧੭)*

੨. **'ਪਿਤਾ' ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥੩॥੯੭॥** *(ਪੰਨਾ ੫੧)*

੩. **'ਜੀਅਰਾ' ਹਰਿ ਕੇ ਗੁਨਾ ਗਾਉ ॥ਰਹਾਉ॥੬੨॥** *(ਪੰਨਾ ੩੩੭)*

੪. **'ਬਾਬੀਹਾ' ਇਵ ਤੇਰੀ ਤਿਖਾ ਨ ਉਤਰੈ, ਜੇ ਸਉ ਕਰਹਿ ਪੁਕਾਰ ॥ਸਲੋਕ ੨॥੧੬॥**
*(ਪੰਨਾ ੧੨੮੫)*

੫. **'ਬਾਬਾ' ਏਹੁ ਲੇਖਾ ਲਿਖਿ ਜਾਣੁ ॥**
**ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥ਰਹਾਉ॥੬॥** *(ਪੰਨਾ ੧੬)*

[ਕਰਤਾ—ਹੇ ਕਰਤਾ! ਪਿਤਾ—ਹੇ ਪਿਤਾ! ਜੀਅਰਾ—ਹੇ ਜੀਅਰਾ! ਬਾਬੀਹਾ—ਹੇ ਬਾਬੀਹਾ! ਬਾਬਾ—ਹੇ ਬਾਬਾ!]

*(ਅ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ ( ੇ)*

੧. ਵਿਸਰੁ ਨਾਹੀ ਏਵਡ 'ਦਾਤੇ'॥
ਕਰਿ ਕਿਰਪਾ ਭਗਤਨ ਸੰਗਿ ਰਾਤੇ॥੧॥੧੯॥ *(ਪੰਨਾ ੧੦੦)*

੨. ਖਿਨੁ ਪਲੁ ਬਿਸਰੁ ਨਹੀ ਮੇਰੇ 'ਕਰਤੇ', ਇਹੁ ਨਾਨਕੁ ਮਾਂਗੈ ਦਾਨੁ॥੨॥੧੧੩॥ *(ਪੰਨਾ ੧੨੨੬)*

੩. 'ਜੀਅਰੇ' ਜਾਹਿਗਾ ਮੈ ਜਾਨਾਂ॥
ਅਬਿਗਤ ਸਮਝੁ ਇਆਨਾ॥ਰਹਾਉ॥੬੭॥ *(ਪੰਨਾ ੩੩੮)*

੪. ਸੁਣਿ 'ਪਾਡੇ' ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥ਰਹਾਉ॥੫੪॥(੧) *(ਪੰਨਾ ੯੩੦)*

੫. 'ਅੰਧੇ' ਚੇਤਿ ਹਰਿ ਹਰਿ ਰਾਇਆ॥
ਤੇਰਾ ਸੋ ਦਿਨੁ ਨੇੜੈ ਆਇਆ॥ਰਹਾਉ॥੧੨੭॥ *(ਪੰਨਾ ੪੦੩)*

[ਦਾਤਾ ਤੋਂ ਦਾਤੇ, ਕਰਤਾ ਤੋਂ ਕਰਤੇ, ਜੀਅਰਾ ਤੋਂ ਜੀਅਰੇ, ਪਾਡਾ ਤੋਂ ਪਾਡੇ, ਅੰਧਾ ਤੋਂ ਅੰਧੇ।]

*(ੲ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਾ' ਦੇ ਬਦਲ ਵਿਚ 'ਿਆ'*

੧. ਹਰਿ ਗੁਰ ਸਰਣਾਈ ਪਾਈਐ 'ਵਣਜਾਰਿਆ' ਮਿਤ੍ਰਾ,
ਵਡਭਾਗਿ ਪਰਾਪਤਿ ਹੋਇ॥ਰਹਾਉ॥੧॥ *(ਪੰਨਾ ੮੧)*

੨. ਮੇਰੇ 'ਜੀਅੜਿਆ' ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ॥੩॥੫॥ *(ਪੰਨਾ ੪੩੯)*

੩. ਫਿਰਿ ਪਛੁਤਾਵਹਿਗਾ 'ਮੂੜਿਆ', ਤੂੰ ਕਵਨ ਕੁਮਤਿ ਭ੍ਰਮਿ ਲਾਗਾ॥ਰਹਾਉ॥੫॥ *(ਪੰਨਾ ੯੩)*

੪. ਕਹਿ ਕਬੀਰ ਨਰ ਤਿਸਹਿ ਧਿਆਵਹੁ, 'ਬਾਵਰਿਆ' ਸੰਸਾਰਾ॥੪॥੩੭॥ *(ਪੰਨਾ ੪੮੪)*

[ਵਣਜਾਰਾ ਤੋਂ ਵਣਜਾਰਿਆ—ਹੇ ਵਣਜਾਰੇ! ਜੀਅੜਾ ਤੋਂ ਜੀਅੜਿਆ—ਹੇ ਜੀਅੜੇ! ਮੂੜਾ ਤੋਂ ਮੂੜਿਆ—ਹੇ ਮੂੜੇ! ਬਾਵਰਾ ਤੋਂ ਬਾਵਰਿਆ—ਹੇ ਬਾਵਰੇ!]

*(ਸ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ 'ਨ'*

੧. 'ਰਾਜਨ' ਕਉਨੁ ਤੁਮਾਰੈ ਆਵੈ॥੧॥੯॥ *(ਪੰਨਾ ੧੧੦੫)*

੨. 'ਰਾਜਨ' ਕਿਉ ਸੋਇਆ ਤੂ ਨੀਦ ਭਰੇ, ਜਾਗਤ ਕਤ ਨਾਹੀ ਰਾਮ॥੨॥੯॥ *(ਪੰਨਾ ੫੪੮)*

੩. ਮੇਰੇ 'ਰਾਜਨ' ਮੈ ਬੈਰਾਗੀ ਜੋਗੀ॥ਰਹਾਉ॥੫੩॥ *(ਪੰਨਾ ੩੩੪)*

## ੧੫.੪.੨.੨. ਾ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ਿ+ ਹੋ)*

੧. ਵਣਜੁ ਕਰਹੁ 'ਵਣਜਾਰਿਹੋ' ਵਖਰੁ ਲੇਹੁ ਸਮਾਲਿ॥੧॥੨੩॥ *(ਪੰਨਾ ੨੨)*

੨. ਲਾਲਚੁ ਛੋਡਹੁ 'ਅੰਧਿਹੋ' ਲਾਲਚਿ ਦੁਖੁ ਭਾਰੀ॥੫॥੧੫॥ *(ਪੰਨਾ ੪੧੯)*

੩. ਗਾਵਹੁ ਗਾਵਹੁ 'ਰੰਗਿਰਾਤਿਹੋ' ਭਾਈ, ਹਰਿ ਸੇਤੀ ਰੰਗੁ ਲਾਇ ॥ਰਹਾਉ॥੩॥
(ਪੰਨਾ ੬੩੯)

੪. ਬਿਲਾਵਲੁ ਕਰਿਹੁ ਤੁਮ੍ 'ਪਿਆਰਿਹੋ', ਏਕਸੁ ਸਿਉ ਲਿਵ ਲਾਇ ॥ਸਲੋਕ ੨॥੨੨॥
(ਪੰਨਾ ੮੪੯)

[ਵਣਜਾਰਾ ਤੋਂ ਵਣਜਾਰਿਹੋ—ਹੇ ਵਣਜਾਰਿਓ!, ਅੰਧਾ ਤੋਂ ਅੰਧਿਹੋ—ਹੇ ਅੰਨ੍ਹਿਓ! ਰੰਗਿਰਾਤਾ ਤੋਂ ਰੰਗਿਰਾਤਿਹੋ—ਹੇ ਰੰਗ-ਰਾਤਿਓ, ਪਿਆਰਾ ਤੋਂ ਪਿਆਰਿਹੋ—ਹੇ ਪਿਆਰਿਓ!]

*ਨੋਟ:* ਸੰਬੋਧਨ ਕਾਰਕ ਦਾ ਕਾਰਕ-ਚਿੰਨ੍ਹ 'ਹੋ' ਅਜੋਕੀ ਭਾਸ਼ਾ ਅੰਦਰ 'ਓ' ਵਿਚ ਬਦਲ ਗਿਆ ਹੈ, ਪਰ ਗੁਰਬਾਣੀ ਦੀਆਂ ਉਪਰੋਕਤ ਉਦਾਹਰਣਾਂ ਵਿਚ ਵਰਤੇ ਗਏ ਕਾਰਕ-ਚਿੰਨ੍ਹ 'ਹੋ' ਦਾ ਉਚਾਰਣ 'ਓ' ਕਰਨਾ ਦਰੁਸਤ ਨਹੀਂ।

## ੧੫.੪.੩.੧. ਿ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

### *(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਹਰਿ' ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥੪॥੭੦॥ (ਪੰਨਾ ੧੭੫)

੨. 'ਹਰਿ' ਕਿਰਪਾ 'ਹਰਿ' ਕਿਰਪਾ ਕਰਿ, ਸਤਿਗੁਰੁ ਮੇਲਿ ਸੁਖਦਾਤਾ ਰਾਮ ॥੧॥੪॥
(ਪੰਨਾ ੫੭੪)

੩. 'ਨਰਪਤਿ' ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥੩॥੯॥ (ਪੰਨਾ ੫੪੮)

੪. ਕਾਮ ਕ੍ਰੋਧ ਹਰਨ, ਮਦ ਮੋਹ ਦਹਨ, 'ਮੁਰਾਰਿ' ਮਨ ਮਕਰੰਦ ॥੨॥੫੭॥
(ਪੰਨਾ ੫੦੮)

੫. 'ਮੁਰਾਰਿ' ਸਹਾਇ ਹੋਹੁ ਦਾਸ ਕਉ, ਕਰੁ ਗਹਿ ਉਧਰਹੁ ਮੀਤ ॥ਰਹਾਉ॥੪੪॥
(ਪੰਨਾ ੬੮੧)

## ੧੫.੪.੩.੨. ਿ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ (ਆਦਰਵਾਚੀ)

### *(ੳ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਬਿਨਉ ਸੁਨਹੁ ਤੁਮ 'ਪ੍ਰਾਨਪਤਿ' ਪਿਆਰੇ ਕਿਰਪਾ ਨਿਧਿ ਦਇਆਲਾ ॥੩॥੧੩੦॥
(ਪੰਨਾ ੨੦੭)

### *(ਅ) ਿ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ ਆਦਰ-ਵਾਚੀ ਪਦਾਂ ਸਹਿਤ*

੧. 'ਹਰਿ ਜੀਉ' ਸਦਾ ਤੇਰੀ ਸਰਣਾਈ ॥ਰਹਾਉ॥੪॥ (ਪੰਨਾ ੧੩੩੩)

੨. 'ਹਰਿ ਜੀਉ' ਕ੍ਰਿਪਾ ਕਰਹੁ ਤੁਮ ਪਿਆਰੇ ॥ਰਹਾਉ॥੧੧॥ (ਪੰਨਾ ੬੦੩)

੩. 'ਹਰਿ ਜੀਉ' ਤੁਮ ਆਪੇ ਦੇਹੁ ਬੁਝਾਈ ॥ਰਹਾਉ॥੪॥ (ਪੰਨਾ ੬੦੧)

੪. 'ਹਰਿ ਜੀਉ' ਰਾਖਹੁ ਅਪੁਨੀ ਸਰਣਾਈ, ਜਿਉ ਰਾਖਹਿ ਤਿਉ ਰਹਣਾ ॥੨॥੨੪॥
(ਪੰਨਾ ੬੯)

੫. 'ਹਰਿ ਜੂ' ਰਾਖਿ ਲੇਹੁ ਪਤਿ ਮੇਰੀ ॥ਰਹਾਉ॥੨॥ (ਪੰਨਾ ੭੦੩)

*(ਏ) f-ਅੰਤਿਕ, ਪੁਲਿੰਗ ਨਾਂਵਾਂ ਦੀ ਅੰਤਲੀ (f) ਦੇ ਬਦਲ ਵਿਚ (ੇ) (ਆਦਰਵਾਚੀ)*

੧. ਬਿਨਉ ਕਰਉ 'ਕਰੁਣਾਪਤੇ' ਪਿਤਾ ਪ੍ਰਤਿਪਾਲ ॥੪॥੪੧॥ *(ਪੰਨਾ ੮੧੧)*

੨. ਦਰਸਨੁ ਦੇਹੁ 'ਦਇਆਪਤਿ' ਦਾਤੇ ਗਤਿ ਪਾਵਉ ਮਤਿ ਦੇਹੋ ॥੧੪॥ *(ਪੰਨਾ ੧੧੦੯)*

## ੧੫.੪.੪.੧. ੀ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ੀ-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਗਿਆਨੀ' ਗੁਰ ਬਿਨੁ ਭਗਤਿ ਨ ਹੋਈ ॥
ਕੋਰੈ ਰੰਗੁ ਕਦੇ ਨ ਚੜੈ, ਜੇ ਲੋਚੈ ਸਭੁ ਕੋਈ ॥ਰਹਾਉ॥੪॥ *(ਪੰਨਾ ੭੩੨)*

੨. 'ਜੋਗੀ' ਬੈਸਿ ਰਹਹੁ, ਦੁਬਿਧਾ ਦੁਖੁ ਭਾਗੈ ॥
ਘਰਿ ਘਰਿ ਮਾਗਤ ਲਾਜ ਨ ਲਾਗੈ ॥ਰਹਾਉ॥੨॥ *(ਪੰਨਾ ੯੦੩)*

੩. ਸੁਣਿ 'ਸੁਆਮੀ' ਸੰਤਨ ਅਰਦਾਸਿ ॥
ਜੀਉ ਪ੍ਰਾਨ ਧਨੁ ਤੁਮ੍ਰੈ ਪਾਸਿ ॥੪॥੩੮॥ *(ਪੰਨਾ ੧੧੪੬)*

੪. 'ਗੁਸਾਈ' ਪਰਤਾਪੁ ਤੁਹਾਰੋ ਡੀਠਾ ॥
ਕਰਨ ਕਰਾਵਨ ਉਪਾਇ ਸਮਾਵਨ, ਸਗਲ ਛਤ੍ਰਪਤਿ ਬੀਠਾ ॥ਰਹਾਉ॥੧॥ *(ਪੰਨਾ ੧੨੩੫)*

[ਗਿਆਨੀ—ਹੇ ਗਿਆਨੀ! ਜੋਗੀ—ਹੇ ਜੋਗੀ! ਸੁਆਮੀ—ਹੇ ਸੁਆਮੀ! ਗੁਸਾਈ—ਹੇ ਗੁਸਾਈਂ!]

*(ਅ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ (ਆ) ਲੱਗਿਆਂ*

੧. ਕਿੰਕੁਰੀ ਅਨੂਪ ਵਾਜੈ ॥
'ਜੋਗੀਆ' ਮਤਵਾਰੋ ਰੇ ॥ਰਹਾਉ॥੧੨॥ *(ਪੰਨਾ ੮੮੬)*

੨. ਹਮ ਤੇਰੀ ਧਰ 'ਸੁਆਮੀਆ' ਮੇਰੇ, ਤੂ ਕਿਉ ਮਨਹੁ ਬਿਸਾਰੇ ॥੧॥੭॥ *(ਪੰਨਾ ੧੨੬੭)*

੩. ਮੈ ਚਾਰੇ ਕੁੰਡਾ ਭਾਲੀਆ, ਤੁਧੁ ਜੇਵਡੁ ਨ 'ਸਾਈਆ' ॥ਪਉੜੀ ੧੨॥ *(ਪੰਨਾ ੧੦੯੮)*

੪. ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ 'ਗੁਸਈਆ' ॥
ਜਨ ਕੀ ਉਪਮਾ ਤੁਝਹਿ ਵਡਈਆ ॥ਰਹਾਉ॥੪੬॥ *(ਪੰਨਾ ੧੬੬)*

੫. ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ 'ਬਨਵਾਰੀਆ' ॥੬॥ *(ਪੰਨਾ ੯੧੭)*

੬. ਤੂ ਕਾਹੇ ਡੋਲਹਿ 'ਪ੍ਰਾਣੀਆ', ਤੁਧੁ ਰਾਖੈਗਾ ਸਿਰਜਣਹਾਰੁ ॥੧॥੩॥ *(ਪੰਨਾ ੭੨੪)*

[ਜੋਗੀਆ—ਹੇ ਜੋਗੀ! ਸੁਆਮੀਆ—ਹੇ ਸੁਆਮੀ! ਸਾਈਆ—ਹੇ ਸਾਈਂ! ਗੁਸਈਆ—ਹੇ ਗੁਸਾਈਂ! ਬਨਵਾਰੀਆ—ਹੇ ਬਨਵਾਰੀ! ਪ੍ਰਾਣੀਆ—ਹੇ ਪ੍ਰਾਣੀ!]

*(ੲ) ੀ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ 'ਏ' ਲੱਗਿਆਂ*

'ਪਿਰੀਏ' ਤੂ ਜਾਣੁ ਮਹਿਜਾ ਸਾਉ, ਜੋਈ ਸਾਈ ਮੁਹੁ ਖੜਾ ॥ਸਲੋਕ ੨॥ਪਉੜੀ ੪॥ *(ਪੰਨਾ ੧੦੯੫)*

### ੧੫.੪.੪.੨. ਿ-ਅੰਤਿਕ ਨਾਂਵ—ਪੁਲਿੰਗ—ਬਹੁ-ਵਚਨ

*(ੳ) ਿ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਹੋ) ਲਗਿਆਂ*

੧. **ਤੁਸੀ ਭੋਗਿਹੁ ਭੁੰਚਹੁ 'ਭਾਈਹੋ'॥**
**ਗੁਰਿ ਦੀਬਾਣਿ ਕਵਾਇ ਪੈਨਾਈਓ॥੪॥੨੯॥** *(ਪੰਨਾ ੭੩)*

੨. **ਅਨਦੁ ਸੁਣਹੁ 'ਵਡਭਾਗੀਹੋ' ਸਗਲ ਮਨੋਰਥ ਪੂਰੇ॥੪੦॥** *(ਪੰਨਾ ੯੨੨)*

੩. **ਸਾਹਿਬੁ ਸਿਮਰਹੁ ਮੇਰੇ 'ਭਾਈਹੋ' ਸਭਨਾ ਏਹੁ ਪਇਆਣਾ॥੨॥੧॥** *(ਪੰਨਾ ੫੭੯)*

੪. **ਤਿਸੈ ਸਰੇਵਹੁ 'ਪ੍ਰਾਣੀਹੋ' ਜਿਸ ਦੈ ਨਾਉ ਪਲੈ॥ਪਉੜੀ ੮॥** *(ਪੰਨਾ ੩੨੦)*

[ਭਾਈਹੋ—ਹੇ ਭਾਈਓ! ਵਡਭਾਗੀਹੋ—ਹੇ ਵਡਭਾਗੀਹੋ! ਪ੍ਰਾਣੀਹੋ—ਹੇ ਪ੍ਰਾਣੀਹੋ!]

*ਨੋਟ:* ਸੰਬੋਧਨ ਕਾਰਕ ਦੇ ਅੰਤਲੇ ਕਾਰਕ ਚਿੰਨ੍ਹ 'ਹੋ' ਦੇ ਬਦਲ ਵਿਚ ਅਜੋਕਾ ਕਾਰਕ-ਚਿੰਨ੍ਹ 'ਓ' ਹੈ, ਪਰ ਇਸ ਆਧਾਰ 'ਤੇ 'ਹੋ' ਦਾ ਉਚਾਰਣ 'ਓ' ਕਰਨਾ ਗ਼ਲਤ ਹੈ। 'ਹ' ਦੀ ਪ੍ਰਾਣਤਾ-ਧੁਨਿ ਉਚਾਰਣ ਵਿਚ ਪ੍ਰਗਟ ਹੋਣੀ ਜ਼ਰੂਰੀ ਹੈ।

*(ਅ) ਿ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਅਹੁ) ਲਗਿਆਂ*

੧. **ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ 'ਪ੍ਰਾਨੀਅਹੁ'॥...**

੨. **ਫੁਨਿ ਪ੍ਰੇਮ ਰੰਗ ਪਾਈਐ,**
**ਗੁਰਮੁਖਹਿ ਧਿਆਈਐ, ਅੰਨ ਮਾਰਗ ਤਜਹੁ, ਭਜਹੁ ਹਰਿ 'ਗ੍ਯਾਨੀਅਹੁ'॥੧॥੧੩॥**
*(ਪੰਨਾ ੧੪੦੦)*

[ਪ੍ਰਾਨੀਅਹੁ—ਹੇ ਪ੍ਰਾਣੀਓ!, ਗ੍ਯਾਨੀਅਹੁ—ਹੇ ਗਿਆਨੀਓ!]

*ਨੋਟ:* ਸੰਬੋਧਨ ਕਾਰਕ ਦੇ ਅੰਤਲੇ ਕਾਰਕ-ਚਿੰਨ੍ਹ 'ਅਹੁ' ਦੇ ਬਦਲ ਵਿਚ ਅਜੋਕਾ ਕਾਰਕ-ਚਿੰਨ੍ਹ 'ਓ' ਹੈ, ਪਰ ਇਸ ਆਧਾਰ 'ਤੇ 'ਅਹੁ' ਦਾ ਉਚਾਰਣ 'ਓ' ਕੀਤਾ ਜਾਣਾ ਗ਼ਲਤ ਹੈ।

### ੧੫.੪.੫.੧. ਉ-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ( ੁ )-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

**ਚੇਤ ਰੇ ਚੇਤ, ਅਚੇਤ ਮਹਾ 'ਪਸੁ', ਅੰਤ ਕੀ ਬਾਰ ਅਕੇਲੋ ਹੀ ਜੈਹੈ॥੩੩॥**
*(ਦਸਮ ਗ੍ਰੰਥ)*

*(ਅ) 'ਉ' ਅੰਤਿਕ, ਪੁਲਿੰਗ ਨਾਂਵਾਂ ਦੇ ਅੰਤਲੇ 'ਉ' ਦੇ ਬਦਲ ਵਿਚ 'ਅ'*

੧. **ਅੰਮ੍ਰਿਤਾ 'ਪ੍ਰਿਅ' ਬਚਨ ਤੁਹਾਰੇ॥ਰਹਾਉ॥੨੯॥** *(ਪੰਨਾ ੫੩੪)*

੨. **ਰੇ 'ਜੀਅ' ਚਲੈ ਤੁਹਾਰੈ ਸਾਥੀ॥੫੦॥** *(ਪੰਨਾ ੨੬੦)*

੩. **'ਪ੍ਰਿਅ' ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ॥੪॥੨॥** *(ਪੰਨਾ ੧੦੭੨)*

੪. **ਧਨ ਕਹੈ ਤੂ ਵਸੁ ਮੈ ਨਾਲੇ॥**
**'ਪ੍ਰਿਅ' ਸੁਖਵਾਸੀ ਬਾਲ ਗੁਪਾਲੇ॥੮॥੧॥** *(ਪੰਨਾ ੧੦੭੩)*

[ਪ੍ਰਿਉ ਤੋਂ ਸੰਬੋਧਨ ਕਾਰਕ ਪ੍ਰਿਅ, ਜੀਉ ਤੋਂ ਜੀਅ।]

## ੧੫.੪.੬.੧. ( ੂ )-ਅੰਤਿਕ ਨਾਂਵ—ਪੁਲਿੰਗ—ਇਕ-ਵਚਨ

*(ੳ) ( ੂ )-ਅੰਤਿਕ, ਪੁਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਅਉਧੂ' ਮੇਰਾ ਮਨੁ ਮਤਵਾਰਾ ॥ਰਹਾਉ॥੨॥ *(ਪੰਨਾ ੯੬੯)*

੨. ਸਬਦੈ ਕਾ ਨਿਬੇੜਾ ਸੁਣਿ ਤੂ 'ਅਉਧੂ' ਬਿਨੁ ਨਾਵੈ ਜੋਗੁ ਨ ਹੋਈ ॥੭੨॥ *(ਪੰਨਾ ੯੪੬)*

[ਅਉਧੂ—ਹੇ ਅਉਧੂ!]

## ੧੫.੪.੮.੧. ਮੁਕਤਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਸੇ ਭੀ ਢਹਦੇ ਡਿਠੁ ਮੈ 'ਮੁੰਧ' ਨ ਗਰਬੁ ਥਣੀ ॥੧॥ *(ਪੰਨਾ ੧੪੧੦)*

੨. ਬਾਗੇ ਕਾਪੜ ਬੋਲੈ ਬੈਣ ॥
ਲੰਮਾ ਨਕੁ ਕਾਲੇ ਤੇਰੇ ਨੈਣ ॥
ਕਬਹੂੰ ਸਾਹਿਬੁ ਦੇਖਿਆ 'ਭੈਣ' ॥੧॥੯॥ *(ਪੰਨਾ ੧੨੫੭)*

੩. ਸਤਿਗੁਰੁ ਸੇਵਿ 'ਧਨ' ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥੨॥੪॥ *(ਪੰਨਾ ੭੭੦)*

[ਮੁੰਧ—ਹੇ ਮੁੰਧ! ਭੈਣ—ਹੇ ਭੈਣ! ਧਨ—ਹੇ ਧਨ!]

*(ਅ) ਮੁਕਤਾ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ ( ੇ ) ਲੱਗਿਆਂ*

੧. ਸੁਣਿ 'ਮੁੰਧੇ' ਹਰਣਾਖੀਏ, ਗੂੜਾ ਵੈਣੁ ਅਪਾਰੁ ॥੨॥ *(ਪੰਨਾ ੧੪੧੦)*

੨. 'ਮੁੰਧੇ' ਸੂਹਾ ਪਰਹਰਹੁ, ਲਾਲੁ ਕਰਹੁ ਸੀਗਾਰੁ ॥ਸਲੋਕ ੨॥੫॥ *(ਪੰਨਾ ੭੮੭)*

੩. 'ਮੁੰਧੇ' ਤੂ ਚਲੁ ਗੁਰ ਕੈ ਭਾਇ ॥ਰਹਾਉ॥੬੨॥ *(ਪੰਨਾ ੩੮)*

[ਮੁੰਧੇ—ਹੇ ਮੁੰਧ!]

*(ੲ) ਮੁਕਤਾ-ਅੰਤਿਕ, ਪੁਲਿੰਗ ਨਾਂਵਾਂ ਦੇ ਅੰਤ ਵਿਚ ਇਸਤਰੀ-ਲਿੰਗਵਾਚੀ ( ਿ ) ਲੱਗਿਆਂ*

੧. ਰੀ 'ਕਲਵਾਰਿ' ਗਵਾਰਿ ਮੂਢ ਮਤਿ, ਉਲਟੋ ਪਵਨੁ ਫਿਰਾਵਉ ॥੧॥੩॥ *(ਪੰਨਾ ੧੧੨੩)*

੨. ਇਹੁ ਮਨੁ 'ਸੁੰਦਰਿ' ਆਪਣਾ, ਹਰਿ ਨਾਮਿ ਮਜੀਠੈ ਰੰਗਿ ਰੀ ॥ਰਹਾਉ॥ *(ਪੰਨਾ ੪੦੦)*

੩. ਸੁਣਿ 'ਸੁੰਦਰਿ' ਸਾਧੂ ਬਚਨ ਉਧਾਰੀ ॥
ਦੂਖ ਭੂਖ ਮਿਟੈ ਤੇਰੋ ਸਹਸਾ, ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥ਰਹਾਉ॥੨੮॥ *(ਪੰਨਾ ੩੭੭)*

੪. ਸੁਨਿ ਅੰਧਲੀ ਲੋਈ 'ਬੇਪੀਰਿ' ॥
ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੬॥ *(ਪੰਨਾ ੮੭੧)*

[ਕਲਵਾਰ ਤੋਂ ਇਸਤਰੀ-ਲਿੰਗਵਾਚੀ ਸੰਬੋਧਨ ਕਾਰਕ ਕਲਵਾਰਿ—ਹੇ ਕਲਵਾਰੀ! ਸੁੰਦਰ ਤੋਂ ਸੁੰਦਰਿ—ਹੇ ਸੁੰਦਰੀ! ਬੇਪੀਰ ਤੋਂ ਬੇਪੀਰਿ—ਹੇ ਬੇਪੀਰੀ!]

## ੧੫.੪.੯.੧. ਾ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਾ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਰਸਨਾ' ਰਾਮ ਕੋ ਜਸੁ ਗਾਉ ॥ਰਹਾਉ॥੮੪॥ *(ਪੰਨਾ ੧੨੨੦)*

੨. ਦੇਵਕੁਲੀ ਲਖਿਮੀ ਕਉ ਕਰਹਿ ਜੈਕਾਰੁ ॥
'ਮਾਤਾ' ਨਰਸਿੰਘ ਕਾ ਰੂਪੁ ਨਿਵਾਰੁ ॥੧੧॥੨॥ *(ਪੰਨਾ ੧੧੫੪)*

੩. ਧੰਨ ਧੰਨ ਤੂ 'ਮਾਤਾ' ਦੇਵਕੀ ॥

੪. ਹਉ ਤੁਧੁ ਆਖਾ 'ਮੇਰੀ ਕਾਇਆ', ਤੂੰ ਸੁਣਿ ਸਿਖ ਹਮਾਰੀ ॥੨॥੧੩॥ *(ਪੰਨਾ ੧੫੫)*

[ਰਸਨਾ—ਹੇ ਰਸਨਾ! ਮਾਤਾ—ਹੇ ਮਾਤਾ! (ਮੇਰੀ) ਕਾਇਆ—ਹੇ ਮੇਰੀ ਕਾਇਆ!]

*(ਅ) ਾ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ (ਾ) ਦੇ ਬਦਲ ਵਿਚ (ੇ)*

'ਜਿਹਵੇ' ਅੰਮ੍ਰਿਤ ਗੁਣ ਹਰਿ ਗਾਉ ॥ਰਹਾਉ॥੭੬॥ *(ਪੰਨਾ ੧੨੧੯)*

[ਜਿਹਵੇ—ਹੇ ਜਿਹਵਾ!]

## ੧੫.੪.੧੦.੧. ਿ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ਿ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਕਾਮਣਿ' ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥ਸਲੋਕ ੧॥੯॥ *(ਪੰਨਾ ੭੮੮)*

੨. ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ 'ਗੇਹਣਿ',
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥੬॥੧॥ *(ਪੰਨਾ ੬੯੫)*

੩. ਕਬੀਰ ਧਰਤੀ ਅਰੁ ਆਕਾਸ ਮਹਿ, 'ਦੁਇ' ਤੂੰ ਬਰੀ ਅਬਧ ॥੨੦੨॥ *(ਪੰਨਾ ੧੩੭੫)*

***ਨੋਟ :*** ਿ-ਅੰਤਿਕ ਇਸਤਰੀ-ਲਿੰਗ ਨਾਂਵਾਂ ਦੀ ਅੰਤਲੀ (ਿ) ਕਿਧਰੇ ਕਿਧਰੇ ਗੁਰਮਤਿ ਕਾਵਿ-ਪ੍ਰਬੰਧ ਅਨੁਸਾਰ (ੀ) ਵਿਚ ਵਟੀਜੀ ਮਿਲਦੀ ਹੈ :

ਸੁਣਿ ਸੁਣਿ ਮੇਰੀ 'ਕਾਮਣੀ' ਪਾਰਿ ਉਤਾਰਾ ਹੋਇ ॥੨॥੧॥ *(ਪੰਨਾ ੬੬੦)*

## ੧੫.੪.੧੧.੧. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. 'ਮਾਈ' ਖਾਟਿ ਆਇਓ ਘਰਿ ਪੂਤਾ ॥ਰਹਾਉ॥੩॥ *(ਪੰਨਾ ੪੯੫)*

੨. 'ਸਖੀ' ਸਹੇਲੀ ਗਰਬਿ ਗਹੇਲੀ ॥
ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥੫॥ *(ਪੰਨਾ ੯੯੦)*

੩. 'ਚੇਰੀ' ਤੈ ਸੁਮਤਿ ਕਹਾਂ ਤੇ ਪਾਈ ॥
ਜਾ ਤੇ ਭ੍ਰਮ ਕੀ ਲੀਕ ਮਿਟਾਈ ॥੪॥੫॥ *(ਪੰਨਾ ੬੫੫)*

*(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਦੇ ਅੰਤ ਵਿਚ 'ਏ' ਲਗਿਆਂ*

੧. ਆਪੇ ਬਹੁ ਬਿਧਿ ਰੰਗੁਲਾ, 'ਸਖੀਏ' ਮੇਰਾ ਲਾਲੁ ॥੩॥੨੫॥ *(ਪੰਨਾ ੨੩)*

੨. 'ਸੁਹਵੀਏ' ਨਿਮਾਣੀਏ, ਸੋ ਸਹੁ ਸਦਾ ਸਮ੍ਹਾਲਿ ॥ਸਲੋਕ ੨॥੧॥ *(ਪੰਨਾ ੭੮੫)*

੩. ਜੇ ਲੋੜਹਿ ਵਰੁ 'ਬਾਲੜੀਏ', ਤਾ ਗੁਰ ਚਰਣੀ ਚਿਤੁ ਲਾਏ ਰਾਮ ॥੧॥੬॥ *(ਪੰਨਾ ੭੭੧)*

੪. ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ 'ਜਿੰਦੁੜੀਏ', ਅੰਮ੍ਰਿਤੁ ਗੁਰਮਤਿ ਪਾਏ ਰਾਮ ॥੧॥੨॥ *(ਪੰਨਾ ੫੩੮)*

੫. ਪਹਿਲੈ ਪਹਰੈ 'ਨੈਣ ਸਲੋਨੜੀਏ', ਰੈਣਿ ਅੰਧਿਆਰੀ ਰਾਮ ॥੧॥ *(ਪੰਨਾ ੧੧੧੦)*

੬. ਵਖਰੁ ਰਾਖੁ 'ਮੁਈਏ', ਆਵੈ ਵਾਰੀ ਰਾਮ ॥੧॥੨॥ *(ਪੰਨਾ ੧੧੧੦)*

## ੧੫.੪.੧੧.੨. ੀ-ਅੰਤਿਕ ਨਾਂਵ—ਇਸਤਰੀ-ਲਿੰਗ—ਬਹੁ-ਵਚਨ

*(ੳ) ੀ-ਅੰਤਿਕ, ਇਸਤਰੀ-ਲਿੰਗ ਨਾਂਵ ਆਪਣੇ ਮੂਲ-ਰੂਪ ਵਿਚ*

੧. ਗਾਛਹੁ 'ਪੁਤ੍ਰੀ' ਰਾਜ ਕੁਆਰਿ ॥
ਨਾਮੁ ਭਣਹੁ ਸਚੁ ਦੋਤੁ ਸਵਾਰਿ ॥੭॥੧॥ *(ਪੰਨਾ ੧੧੮੭)*

*(ਅ) ੀ-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤ ਵਿਚ ਕਾਰਕ-ਚਿੰਨ੍ਹ (ਹੋ) ਲੱਗਿਆਂ*

੧. 'ਸਖੀਹੋ' ਸਹੇਲੜੀਹੋ, ਮੇਰਾ ਪਿਰੁ ਵਣਜਾਰਾ ਰਾਮ ॥੩॥੧॥ *(ਪੰਨਾ ੪੩੬)*

੨. ਸੁਣਿਅਹੁ ਕੰਤ 'ਮਹੇਲੀਹੋ', ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥੨॥ *(ਪੰਨਾ ੫੮੩)*

## ੧੫.੪.੧੨.੧. ( ੁ)-ਅੰਤਿਕ ਨਾਂਵ—ਇਸਤਰੀ-ਲਿੰਗ—ਇਕ-ਵਚਨ

*(ੳ) ( ੁ)-ਅੰਤਿਕ, ਇਸਤਰੀ-ਲਿੰਗ ਨਾਂਵਾਂ ਦੇ ਅੰਤਲੇ ( ੁ) ਦੇ ਬਦਲ ਵਿਚ ( ੂ)*

੧. ਹਰਿ ਗੁਰ ਸਰਣਾਈ ਭਜਿ ਪਉ 'ਜਿੰਦੂ', ਸਭ ਕਿਲਵਿਖ ਦੁਖ ਪਰਹਰੇ ॥੧॥ਰਹਾਉ॥੧॥ *(ਪੰਨਾ ੮੨)*

੨. ਗੁਰਮੁਖਿ 'ਜਿੰਦੂ' ਜਪਿ ਨਾਮੁ ਕਰੰਮਾ ॥੧॥੬੫॥ *(ਪੰਨਾ ੧੭੨)*

[ਜਿੰਦੂ—ਹੇ ਜਿੰਦੁ !]

•

# ਅੰਤਿਕਾ 'ੳ' [੫.੬.੫]

## ਸਮੱਗਰ ਗੁਰਬਾਣੀ ਦੀਆਂ ਪੰਗਤੀਆਂ ਵਿਚਲੇ ਅਰਥ-ਵਿਚਾਰ ਦੇ ਵਖਰੇਵੇਂ ਵਾਲੇ ਜੁੜਤ-ਪਦਾਂ ਦੇ ਨਿਖੜਵੇਂ ਸ਼ਬਦ-ਜੋੜ, ਅਰਥਾਂ ਸਹਿਤ

| ਕ੍ਰਮ ਨੰ: | ਪੰਨਾ | ਅੰਕ/ਪਦਾ | ਸੰਬੰਧਤ ਪੰਗਤੀ (ਵਿਚਾਰ-ਅਧੀਨ ਜੁੜਤ-ਪਦ ਥੱਲੇ ਲਕੀਰ) | ਨਿਖੜਵਾਂ ਸ਼ਬਦ-ਜੋੜ | ਸਮੁੱਚੀ ਪੰਗਤੀ ਦੇ ਅਰਥ |
|---|---|---|---|---|---|
| ੧ | ੨ | ੩ | ੪ | ੫ | ੬ |
| ੧. | ੧-੨ | ਪਉੜੀ ੩ | **ਗਾਵੈ ਕੋ ਗੁਣ ਵਡਿਆਈਆਚਾਰ ॥** | ਵਡਿਆਈਆ ਚਾਰ | • ਕੋਈ (ਤਾਣ ਵਾਲੇ ਵਿਆਪਕ-ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਦੇ ਗੁਣ ਅਤੇ ਵਡਿਆਈਆਂ ਚਾਰ (ਮਨੋਹਰ) ਹਨ। |
| ੨. | ੨ | ਪਉੜੀ ੯ | **ਸੁਣਿਐ ਮੁਖਿ ਸਾਲਾਹਣਮੰਦੁ ॥** | ਸਾਲਾਹਣ ਮੰਦੁ | • ਗੁਰੂ ਦੀ ਨਾਮ-ਸਿਖਿਆ ਸੁਣਨ ਸਦਕਾ ਮੰਦੁ (ਮੰਦਾ ਮਨੁੱਖ ਵੀ) ਮੂੰਹੋਂ ਸਾਲਾਹਣ (ਸਿਫ਼ਤਿ-ਸਾਲਾਹ) ਕਰਨ ਲੱਗ ਪੈਂਦਾ ਹੈ। |
| ੩. | ੩ | ਪਉੜੀ ੧੫ | **ਮੰਨੈ ਤਰੈ ਤਾਰੇ ਗੁਰੁਸਿਖ ॥** | ਗੁਰੁ ਸਿਖ | • ਗੁਰੁ (ਗੁਰੂ-ਸਰੂਪ) ਸਿਖ (ਨਾਮ-ਸਿਖਿਆ) ਮੰਨ ਲਏ ਜਾਣ ਸਦਕਾ (ਜਗਿਆਸੂ ਆਪ ਭਵ-ਸਾਗਰ ਤੋਂ) ਤਰ ਜਾਂਦਾ ਹੈ ਅਤੇ (ਗੁਰ-ਸਿਖਿਆ ਦੇ ਪ੍ਰਸਾਰ ਦੁਆਰਾ ਹੋਰਨਾਂ ਨੂੰ) ਤਾਰ ਦੇਂਦਾ ਹੈ। |
| ੪. | ੪ | ਪਉੜੀ ੧੮ | **ਅਸੰਖ ਗਲਵਢ ਹਤਿਆ ਕਮਾਹਿ ॥** | ਗਲਵਢ | • [ਸਮਾਸ ਗਲ + ਵਢ] ਅਣਗਿਣਤ ਗਲਵਢ (ਗਲ ਵਢਣ ਵਾਲੇ, ਹਤਿਆਰੇ) ਜੀਵ-ਹੱਤਿਆ ਕਮਾਈ ਜਾਂਦੇ ਹਨ। |
| ੫. | ੪ | ਪਉੜੀ ੨੦ | **ਪਾਣੀ ਧੋਤੈ ਉਤਰਸੁਖੇਹ ॥** | ਉਤਰਸੁ | • [ਅੰਤਲਾ 'ਸੁ' ਪੜਨਾਂਵੀ-ਪਿਛੇਤਰ ਹੈ) ਪਾਣੀ ਦੁਆਰਾ ਧੋਣ ਨਾਲ (ਦੇਹੀ ਦੇ) ਉਸ ਉਸ ਅੰਗ ਦੀ ਮੈਲ ਉਤਰ ਜਾਂਦੀ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੬. | ੫ | ਪਉੜੀ ੨੨ | **ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥** | ਅਸੁਲੂ | • [ਅ.ਅਸਲ, ਮੂਲ-ਮੁਢ] ਸਹਸ ਅਠਾਰਹ (ਮੁਸਲਮਾਨੀ ਮਨੌਤ ਅਨੁਸਾਰ ਅਠਾਰ੍ਹਾਂ ਹਜ਼ਾਰ ਆਲਮ, ਭਾਵ, ਕੁਲ ਲੋਕਾਈ) ਅਤੇ ਕਤੇਬਾਂ (ਕੁਰਾਨ, ਅੰਜੀਲ, ਤੌਰੇਤ, ਜੰਬੂਰ) ਵੀ ਆਖਦੀਆਂ ਹਨ ਕਿ ਸਭ ਕਾਸੇ ਨੂੰ ਧਾਰਨ (ਇਸਥਿਤ) ਕਰਨ ਵਾਲਾ ਸਭ ਦਾ ਅਸਲੂ (ਮੁਢ-ਮੂਲ) ਇੱਕੋ (ਕਾਦਰ-ਕਰੀਮ) ਹੈ। |
| ੭. | ੭ | ਪਉੜੀ ੩੦ | **ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏਦੀਬਾਣੁ ॥** | ਲਾਏ ਦੀ ਬਾਣੁ | • (ਮਾਇਆ ਦੇ ਤਿੰਨ ਚੇਲਿਆਂ ਵਿੱਚੋਂ) ਇਕ ਚੇਲਾ ਸੰਸਾਰ ਦੀ ਰਚਨਾ ਕਰਨ ਵਾਲਾ (ਬ੍ਰਹਮਾ) ਹੈ, ਇਕ ਭੰਡਾਰਾ ਰਖਣ ਅਤੇ ਵੰਡਣ ਵਾਲਾ (ਵਿਸ਼ਨੂੰ) ਅਤੇ ਇਕ ਰਚਨਾ ਨੂੰ ਲਯ (ਲੈਅ) (ਨਾਸ਼) ਕਰਨ ਦੀ ਬਾਣ (ਵਾਦੀ) ਵਾਲਾ (ਭਾਵ, ਸੰਘਾਰ-ਕਰਤਾ—ਸ਼ਿਵ ਜੀ) ਹੈ।<br>[ਨੋਟ : ਇਸ ਸ਼ਬਦ-ਜੋੜ ਬਾਰੇ ਵਧੇਰੀ ਵਿਚਾਰ ਦੀ ਲੋੜ ਹੈ] |
| ੮. | ੯ | ੪॥੨॥ / ੨ | **ਗਿਆਨੀ ਧਿਆਨੀ ਗੁਰਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥** | ਗੁਰ ਗੁਰ ਹਾਈ | • ਗਿਆਨ ਕਮਾਉਣ ਵਾਲੇ, ਧਿਆਨ ਲਾਉਣ ਵਾਲੇ ਅਤੇ ਹੋਰ ਜੋ ਗੁਰ ਗੁਰ (ਵੱਡਿਓਂ ਵੱਡੇ ਕਹੀਦੇ) ਹਾਈ (ਹਨ), (ਉਹਨਾਂ ਸਾਰਿਆਂ ਪਾਸੋਂ) ਤੇਰੀ ਤਿਲ-ਮਾਤ੍ਰ ਵੀ ਵਡਿਆਈ ਕਥਨ ਨਹੀਂ ਕੀਤੀ ਜਾ ਸਕਦੀ। |
| ੯. | ੧੨ | ੨॥੩॥ / ੧ | **ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥** | ਪੰਕਜੁ | • (ਸੰਸਾਰ-ਸਰੋਵਰ ਵਿਚ) ਮਾਇਆ-ਮੋਹ ਦਾ ਚਿਕੜ(ਦਲ-ਦਲ) ਹੈ; (ਜਿਸ ਵਿਚ ਖੁੱਭੇ ਹੋਣ ਕਾਰਨ) ਪੈਰ ਅੱਗੇ ਚਲਦਾ ਹੀ ਨਹੀਂ; ਮੈਂ ਵੇਖਿਆ ਹੈ, ਓਥੇ ਕਈ ਲੋਕੀ (ਮਾਇਆ-ਮੋਹ ਵਿਚ ਫਸੇ ਹੋਏ ਭਵ-ਸਾਗਰ ਵਿਚ) ਡੁੱਬ ਗਏ। |

| | | | | | |
|---|---|---|---|---|---|
| ੧੦. | ੧੩ | ੪॥੩॥ ੧ | ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ | ਮਲ ਆਨਲੋ (ਸੰਧੀ ਮਲਯ + ਆਨਲੋ) | • ਮਲਯ ਪਰਬਤ ਦੇ ਚੰਦਨ-ਬੂਟਿਆਂ ਦੀ ਅੱਗ ਨਾਲ ਧੁੱਖਦੀ ਸੁਗੰਧੀ ਮਾਨੋ ਧੂਪ ਹੈ, ਹਵਾ ਮਾਨੋ ਚੌਰ ਕਰ ਰਹੀ ਹੈ, ਜੋਤੀ-ਸਰੂਪ ਵਾਹਿਗੁਰੂ ਦੀ ਸਰਬ-ਵਿਆਪੀ ਜੋਤਿ ਦੇ ਤੁਫ਼ੈਲ ਪ੍ਰਫੁਲਤ ਹੋਈ ਸਾਰੀ ਬਨਸਪਤੀ (ਪ੍ਰਭੂ-ਆਰਤੀ ਲਈ) ਮਾਨੋ ਫੁਲ ਅਰਪਣ ਕਰ ਰਹੀ ਹੈ। |
| ੧੧. | ੧੩ | ੪॥੩॥ ੨ | ਸਹਸ ਤਵਨੈਨਨਨਨੈਨ ਹਹਿ ਤੋਹਿ ਕਉ | ਨੈਨ, ਨਨ, ਨੈਨ | • (ਹੇ ਪ੍ਰਭੂ ! ਸਰਗੁਣ ਸਰੂਪ ਵਿਚ) ਤੇਰੇ ਹਜ਼ਾਰਾਂ ਨੇਤਰ ਹਨ, ਪਰ (ਨਿਰਗੁਣ ਸਰੂਪ ਵਿਚ) ਤੈਨੂੰ ਕੋਈ ਨੇਤਰ ਲੱਗੇ ਹੋਏ ਨਹੀਂ। |
| ੧੨. | ੧੩ | ੪॥੫॥ ਰਹਾਉ | ਅਉਧ ਘਟੈ ਦਿਨਸੁਰੈਣਾਰੇ ॥ | ਦਿਨਸੁ ਰੈਣਾਰੇ | • ਦਿਨ ਅਤੇ ਰਾਤ ਕਰਕੇ (ਭਾਵ, ਸਮੇਂ ਦੀ ਚਾਲ ਕਰਕੇ) ਉਮਰ ਘਟਦੀ ਜਾ ਰਹੀ ਹੈ। |
| ੧੩. | ੧੮ | ੪॥੧੧॥ ੩ | ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥ | ਏਕਸੇ | • (ਵਾਹਿਗੁਰੂ ਦੇ) ਸੰਜੋਗ-ਨੇਮ ਅਧੀਨ ਜੀਵ ਮਿਲ ਕੇ ਏਕਸੇ (ਇਕੱਠੇ ਹੁੰਦੇ ਹਨ), ਵਿਜੋਗ-ਨੇਮ ਅਧੀਨ ਹਰ ਕੋਈ ਏਥੋਂ ਉਠ ਜਾਂਦਾ ਹੈ। |
| ੧੪. | ੨੦ | ੪॥੧੭॥ ੨ | ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥ | ਕੀਮਤਿ ਸਾਰੁ | • ਉਹ ਬੇਪਰਵਾਹ (ਵਾਹਿਗੁਰੂ) ਅਤੋਲਵਾ (ਬੇ-ਹਿਸਾਬ ਤੋਲ-ਮੋਲ ਵਾਲਾ) ਹੈ, ਗੁਰੂ ਦੀ ਮਤਿ ਲੈ ਕੇ ਉਸ ਦੀ ਕੀਮਤਿ (ਕਦਰ ਅਥਵਾ ਮਹਾਨਤਾ) ਸਾਰੁ (ਸਮਝ)। |
| ੧੫. | ੨੧ | ੪॥੧੯॥ ੩ | ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥ | ਖੁਲਹਾਨੁ | • ਜੀਵ ਭਰਮ ਦੇ ਕਾਰਨ ਭੁੱਲਾ ਹੋਇਆ ਬਹੁਤ ਦੁਖ ਭੋਗਦਾ ਹੈ, ਜਮ ਉਸ ਨੂੰ ਮਾਰ ਮਾਰ ਕੇ ਖੁਲਹਾਨ (ਭੋਂਹ, ਭਾਵ, ਤੂੜੀ ਵਾਂਗ) ਕਰ ਦੇਂਦਾ ਹੈ। |
| ੧੬. | ੨੩ | ੩॥੨੬॥ ੧ | ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗਪਾਣੀ ॥ | ਆਪਾਉ | • ਇਹ ਸਰੀਰ ਕਰਮ-ਭੂਮਿ ਬਣਾ, ਗੁਰਮਤਿ-ਕਰਮਾਂ ਨੂੰ ਬੀਜ ਬਣਾ ਅਤੇ (ਸਰੀਰ ਰੂਪੀ ਕਰਮ-ਭੂਮਿ ਵਿਚ) ਸਾਰਿੰਗਪਾਣੀ (ਜਿਸਦੇ ਹੱਥ-ਵੱਸ ਸਾਰੀ ਧਰਤੀ ਹੈ—ਵਾਹਿਗੁਰੂ) ਦਾ ਨਾਮ-ਜਲ ਆਪਾਉ (ਸਿੰਚਨ) ਕਰ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੭. | ੨੩ | ੩॥੨੬॥ / ੩ | **ਬੀਸਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥** | ਬੀਸ-ਸਪਤਾਹਰੋ | • ਜਿਹੜਾ ਮਨੁੱਖ ਬੀਸ-ਸਪਤਾਹਰੋ (ਵੀਹ + ਸਤ = ਸਤਾਈ ਨਛਤ੍ਰਾਂ ਵਾਲਾ ਪੂਰਾ ਮਹੀਨਾ) ਬਾਸਰੋ (ਹਰੇਕ ਦਿਨ) ਨਾਮ-ਧਨ ਇਕੱਠਾ ਕਰਦਾ ਹੈ ਅਤੇ ਤੀਨ-ਖੋੜਾ [ਤਿੰਨਾਂ ਖੁੜਾਂ (ਬਾਲ, ਜਵਾਨੀ, ਬੁਢੇਪਾ) ਵਾਲਾ] ਕਾਲ ਨਿਤ ਚੇਤੇ ਰੱਖਦਾ ਹੈ। |
| ੧੮. | ੨੪ | ੪॥੨੭॥ / ਰਹਾਉ | **ਮਤੁਜਾਣਸਹਿ ਗਲੀ ਪਾਇਆ ॥** | ਮਤੁ ਜਾਣਸਹਿ | • ਮਤਾਂ ਜਾਣਦਾ ਹੋਵੇਂ ਕਿ (ਪਰਮਾਰਥੀ-ਗਿਆਨ) ਗਲੀਂ-ਬਾਤੀਂ ਪਾਇਆ ਜਾ ਸਕਦਾ ਹੈ। |
| ੧੯. | ੨੪ | ੪॥੨੭॥ / ੨ | **ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾਨਹ ਬੁਝਾਈ ॥** (ਤੁਕ ਦਾ ਅਰਥ ਅਨਵੈ ਕਰ ਕੇ) | ਜਾ ਨਹ | • (ਵਿਕਾਰਾਂ ਵਿਚ ਗ੍ਰਸੇ ਮਨ-ਮੀਂਡਕ ਨੇ ਬ੍ਰਹਮ-ਗਿਆਨ ਰੂਪੀ ਕਮਲ ਦੀ ਸਾਰ ਨਹੀਂ ਜਾਣੀ) ਇਹ ਸਾਰ ਜਗਿਆਸੂ- ਭੌਰਾ ਜਦੋਂ ਜਾਣਦਾ ਹੈ ਤਾਂ ਗੁਰੂ ਦੀ ਬਾਣੀ ਨਿਰੰਤਰ ਬੋਲਦਾ ਹੈ, ਪਰ (ਮੀਂਡਕ-ਮਨ) ਕਿਵੇਂ ਜਾਣੇ, ਜਦ ਤਕ ਗੁਰੂ-ਉਸਤਾਦ ਉਸ ਨੂੰ ਸੋਝੀ ਨਹੀਂ ਦੇਂਦਾ। |
| ੨੦. | ੨੫ | ੩॥੩੨॥ / ਰਹਾਉ | **ਅੰਧਾ ਕਚਾ ਕਚੁਨਿਕਚੁ ॥** | ਕਚੁ ਨਿਕਚੁ (ਉਚਾਰਣ ਨਿ + ਕਚੁ) | • ਅਗਿਆਨੀ ਮਨੁੱਖ ਕੱਚਾ (ਕੱਚ ਦਾ ਵਪਾਰੀ) ਹੈ, ਜੀਵਨ ਵਿਚ 'ਕਚੁ' ਅਤੇ ਨਿਰੋਲ 'ਕਚੁ' (ਨਾਸਵੰਤ ਪਦਾਰਥ) ਹੀ ਵਿਹਾਝਦਾ ਹੈ। |
| ੨੧. | ੨੭ | ੫॥੩॥੩੬॥ / ੧ | **ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥** | ਸਿਰਕਾਰ | • ਜਿਸ ਵਾਹਿਗੁਰੂ ਦੀ (ਸੰਸਾਰ ਵਿਖੇ) ਹਕੂਮਤ ਹੈ, ਸਭ ਕੋਈ ਉਸੇ ਦਾ ਹੀ (ਕਰਾਇਆ ਕਰਦਾ) ਹੈ। |
| ੨੨. | ੩੦ | ੪॥੧੦॥੪੩॥ / ੩ | **ਲੋਭੀਅਨਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥** (ਸ਼ਬਦਾਰਥ ਦੀ ਦੂਜੀ ਐਡੀਸ਼ਨ ਅਤੇ ਸੰਥਾ-ਪੋਥੀ ਵਿਚ ਪਾਠ 'ਕਰਹਿ' ਹੈ।) | ਲੋਭੀ ਅਨ ਕਉ | • ਲੋਭੀ (ਲੋਭ ਵਿਚ ਗ੍ਰਸੇ ਮਨੁੱਖ ਵਾਹਿਗੁਰੂ ਨੂੰ ਛੱਡ ਕੇ) ਹੋਰ (ਦੇਵੀ-ਦੇਵਤਿਆਂ) ਨੂੰ ਸੇਂਵਦੇ ਹਨ, ਵੇਦਾਂ ਨੂੰ ਪੜ੍ਹ ਪੜ੍ਹ ਕੇ (ਵੇਦ-ਵਿਦਿਆ ਦਾ) ਢੰਢੋਰਾ ਦੇਂਦੇ ਹਨ। |

| | | | | | |
|---|---|---|---|---|---|
| ੨੩. | ੩੫ | ੪॥੨੩॥੫੬॥ ਰਹਾਉ | ਮਨ ਮੇਰੇ, ਹਉਮੈ ਮੈਲੁ ਭਰਨਾਲਿ ॥ | ਭਰ ਨਾਲਿ | • ਮੇਰੇ ਮਨ! ਹਉਮੈ (ਜੀਵਾਂ ਨੂੰ) ਮੈਲ ਨਾਲ ਭਰਨ (ਮਲੀਨ ਕਰਨ) ਵਾਲੀ ਹੈ। |
| ੨੪. | ੩੭ | ੪॥੨੭॥੬੦॥੨॥ ੩ | ਸਾਧਨ ਨਾਵੈ ਬਾਹਰੀ, ਅਵਗਣਵੰਤੀ ਰੋਇ ॥ | ਸਾਧਨ | • ਨਾਮ ਤੋਂ ਸਖਣੀ ਸਾਧਨ (ਜੀਵ-ਇਸਤਰੀ) ਅਉਗਣਾਂ ਵਾਲੀ ਹੋ ਜਾਂਦੀ ਹੈ ਅਤੇ (ਇਸ ਕਾਰਨ ਜੀਵਨ ਪ੍ਰਯੰਤ) ਰੋਂਦੀ ਰਹਿੰਦੀ ਹੈ। |
| ੨੫. | ੩੮ | ੪॥੩੦॥੬੩॥ ੨ | ਅਧਿਆਤਮੀ ਹਰਿ ਗੁਣਤਾਸੁ ਮਨਿ, ਜਪਹਿ ਏਕੁ ਮੁਰਾਰਿ ॥ | ਗੁਣ-ਤਾਸੁ (ਸਮਾਸ) | • ਅਧਿਆਤਮੀ (ਆਤਮ-ਅਭਿਆਸੀ) ਜੋ ਜੀਵਨ-ਪ੍ਰਯੰਤ ਇਕ ਮੁਰਾਰੀ (ਵਾਹਿਗੁਰੂ) ਨੂੰ ਜਪਦੇ ਰਹਿੰਦੇ ਹਨ ਅਤੇ ਜਿਨ੍ਹਾਂ ਦੇ ਮਨ ਵਿਚ ਗੁਣਾਂ ਦਾ ਖ਼ਜ਼ਾਨਾ ਹਰੀ ਆ ਵਸਦਾ ਹੈ। |
| ੨੬. | ੪੨ | ੪॥੨॥੭੨॥ ੪ | ਗਿਰੰਬਾਰੀ, ਵਡ ਸਾਹਬੀ, ਸਭੁ ਨਾਨਕ ਸੁਪਨੁ ਥੀਆ ॥ | ਗਿਰੰਬਾਰੀ | • [ਫ਼ਾ: ਗਿਰਾਨ-ਬਾਰੀ—ਮਾਲ-ਧਨ ਦੀ ਬਹੁਲਤਾ] ਨਾਨਕ-ਮੁਹਰ ਛਾਪ, ਮਾਲ-ਧਨ ਦੀ ਬਹੁਲਤਾ ਅਤੇ ਵੱਡੀ ਪਦਵੀ ਦੀ ਪ੍ਰਾਪਤੀ (ਹਕੂਮਤ), ਸਾਰਾ ਕੁਝ ਸੁਪਨਾ ਹੀ ਹੋ ਗਿਆ। |
| ੨੭. | ੫੩ | ੭॥੧॥ ੬ | ਵਰਨਾਵਰਨ ਨ ਭਾਵਨੀ, ਜੇ ਕਿਸੈ ਵਡਾ ਕਰੇਇ ॥ | ਵਰਨਾਵਰਨ [ਸੰਧੀ ਵਰਨ+ਅਵਰਨ] ਉਚੀ ਜਾਤਿ, ਨੀਵੀਂ ਜਾਤਿ | • ਜੇ (ਵਾਹਿਗੁਰੂ) ਕਿਸੇ ਮਨੁੱਖ ਨੂੰ (ਆਤਮ-ਤਲ 'ਤੇ) ਵੱਡਾ ਕਰ ਦੇਵੇ ਤਾਂ ਉਸ ਨੂੰ ਉੱਚੀ ਜਾਤਿ ਅਤੇ ਨੀਵੀਂ ਜਾਤਿ ਦੇ ਵਿਤਕਰੇ ਨਹੀਂ ਭਾਉਂਦੇ। |
| ੨੮. | ੬੦ | ੧੦॥੧੧॥ ੯ | ਸੋਹੰ ਆਪੁ ਪਛਾਣੀਐ, ਸਬਦਿ ਭੇਦਿ ਪਤੀਆਇ ॥ | ਸੋ ਹੰ | • ਜੇ ਗੁਰ-ਸ਼ਬਦ ਦੁਆਰਾ ਵਿਝ ਕੇ ਆਪਾ (ਆਪਣਾ ਅਸਲਾ) ਪਛਾਣ ਲਈਏ ਤਾਂ ਮਨ ਪੂਰਨ ਤੌਰ 'ਤੇ ਪਤੀਜ ਜਾਂਦਾ ਹੈ ਕਿ ਸੋ (ਉਹ ਪ੍ਰਭੂ ਹੀ ਸਭ ਕੁਝ) ਹੰ (ਹੈ)। |
| ੨੯. | ੭੦ | ੯॥੧॥੨੬॥ ੭ | ਲਸਕਰ ਤਰਕਸਬੰਦਬੰਦ ਜੀਉ ਜੀਉ ਸਗਲੀ ਕੀਤ ॥ | ਤਰਕਸਬੰਦ ਬੰਦ | • ਤਰਕਸਬੰਦ (ਤੀਰ-ਕਮਾਨ-ਧਾਰੀ) ਲਸ਼ਕਰ, ਬੰਦ (ਸਲਾਮੀ ਵਿਚ ਉਹਨਾਂ ਮੂਹਰੇ ਸਦਾ ਖੜੇ ਰਹਿੰਦੇ ਹੋਣ) ਸਾਰੀ ਖ਼ਲਕਤ ਉਹਨਾਂ ਨੂੰ ਜੀਉ ਜੀਉ ਆਖਦੀ ਹੋਵੇ। |

| ੧ | ੨ | ੩ | ੪ | ੫ | ੬ |
|---|---|---|---|---|---|
| ੩੦. | ੭੬ | ॥੫॥੨॥ / ੪ | **ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉਤਾਣਾ ॥** | ਪਰਾਕਉ ਤਾਣਾ | • ਅੱਖਾਂ ਵਿਚ ਅਨ੍ਹੇਰਾ ਆ ਗਿਆ, ਜੀਭ ਵਿਚ ਸੁਆਦ ਨਹੀਂ ਰਹਿਆ, ਪਰਾਕਉ (ਉਦਮ) ਅਤੇ ਤਾਣਾ (ਬਲ) ਰਹਿ ਖਲੋਤੇ ਭਾਵ ਮੁੱਕ ਗਏ। |
| ੩੧. | ੮੮ | ੧੪ / ਪਉੜੀ | **ਸਤਿਗੁਰੁ ਜਿਨੀ ਧਿਆਇਆ ਸੇਕੜਿਨ ਸਵਾਹੀ ॥** | ਸੇ ਕੜਿ ਨ ਸਵਾਹੀ | • ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਨੂੰ ਧਿਆਇਆ ਹੈ, ਉਹ ਆਪਣੇ ਸਵਾਹੀ (ਸੁਾਰਥ ਅਧੀਨ) ਕੜਿ ਨ (ਝੁਰਦੇ-ਕੁੜ੍ਹਦੇ ਨਹੀਂ) ਰਹਿੰਦੇ। |
| ੩੨. | ੯੨ | ॥੧॥ਰਹਾਉ ਦੂਜਾ॥ / ੨ | **ਰਮਈਆ ਜਪਹੁ ਪ੍ਰਾਣੀ, ਅਨਤਜੀਵਣ ਬਾਣੀ, ਇਨ ਬਿਧਿ ਭਵਸਾਗਰੁ ਤਰਣਾ ॥** | ਅਨਤ ਜੀਵਣ | • ਹੇ ਪ੍ਰਾਣੀ ! ਰਮਈਆ ਦਾ ਜਾਪ ਜਪਹੁ, ਇਹ ਜਾਪ, ਅਨਤ ਜੀਵਨ ਬਾਣੀ (ਅਨੰਤ ਭਾਵ, ਅੰਤ-ਰਹਿਤ, ਅਬਿਨਾਸ਼ੀ ਜੀਵਨ ਦੇਣ ਵਾਲੀ ਬਾਣੀ) ਹੈ, ਇਸ ਤਰੀਕੇ ਨਾਲ ਸੰਸਾਰ ਭਵ-ਸਾਗਰ ਤਰਿਆ ਜਾ ਸਕਦਾ ਹੈ। |
| ੩੩. | ੯੨ | ੫॥੨॥ / ੪ | **ਤਹ ਕਰਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥** | ਕਰ ਦਲ | • ਓਥੇ (ਸੱਚੀ ਦਰਗਾਹ ਵਿਚ) ਮਹਾਂ-ਬਲੀ (ਜਮਦੂਤ) ਵੱਡੇ ਵੱਡੇ ਬਲੀ ਮਨੁੱਖਾਂ ਨੂੰ ਹੱਥਾਂ ਨਾਲ ਦਲ-ਮਲ ਕਰ ਛਡਦੇ ਹਨ, ਉਹਨਾਂ (ਮਹਾਂ-ਬਲੀ ਜਮਦੂਤਾਂ) ਮੂਹਰੇ ਮੈਂ-ਮੇਰੀ ਦੇ ਬਲ-ਬੋਤੇ ਟਿਕਿਆ ਨਹੀਂ ਜਾ ਸਕਦਾ। |
| ੩੪. | ੯੩ | ੫ / ੧ | **ਮਿਰਤਕ ਪਿੰਡਿ ਪਦਮਦਨਾ ਅਹਿਨਿਸਿ ਏਕੁ ਅਗਿਆਨ ਸੁਨਾਗਾ ॥** | ਪਦ ਮਦਨਾ ਸੁ ਨਾਗਾ | • (ਮਾਤ-ਗਰਭ ਵਿਚ) ਮਿਰਤਕ ਪਿੰਡਿ ਮਿੱਟੀ ਦੇ ਪਿੰਨੇ, ਭਾਵ, ਸਰੀਰਕ ਢਾਂਚੇ ਵਿਚ) ਤੂੰ ਦਿਨ ਰਾਤ, ਭਾਵ, ਹਰ ਸਮੇਂ (ਪ੍ਰਭੂ ਦੇ) ਪਦ ਮਦਨਾ ਚਰਨ ਕਮਲਾਂ ਦਾ ਮਤਵਾਲਾ ਹੋਇਆ ਰਹਿੰਦਾ ਸੀ, ਏਕੁ (ਤੇਰੀ ਸੁਰਤੀ ਵਿਚ ਇਕ ਪ੍ਰਭੂ ਸੀ), ਅਗਿਆਨ (ਅਗਿਆਨਤਾ ਦਾ) ਨਾਗਾ (ਅਭਾਵ ਸੀ)। |

| | | | | | |
|---|---|---|---|---|---|
| ੩੫. | ੯੩ | ੩<br>੩ | ਸਰੀਰੁ ਆਰਾਧੈ ਮੋਕਉ ਬੀਚਾਰੁ ਦੇਹੂ ॥<br>ਰਵਿਦਾਸ ਸਮਦਲ ਸਮਝਾਵੈ ਕੋਊ ॥ | ਸਮ-ਦਲ (ਸਮਾਸ) | • ਮੈਨੂੰ, ਰਵਿਦਾਸ ਨੂੰ, ਕੋਊ ਬੀਚਾਰ ਦੇਹੂ ਸਮਝਾਵੈ (ਕੋਈ ਗਿਆਨ-ਦਾਤਾ ਸਮਝਾ ਦੇਵੇ) ਕਿ ਜਿਹੜਾ ਸਰੀਰ (ਸਰੀਰ-ਧਾਰੀ, ਭਾਵਨਾ ਸਹਿਤ) ਅਰਾਧਨਾ ਕਰਦਾ ਹੈ, ਉਸ ਨੂੰ ਸੋਝੀ ਹੋ ਆਉਂਦੀ ਹੈ ਕਿ ਵਾਹਿਗੁਰੂ ਸਮਦਲ (ਦਲਾਂ ਵਿਚ ਸਮਾਨ ਵਰਤਣ ਵਾਲਾ) ਹੈ। |
| ੩੬. | ੯੭ | ੪॥੪॥੧੧॥<br>੩ | ਸਾ ਕੁਲਵੰਤੀ ਸਾ ਸਭਰਾਈ<br>ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ | ਸਭਰਾਈ | • [ਸਮਾਸ—ਸਭ + ਰਾਈ—ਸਭਨਾਂ ਤੋਂ ਸਿਰਮੌਰ ਗੁਣ ਆਕਰਸ਼ਣ ਵਾਲੀ, ਪਟ-ਰਾਣੀ] ਉਹ ਸ੍ਰੇਸ਼ਟ ਕੁਲ ਵਾਲੀ ਹੈ, ਉਹ ਸਭਨਾਂ ਤੋਂ ਸਿਰਮੌਰ ਆਕਰਸ਼ਣ ਵਾਲੀ, ਪਟ-ਰਾਣੀ ਹੈ, ਜੋ ਪਤੀ-ਪਰਮਾਤਮਾ ਦੇ ਪਿਆਰ-ਰੰਗ ਵਿਚ ਰੰਗੀਜ ਕੇ ਸਵਾਰੀ ਗਈ ਹੈ। |
| ੩੭. | ੧੩੩ | ੧੪॥੧॥<br>੧ | ਹਰਿ ਨਾਹਨ ਮਿਲੀਐ ਸਾਜਨੈ<br>ਕਤ ਪਾਈਐ ਬਿਸਰਾਮ ॥ | ਨਾਹ ਨ | • ਜੇ ਸੱਜਣ-ਪਤੀ (ਵਾਹਿਗੁਰੂ) ਨੂੰ ਨਾ ਮਿਲੀਏ ਤਾਂ (ਮਨ ਦਾ) ਟਿਕਾਉ ਕਿਵੇਂ ਪ੍ਰਾਪਤ ਹੋ ਸਕਦਾ ਹੈ ? |
| ੩੮. | ੧੩੩ | ੧੪॥੧॥<br>੩ | ਇਕਸੁ ਹਰਿ ਕੇ ਨਾਮ ਬਿਨੁ<br>ਅਗੈ ਲਈਅਹਿ ਖੋਹਿ ॥ | ਇਕਸੁ | • ਇਕ ਹਰੀ ਦੇ ਨਾਮ ਤੋਂ ਬਗ਼ੈਰ (ਸਾਰੇ ਕਰਮ-ਕਾਂਡ ਅਤੇ ਪੁੰਨ-ਫਲ) ਅੱਗੇ (ਪਰਲੋਕ ਦੇ ਰਾਹ ਉੱਤੇ, ਜਾਗਾਤੀ-ਜਮ ਵੱਲੋਂ) ਖੋਹ ਲਏ ਜਾਣਗੇ। |
| ੩੯. | ੧੩੪ | ੧੪॥੧॥<br>੫ | ਦੂਐ ਭਾਇ ਵਿਗੁਚੀਐ<br>ਗਲਿ ਪਈਸੁ ਜਮ ਕੀ ਫਾਸ ॥ | ਪਈਸੁ | • [ਅੰਤਲਾ 'ਸੁ' ਪੜਨਾਂਵੀ-ਪਿਛੇਤਰ ਹੈ) ਦੂਜੇ ਭਾਵ ਵਿਚ ਪਰਵਿਰਤ ਹੋਇਆਂ ਖੱਜਲ-ਖ਼ੁਆਰ ਹੋਈਦਾ ਹੈ, (ਜੋ ਮਨੁੱਖ ਦ੍ਵੈਤਾ-ਭਾਵ ਵਿਚ ਰਹਿੰਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪਈ ਜਾਣੋ। |
| ੪੦. | ੧੩੮ | ੧<br>ਸਲੋਕ/੨ | ਗਏ ਸਿਗੀਤ ਪੁਕਾਰੀ ਧਾਹ ॥ | ਸਿਗੀਤ | • (ਸਰੀਰ ਨੇ) ਧਾਹ ਮਾਰੀ ਕਿ ਮੇਰੇ ਸੰਗੀ-ਸਾਥੀ (ਦੰਦ, ਹੱਥ-ਪੈਰ, ਅੱਖਾਂ, ਕੰਨ ਆਦਿ ਅੰਗ) ਸਾਰੇ (ਬਹਿ) ਗਏ। [ਚਬਣ, ਚਲਣ, ਰਤੰਨ ਸੇ ਸੁਣੀਅਰ ਬਹਿ ਗਏ ॥ ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥(੭੭)(੧੩੮੧)] |

| ੧ | ੨ | ੩ | ੪ | ੫ | ੬ |
|---|---|---|---|---|---|
| ੪੧. | ੧੩੮ | ੧ ਸਲੋਕ/੩ | **ਨਵੈ ਕਾ ਸਿਹਜਾਸਣੀ, ਮੂਲਿ ਨ ਜਾਣੈ ਅਪਬਲੁ ॥** | ਅਪਬਲੁ | • [ਸਮਾਸ—ਅਪ + ਬਲੁ, ਜਿਵੇਂ ਅਪ + ਦਸੇ (੭੧੦)] ਨੱਵੇ ਸਾਲਾਂ ਦਾ (ਬੁੱਢਾ) ਸਿਹਜਾਸਣੀ (ਮੰਜੀ ਉੱਤੇ ਆਸਣ ਲਾਉਣ ਵਾਲਾ) ਹੋ ਗਿਆ, ਆਪਣੇ ਆਪ ਵਿਚ ਬਲ ਮੂਲੋਂ ਹੀ ਨਹੀਂ ਜਾਣਦਾ। |
| ੪੨. | ੧੪੦ | ੭ ਸਲੋਕ/੧ | **ਤਸਬੀ ਸਾਤਿਸੁਭਾਵਸੀ, ਨਾਨਕ ਰਖੈ ਲਾਜ ॥** | ਸਾ ਤਿਸੁ ਭਾਵਸੀ | • ਤਸਬੀ (ਮਾਲਾ, ਧਾਰਨ ਕੀਤੀ) ਸਾ (ਉਹ ਭਾਵ ਅਜਿਹੀ ਹੀ) ਆਦਰਸ਼ਕ ਅਤੇ ਸਾਰਥਕ ਹੈ ਕਿ ਜੋ ਕੁਝ ਤਿਸੁ (ਕਰਤਾਰ) ਨੂੰ ਭਾਵੇ, ਓਹੋ ਕੁਝ ਤਿਸ (ਜਗਿਆਸੂ) ਨੂੰ ਚੰਗਾ ਲਗੇ (ਭਾਵ ਰੱਬੀ-ਰਜ਼ਾਅ ਚੰਗੀ ਲਗਣੀ, ਇਹੀ ਤਸਬੀ ਹੈ)। ਨਾਨਕ—ਮੁਹਰ-ਛਾਪ, ਅਜਿਹੇ (ਰਜ਼ਾਅ ਵਿਚ ਰਾਜ਼ੀ ਰਹਿਣ ਵਾਲੇ) ਦੀ ਵਾਹਿਗੁਰੂ ਲਾਜ ਰਖਦਾ ਹੈ। |
| ੪੩. | ੧੪੧ | ੮ ਪਉੜੀ | **ਬਾਗ ਮਿਲਖ ਘਰ ਬਾਰ, ਕਿਥੈ ਸਿਆਪਣੇ ॥** | ਸਿ ਆਪਣੇ | • ਉਹ ਬਾਗ਼, ਜਾਇਦਾਦ, ਘਰ ਅਤੇ ਘਰ ਦੇ ਸਾਜ-ਸਮਾਨ (ਧਨ-ਧਾਮ), ਜਿਨ੍ਹਾਂ ਨੂੰ ਆਪਣੇ ਸਮਝਿਆ ਹੋਇਆ ਸੀ, ਕਿਥੇ ਗਏ ? |
| ੪੪. | ੧੪੨ | ੧੦ ਪਉੜੀ | **ਸਚੇ ਕੀ ਸਿਰਕਾਰ, ਜੁਗੁ ਜੁਗੁ ਜਾਣੀਐ ॥** | ਸਿਰਕਾਰ | • ਸਚੇ (ਸਦਾ-ਥਿਰ ਪ੍ਰਭੂ) ਦੀ ਹਕੂਮਤ ਜੁਗੋ ਜੁਗ (ਅਟੱਲ) ਜਾਣੀਦੀ ਹੈ। |
| ੪੫. | ੧੪੪ | ੧੪ ਸਲੋਕ/੧ | **ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿਅਸਾਹ ॥** | ਕਿ ਅਸਾਹ | • ਜਿੰਨੇ ਵੀ (ਸੰਸਾਰ ਉੱਤੇ) ਜੀਵ-ਜੰਤੂ ਹਨ, ਸਾਹ ਲੈ ਕੇ ਜੀਉਂਦੇ ਹਨ, ਪਰ ਜੇ (ਕਰਤਾ ਪੁਰਖ ਕਿਸੇ ਨੂੰ) ਅਸਾਹ (ਸਾਹ ਤੋਂ ਬਗ਼ੈਰ) ਜੀਊਂਦਾ ਰਖੇ ਤਾਂ ਕੀ (ਅਸਚਰਜ ਗੱਲ) ਹੈ ? |
| ੪੬. | ੧੪੮ | ੨੨ | **ਸਬਦਿ ਸਵਾਰੀਆਸੁ, ਅੰਮ੍ਰਿਤੁ ਪੀਵਿਆ ॥** | ਸਵਾਰੀਆਸੁ | • ਜੋ ਜੀਵ-ਇਸਤਰੀ ਗੁਰ-ਸ਼ਬਦ ਦੁਆਰਾ ਸਵਾਰੀ ਗਈ, (ਉਸ ਨੇ ਹੀ ਘਟ-ਅੰਦਰਲਾ) ਨਾਮ-ਅੰਮ੍ਰਿਤ ਪੀ ਲਿਆ। |

| | | | | | |
|---|---|---|---|---|---|
| ੪੭. | ੧੪੮ | ੨੩<br>ਸਲੋਕ/੧ | **ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ <u>ਕਿਸੁਕ</u> ॥** | ਕਿਸੁ ਕ | • ਕੋਈ ਵੀ ਰਾਜਾ, ਰਾਜ ਕਰਕੇ ਕਦੇ ਤ੍ਰਿਪਤ ਨਹੀਂ ਹੋਇਆ; (ਭਲਾ) ਸਾਇਰ (ਸਮੁੰਦਰ) ਕਿਸ ਦੇ ਭਰੇ ਭਰੀਂਦੇ ਹਨ, ਭਾਵ, ਸਮੁੰਦਰ ਕਿਸੇ ਵੱਲੋਂ ਨਹੀਂ ਭਰੇ ਜਾ ਸਕਦੇ। |
| ੪੮. | ੧੪੮ | ੨੩<br>ਸਲੋਕ ੧ | **ਨਾਨਕ ਸਚੇ ਨਾਮ ਕੀ, ਕੇਤੀ <u>ਪੁਛਾਪੁਛ</u> ॥** | ਪੁਛਾਪੁਛ | • [ਸੰਧੀ ਪੁਛ + ਅਪੁਛ] 'ਨਾਨਕ' ਨੂੰ ਸੱਚੇ ਨਾਮ ਦੀ (ਕਿੰਨੀ ਭੁਖ) ਹੈ, ਇਹ ਪੁਛ, ਅਪੁਛ ਹੈ, ਭਾਵ, ਇਹ ਪੁਛਣ- ਦਸਣ ਤੋਂ ਪਰੇ ਹੈ। |
| ੪੯. | ੧੪੯ | ੨੪<br>ਸਲੋਕ ੧ | **ਖਤਿਅਹੁ ਜੰਮੇ <u>ਖਤੇਕਰਨਿਤ</u> ਖਤਿਆ ਵਿਚਿ ਪਾਹਿ ॥** | ਖਤੇਕਰ, ਨਿਤ | • ['ਖਤੇਕਰ' ਫ਼ਾਰਸੀ ਦੇ 'ਖਤਾਕਾਰ' ਦਾ ਪੰਜਾਬੀ ਰੂਪਾਂਤਰ] ਖਤੇਕਰ (ਪਾਪ ਕਰਨ ਵਾਲੇ—ਪਾਪੀ ਜੀਵ) ਪਾਪਾਂ ਤੋਂ (ਪਾਪ ਕਮਾਉਣ ਕਾਰਨ) ਬਾਰ ਬਾਰ ਜੂਨ-ਜਨਮ ਵਿਚ ਆਏ, ਹੁਣ ਵੀ ਨਿਤ ਪਾਪਾਂ ਵਿਚ ਹੀ ਪਰਵਿਰਤ ਹੁੰਦੇ ਹਨ। ['ਖਤੇਕਰ' ਸਮਾਸੀ ਸ਼ਬਦ ਹੈ, ਜਿਵੇਂ ਗਲਵਢ, ਦੇਹਧਰ, ਆਦਿ] |
| ੫੦. | ੧੫੧ | ੩॥੧॥<br>੨ | **ਭੈ ਬਿਨੁ ਘਾੜਤ <u>ਕਚੁਨਿਕਚ</u> ॥** | ਕਚੁ ਨਿਕਚ | • ਰੱਬੀ-ਭਉ ਤੋਂ ਬਗ਼ੈਰ ਮਨੁੱਖ ਵੱਲੋਂ (ਤਨ ਅਤੇ ਮਨ ਦੁਆਰਾ) ਘੜੀ ਸਾਰੀ ਘਾੜਤ 'ਕਚੁ' ਹੈ ਅਤੇ 'ਨਿਰੋਲ ਕਚੁ' ਹੈ। [ਕਚੁ—ਕੱਚ-ਪਿੱਚ] |
| ੫੧. | ੧੫੧ | ੪॥੨॥<br>੩ | **ਤਿਸੁ ਵਿਚਿ ਭੁਖ ਬਹੁਤੁ <u>ਨੈਸਾਨੁ</u> ॥** | ਨੈ ਸਾਨੁ | • ਤਿਸ (ਮਨੁੱਖ) ਵਿਚ ਤ੍ਰਿਸ਼ਨਾ ਦੀ ਅਤ੍ਰਿਪਤ ਭੁਖ ਨੈ (ਅਗਨੀ) ਸਾਨੁ (ਵਾਂਗ) ਹੁੰਦੀ ਹੈ (ਭਾਵ, ਜਿਵੇਂ ਅਗਨੀ ਦੀ ਭੁੱਖ ਮਣਾਂ-ਮੂੰਹੀਂ ਲਕੜਾਂ ਨਾਲ ਤ੍ਰਿਪਤ ਨਹੀਂ ਹੁੰਦੀ, ਤਿਵੇਂ ਮਨੁੱਖ ਦੀ ਤ੍ਰਿਸਨਾ-ਭੁੱਖ ਨਹੀਂ ਮਿਟਦੀ)। |
| ੫੨. | ੧੫੩ | ੪॥੭॥<br>੧ | **ਤਰੁ ਤਾਰੀ ਮਨਿ ਨਾਮੁ <u>ਸੁਚੀਤੁ</u> ॥** | ਸੁਚੀਤੁ | • ਸੰਸਾਰ ਰੂਪੀ ਬਿਖਮ ਨਦੀ (ਤਾਰੀ) ਤੋਂ ਤਾਰਨ ਵਾਲਾ ਬੇੜਾ (ਤਰੁ) ਨਾਮ ਮੇਰੇ ਮਨ ਵਿਚ ਵਸਾਅ ਦੇ, ਤਾਂ ਜੁ ਮੇਰਾ ਚਿਤ ਸੁਚੀਤੁ (ਪਵਿੱਤਰਤਾ ਵਾਲਾ) ਹੋ ਜਾਵੇ। |

| ੧ | ੨ | ੩ | ੪ | ੫ | ੬ |
|---|---|---|---|---|---|
| ੫੩. | ੧੫੩ | ੪॥੮॥ / ੧ | ਸਤਿਗੁਰੁ ਮਿਲੈ ਸੁਮਰਣੁ ਦਿਖਾਏ ॥ | ਸੁਮਰਣੁ | • ਜਿਸ ਨੂੰ ਸਤਿਗੁਰੂ ਮਿਲ ਪੈਂਦਾ ਹੈ, ਉਸ ਨੂੰ ਸੁਮਰਣੁ (ਸ੍ਰੇਸ਼ਟ ਮਰਨਾ, ਭਾਵ ਗੁਰ-ਸ਼ਬਦ ਦੁਆਰਾ ਆਪਾ ਭਾਵ ਤੋਂ ਮਰਨਾ ਹੀ ਅਸਲੀ ਜੀਵਨ) ਵਿਖਾ ਦੇਂਦਾ ਹੈ। |
| ੫੪. | ੧੫੫ | ੬॥੧॥੧੩॥ / ੨ | ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥ | ਲਾ-ਇਤਬਾਰੀ | • [‘ਲਾ’ ਅਰਬੀ ਭਾਸ਼ਾ ਦਾ ਵਿਰੋਧ-ਅਰਥਕ ਅਗੇਤਰ ਹੈ, ਜਿਵੇਂ : ਲਾ-ਇਲਾਜ, ਲਾ-ਪਰਵਾਹ, ਲਾ-ਸ਼ਰੀਕ, ਲਾ-ਜਵਾਬ ਆਦਿ] ਹੇ ਕਾਇਆਂ ! ਤੂੰ ਸਦਾ ਪਰਾਈ ਨਿੰਦਿਆ (ਪਰਾਏ ਛਿਦ੍ਰ ਲੱਭਣ) ਦੀ ਚਿਤਵਨੀ ਅਤੇ ਝੂਠੀ ਲਾਇਤਬਾਰੀ (ਚੁਗਲੀ) ਕਰਦੀ ਰਹਿੰਦੀ ਹੈਂ। |
| ੫੫. | ੧੫੮ | ੪॥੩॥੨੩॥ / ੧ | ਸੁਥਾਉ ਸਚੁ ਮਨੁ ਨਿਰਮਲੁ ਹੋਇ ॥ | ਸੁਥਾਉ | • (ਸਤਸੰਗਤਿ) ਸੁਥਾਉ (ਸ੍ਰੇਸ਼ਟ ਥਾਨ) ਹੈ, ਕਿਉਂ ਜੁ ਓਥੇ ਸਦਾ ਸਚ ਵਰਤਦਾ ਹੈ, ਜਿਸ ਸਦਕਾ ਜੀਵ ਦਾ ਮਨ ਨਿਰਮਲ ਹੋ ਜਾਂਦਾ ਹੈ। |
| ੫੬. | ੧੫੮ | ੪॥੩॥੨੩॥ / ਰਹਾਉ | ਹਰਿ ਗੁਣ ਗਾਵੈ ਬੈਸਿ ਸੁਥਾਏ ॥ | ਸੁਥਾਏ | • ਉਹ ਮਨੁੱਖ (ਜਿਸ ਨੂੰ ਵਾਹਿਗੁਰੂ ਦੀ ਮਿਹਰ ਸਦਕਾ ਸਤਿਸੰਗ ਪ੍ਰਾਪਤ ਹੋ ਜਾਵੇ) ਸੁਥਾਏ (ਸ੍ਰੇਸ਼ਟ ਥਾਨ—ਸਤ-ਸੰਗਤਿ ਵਿਚ) ਬੈਠ ਕੇ ਹਰਿ ਗੁਣ ਗਾਉਂਦਾ ਰਹਿੰਦਾ ਹੈ। |
| ੫੭. | ੧੭੧ | ੪॥੮॥੨੩॥੬੧॥ / ੩ | ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰਕਰੀਠਾ ॥ | ਕਾਰ ਕਰੀਠਾ | • ਮਨਮੁਖਾਂ ਦਾ ਹਿਰਦਾ ਬਹੁਤ ਕਠੋਰ ਹੁੰਦਾ ਹੈ, ਉਹਨਾਂ ਦੇ ਅੰਦਰ ਕਾਰ ਕਰੀਠਾ (ਅਹੰਕਾਰ ਰੂਪੀ ਕਾਲਾ ਕਰੂੰਡੀਆ, ਭਾਵ, ਸੱਪ ਕੁੰਡਲ ਮਾਰੀ ਬੈਠਾ ਹੁੰਦਾ) ਹੈ। |
| ੫੮. | ੧੮੦ | ੪॥੧੫॥੮੪॥ / ੪ | ਆਨਨ ਰਸ ਕਸ ਲਵੈ ਨ ਲਾਈ ॥ | ਆਨਨ | • (ਜਿਸ ਮਨੁੱਖ ਨੂੰ ਗੁਰੂ ਜੀ ਸਹਾਈ ਹੁੰਦੇ ਹਨ) ਉਹ ਆਨਨ (ਮੂੰਹ, ਭਾਵ, ਜੀਭ ਦੇ) ਰਸ-ਕਸ, ਨਾਮ-ਰਸ ਦੇ ਬਰਾਬਰ ਨਹੀਂ ਸਮਝਦਾ। |

| | | | | | |
|---|---|---|---|---|---|
| ੫੯. | ੧੯੯ | ੪॥੪੯॥੧੧੮॥ ੩ | ਹਰਿ ਕਾ ਨਾਮੁ ਜਨਕਉਧਾਰੈ ॥ | ਜਨ ਕਉਧਾਰੈ | • ਹਰੀ ਦਾ ਨਾਮ ਜਨ ਨੂੰ (ਭਵ-ਸਾਗਰ ਤੋਂ) ਉਧਾਰੈ (ਪਾਰ ਕਰ) ਦੇਂਦਾ ਹੈ। ['ਕਉਧਾਰੈ' ਸੰਧੀ, ਕਉ + ਉਧਾਰੈ]। |
| ੬੦. | ੨੦੫ | ੪॥੨॥੧੨੩॥ ੩ | ਨਉਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥ | ਕੈਠੈ | • ਨਾਮ ਰੂਪੀ ਨਉਨਿਧਿ ਖ਼ਜ਼ਾਨਾ ਇੱਕੋ ਟਿਕਾਣੇ (ਹਿਰਦੇ-ਘਰ ਵਿਚ) ਮੌਜੂਦ ਹੈ, ਤਾਂ ਫਿਰ ਬਾਹਰ ਕੈਠੈ (ਕਿਥੇ) ਜਾਇਆ ਜਾਵੇ ? |
| ੬੧. | ੨੦੯ | ੪॥੧੫॥੧੩੬॥ ੨ | ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ | ਅਨਭੈ | • ਜਦੋਂ ਅੰਮ੍ਰਿਤ-ਨਾਮ ਪੀਤਾ ਤਾਂ ਮਨ ਪੂਰਨ ਤੌਰ 'ਤੇ ਤ੍ਰਿਪਤ ਹੋ ਗਿਆ ਅਤੇ ਅਨਭੈ (ਆਤਮ-ਗਿਆਨ ਦੀ ਅਵਸਥਾ ਵਿਚ) ਇਸਥਿਤ ਹੋ ਗਿਆ। |
| ੬੨. | ੨੧੦ | ੪॥੨॥੧੪੦॥ ਰਹਾਉ | ਮਨ ਧਰ ਤਰਬੇ ਹਰਿ ਨਾਮਨੋ ॥ | ਨਾਮਨੋ | • ਹੇ ਮਨ! (ਸੰਸਾਰ ਭਵ-ਸਾਗਰ ਤੋਂ) ਤਰਨ ਲਈ ਨਾਮਨੋ (ਨਾਮ ਹੀ) ਅਸਲੀ ਟੇਕ ਹੈ। [ਨਾਮਨ—ਨਾਮ] |
| ੬੩. | ੨੧੧ | ੪॥੪॥੧੪੨॥ ੧ | ਜੀਅਰੇ ਓਲ੍ਹਾ ਨਾਮ ਕਾ ॥ | ਜੀਅਰੇ | • ਜੀਅਰੇ (ਜੀਅੜੇ, ਭਾਵ, ਜੀਵਾਤਮਾ) ਲਈ (ਵਿਕਾਰਾਂ ਅਤੇ ਜਮ-ਦੂਤਾਂ ਤੋਂ ਬਚਾਅ ਲਈ) ਇਕ ਨਾਮ ਦਾ ਹੀ ਓਲ੍ਹਾ (ਓਟ-ਆਸਰਾ) ਹੈ। |
| ੬੪. | ੨੧੫ | ੪॥੨॥੧੬੦॥ ੨ | ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥ | ਬਾਸ ਰੀ | • ਰੀ (ਹੇ ਸਤਸੰਗਣ ਭੈਣ!) ਹੁਣ ਬਾਸ ਬਾਸ (ਵਸਤੀ ਵਸਤੀ) ਵਿਚ ਅਤੇ ਉਦਿਆਨ (ਉਜਾੜ-ਬੀਆਬਾਨਾਂ) ਵਿਚ ਇੱਕੋ ਸੁਆਮੀ ਹੀ ਦਿਸ ਆਇਆ ਹੈ। |
| ੬੫. | ੨੧੬ | ੪॥੬॥੧੬੪॥ ੨ | ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨਹੀ ਪਤੀਆਵੈ ॥ | ਲੋਗਨ ਹੀ | • ਓਥੇ (ਸੱਚੀ ਦਰਗਾਹ ਵਿਚ) ਇਹ (ਕਰਮ-ਕਾਂਡ ਦੀ) ਵਿਧੀ ਕਿਸੇ ਕੰਮ ਨਹੀਂ ਆਉਂਦੀ, ਉਹ (ਕਰਮ-ਕਾਂਡੀ ਮਨੁੱਖ ਇਥੇ) ਸੰਸਾਰੀ ਲੋਕਾਂ ਨੂੰ ਪਤੀਆਉਂਦਾ ਹੈ। |
| ੬੬. | ੨੨੧ | ੮॥੨॥ ੮ | ਤਨਿ ਮਨਿ ਸੂਚੈ ਸਾਚੁ ਸੁਚੀਤਿ ॥ | ਸੁਚੀਤਿ | • ਸੁੱਚੇ ਤਨ ਸਦਕਾ ਅਤੇ ਸੁੱਚੇ ਮਨ ਸਦਕਾ ਸਾਚੁ (ਸਚ-ਸਰੂਪ ਵਾਹਿਗੁਰੂ) ਉਹਨਾਂ ਦੇ ਸੁਚੀਤਿ (ਸੁੱਚੇ ਚਿਤ ਵਿਚ) ਆ ਵਸਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੬੭. | ੨੨੨ | ੮॥੩॥ / ੫ | **ਹਰਖ ਸੋਕ ਉਭੇ ਦਰਵਾਰਿ ॥** | ਦਰ ਵਾਰਿ | • (ਜਿਸ ਮਨੁੱਖ ਨੇ ਮਾਇਆ ਇਕੱਤਰ ਕੀਤੀ, ਉਸ ਦੇ ਅੰਦਰ ਵਿਕਾਰ ਪੈਦਾ ਹੋ ਗਏ) ਫਿਰ ਖ਼ੁਸ਼ੀ ਅਤੇ ਗ਼ਮੀ ਸਦਾ ਉਸ ਦੇ ਦਰ ਦੇ ਬੂਹੇ (ਦਰਵਾਜ਼ੇ) ਉੱਤੇ ਖੜੋਤੇ ਰਹਿੰਦੇ ਹਨ, ਭਾਵ, ਉਹ ਸਦਾ ਖ਼ੁਸ਼ੀ ਗ਼ਮੀ ਦੇ ਘਣਚਕਰ ਵਿਚ ਹੀ ਪਿਆ ਰਹਿੰਦਾ ਹੈ। |
| ੬੮. | ੨੨੫ | ੮॥੧੧॥ / ੧ | **ਭਾਇ ਮਿਲੈ ਸਚੁ ਸਾਚੈ ਸਚੁਰੇ ॥** | ਸਚੁ ਰੇ | • ਰੇ (ਹੇ ਭਾਈ!) ਸਰਧਾ ਭਾਵਨਾ ਦੀ ਬਰਕਤ ਨਾਲ ਉਸ ਨੂੰ (ਗੁਰੂ ਦੀ ਰਾਹੀਂ) ਸੱਚ-ਨਾਮ ਮਿਲਦਾ ਹੈ ਅਤੇ ਸੱਚੇ-ਨਾਮ ਦੀ ਬਰਕਤ ਨਾਲ ਉਹ ਸੱਚ-ਸਰੂਪ ਹੀ ਹੋ ਨਿਬੜਦਾ ਹੈ। |
| ੬੯. | ੨੨੯ | ੮॥੧॥ / ੪ | **ਸੂਤਕਿ ਕਰਮਨਪੂਜਾ ਹੋਇ ॥** | ਕਰਮ ਨ ਪੂਜਾ | • (ਕਰਮ-ਕਾਂਡ ਦੇ) ਸਾਰੇ ਕਰਮ-ਧਰਮ ਸੂਤਕਿ (ਅਪਵਿੱਤ੍ਰਤਾ ਵਾਲੇ ਹੋਣ ਕਾਰਨ), ਇਹਨਾਂ ਦੁਆਰਾ (ਕਰਤਾ ਪੁਰਖ ਦੀ ਸਹੀ) ਪੂਜਾ ਨਹੀਂ ਹੋ ਸਕਦੀ। |
| ੭੦. | ੨੩੨ | ੮॥੬॥ / ੪ | **ਮਾਇਆ ਕਰਿ ਮੂਲੁਜੰਤ੍ਰ ਭਰਮਾਏ ॥** | ਮੂਲੁ ਜੰਤ੍ਰ | • (ਰਚਨਾ ਦੇ ਮੂਲ-ਮੁਢ ਕਰਤਾ ਪੁਰਖ ਦੀ ਬਜਾਏ) ਮਾਇਆ ਨੂੰ ਮੂਲ-ਮੁਢ ਜਾਣ ਕੇ ਜੀਵ-ਜੰਤੂ ਭਰਮ ਵਿਚ ਪਏ ਹੋਏ ਹਨ। |
| ੭੧. | ੨੩੩ | ੮॥੮॥ / ੨ | **ਮੇਰਾ ਪ੍ਰਭੁ ਨਿਰਮਲਾ ਸਭਤੈ ਰਹਿਆ ਸਮਾਇ ॥** | ਸਭਤੈ | • ['ਸਭਸੁ' ਪੜਨਾਂਵ ਦਾ ਅਧਿਕਰਣ ਕਾਰਕ, ਇਕ-ਵਚਨੀ ਰੂਪ—ਸਭਤੁ] ਮੇਰਾ ਪ੍ਰਭੂ ਨਿਰਮਲ ਹੈ, ਸਭ ਕਿਸੇ ਅਤੇ ਸਭ ਕਾਸੇ ਵਿਚ ਸਮਾਇਆ ਹੋਇਆ ਹੈ। |
| ੭੨. | ੨੩੭ | ੮॥੩॥ / ੫ | **ਸਹਜੇ ਦੁਬਿਧਾ ਤਨਕੀ ਨਾਸੀ ॥** | ਤਨ ਕੀ | • ਸਹਿਜੇ ਹੀ ਉਸ ਦੇ ਤਨ (ਸੂਖਮ ਤਨ, ਭਾਵ, ਮਨ) ਦੀ ਦੁਬਿਧਾ ਨਾਸ ਹੋ ਗਈ। |
| ੭੩. | ੨੪੨ | ੮॥੩॥੧੫॥੪੪॥ / ੪ | **ਜਿਉ ਉਲਝਾਇਓ ਬਾਧਬੁਧਿਕਾ ਮਰਤਿਆ ਨਹੀ ਬਿਸਰਾਨੀ ॥** | ਬਾਧ ਬੁਧਿ ਕਾ | • ਜਿਵੇਂ ਹੀ (ਜੀਵ) ਵਿਨਾਸ਼ਕਾਰੀ (ਬਾਧ) ਬੁੱਧੀ ਦਾ ਉਲਝਾਇਆ ਹੋਇਆ ਉਲਝ ਗਿਆ, ਫਿਰ ਇਹ ਮਰਤਿਆਂ (ਮਰਦੇ ਦਮ ਤਕ) ਵਿਸਰਜਨ ਨਹੀਂ ਹੁੰਦੀ, ਭਾਵ, ਖਹਿੜਾ ਨਹੀਂ ਛਡਦੀ। |

| | | | | | |
|---|---|---|---|---|---|
| ੭੪. | ੨੪੫ | ੪॥੩॥ / ੧ | **ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲਤਾਈ ਪਾਪ ਕਮਾਏ ॥** | ਗਲਤਾਈ | • ਜਿਸ ਜੀਵ-ਇਸਤਰੀ ਦਾ ਇਹ ਮਨੁੱਖੀ-ਸਰੀਰ ਕੂੜ-ਕੁਸੱਤ ਨਾਲ ਭਰਿਆ ਰਹਿੰਦਾ ਹੈ, ਉਹ (ਕੂੜ ਕੁਸੱਤ ਵਿਚ) ਗਲਤਾਈ (ਗਲਤਾਨ ਹੋਈ ਹੋਈ) ਪਾਪ ਹੀ ਕਮਾਈ ਜਾਂਦੀ ਹੈ। |
| ੭੫. | ੨੫੨ | ੯ਵੀਂ ਪਉੜੀ | **ਹਉ ਹਉ ਕਰਤੇ ਕਰਮਰਤ ਤਾ ਕੋ ਭਾਰੁ ਅਫਾਰ ॥** | ਕਰਮ-ਰਤ | • ਕਰਮ-ਰਤ (ਕਰਮ-ਕਾਂਡ ਦੇ ਪ੍ਰੇਮੀ, ਫੋਕਟ ਕਰਮ ਕਰ ਕਰ ਕੇ) ਹਉਂ-ਹਉਂ ਮੈਂ-ਮੈਂ ਕਰਦੇ ਰਹਿੰਦੇ ਹਨ, ਤਿਸ (ਹਉਮੈ) ਦਾ ਵੱਡਾ ਅਤੇ ਅਸਹਿ ਭਾਰ (ਉਹਨਾਂ ਨੂੰ ਸਹਿਣਾ ਪੈਂਦਾ) ਹੈ। |
| ੭੬. | ੨੫੫ | ੨੬ਵੀਂ ਪਉੜੀ | **ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤਭਿੰਨ ॥** | ਕੀਚਿਤ ਭਿੰਨ | • ਹੇ ਵਾਹਿਗੁਰੂ! (ਵਾਸਤਵ ਵਿਚ) ਞਾਣਤ (ਗਿਆਨ-ਵਾਨ) ਓਹੀ ਮਨੁੱਖ ਹੈ, ਉਹ ਹੀ ਸਤ-ਪੁਰਸ਼ ਹੈ, ਜਿਸ ਜਿਸ ਦਾ ਚਿਤ (ਆਪ ਜੀ ਵੱਲੋਂ) ਭਰਮ ਤੋਂ ਅਲੱਗ (ਨਿਰਲੇਪ) ਕਰ ਦਿੱਤਾ ਜਾਂਦਾ ਹੈ।<br>[ਕੀਚਿਤ—ਚਿਤ ਕੀਚਤ] |
| ੭੭. | ੨੫੬ | ਪਉੜੀ ੩੦ ਸਲੋਕ | **ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥** | ਢਾਹਨ | • ਜਦੋਂ ਧਰਮ ਰਾਇ (ਦੇ ਦੂਤ ਜੀਵ ਦੀ ਸਰੀਰ-ਮੜੋਲੀ ਨੂੰ) ਢਾਹਣ ਲੱਗੇ (ਭਾਵ, ਇਸ ਸਰੀਰ ਵਿੱਚੋਂ ਰੂਹ ਨੂੰ ਕਢਣ ਲਗੇ ਤਾਂ) ਕਿਸੇ (ਸਾਕ-ਸਨਬੰਧੀ) ਨੇ ਬੰਨ੍ਹਾ (ਕਿਸੇ ਕਿਸਮ ਦੀ ਰੋਕ) ਨਾ ਪਾਇਆ। |
| ੭੮. | ੨੫੬ | ੩੦ਵੀਂ ਪਉੜੀ | **ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥** | ਜਾਮੈ | • (ਦ੍ਵੈਤਾ-ਭਾਵ ਦੇ ਗੰਦ ਦੀ) ਢੇਰੀ ਕਾਰਨ ਜੀਵ ਜਾਮੈ (ਜੰਮਦਾ ਹੈ) ਅਤੇ ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ, ਇਸ ਤਰ੍ਹਾਂ ਗਰਭ-ਜੋਨਿ (ਵਿਚ ਬਾਰ ਬਾਰ ਪੈਣ) ਦੇ ਦੁਖ ਸਹਿੰਦਾ ਰਹਿੰਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੭੯. | ੨੫੬ | ਪਉੜੀ ੩੧ ਸਲੋਕੁ | **ਣਾਹਉਣਾਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥** | ਣਾ ਹਉ ਣਾ ਤੂੰ | • ਨਾ ਮੈਂ, ਨਾ ਤੂੰ ਅਤੇ ਨਾ ਹੀ (ਜਮਪੁਰੀ ਦੇ ਬਾਕੀ ਦੂਤ ਪ੍ਰਭੂ ਦੀ ਕ੍ਰੋਪੀ ਤੋਂ) ਛੁਟਕਾਰਾ ਪਾ ਸਕਣਗੇ, ਇਸ ਲਈ, ਹੇ ਦੂਤ! (ਜਿਥੇ ਸਾਧੂ-ਜਨ ਗੋਬਿੰਦ ਦਾ ਭਜਨ-ਕੀਰਤਨ ਕਰਦੇ ਹੋਣ, ਉਸ ਅਸਥਾਨ ਦੇ) ਨੇੜੇ (ਭੁੱਲ ਕੇ ਵੀ) ਨਾ ਜਾਇਓ! |
| ੮੦. | ੨੫੬ | ੩੧ਵੀਂ ਪਉੜੀ | **ਹਉਮੈ ਅਨ ਸਿਉ ਲਰਿ ਮਰੈ ਸੋਸੋਭਾਦੂ ਹੋਇ ॥** | ਸੋ ਸੋਭਾਦੂ | • ਜਿਹੜਾ ਮਨੁੱਖ ਹਉਮੈ ਅਤੇ ਦ੍ਵੈਤਾ-ਭਾਵ (ਦੀ ਅਸੁਰੀ ਫ਼ੌਜ) ਨਾਲ ਮਰਦੇ ਦਮ ਤਕ ਲੜਦਾ ਰਹੇ, ਉਹ ਸ੍ਰੇਸ਼ਟ ਸੋਭਾ ਵਾਲਾ (ਸੂਰਮਾ) ਹੋ ਨਿਬੜਦਾ ਹੈ। |
| ੮੧. | ੨੫੮ | ੩੭ਵੀਂ ਪਉੜੀ | **ਪਰਪਚ ਧ੍ਰੋਹ ਮੋਹ ਮਿਟਨਾਈ ॥** | ਮਿਟਨਾਈ | • (ਉਸ ਅੰਦਰੋਂ) ਵਲ-ਛਲ, ਵਿਸ਼ਵਾਸ-ਘਾਤ ਅਤੇ ਮੋਹਣੀ ਮਾਇਆ ਦੀ ਪਕੜ-ਜਕੜ ਆਦਿ ਸਾਰੇ ਵਿਕਾਰਾਂ ਦੀ ਨਾਂ-ਨਿਸ਼ਾਨੀ (ਖੁਰਾ-ਖੋਜ) ਮਿਟ ਜਾਂਦੀ ਹੈ। |
| ੮੨. | ੨੫੮ | ਪਉੜੀ ੩੮ ਸਲੋਕੁ | **ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥** | ਫਿਰਨ | • ਨਾਨਕ-ਮੁਹਰ ਛਾਪ, (ਉਸ ਜੀਵ ਨੇ) ਗੁਰੂ ਤੋਂ, ਭਾਵ, ਗੁਰੂ ਦੀ ਮਿਹਰ ਸਦਕਾ (ਵਾਹਿਗੁਰੂ ਦੇ ਸਚ-ਸਰੂਪ ਵਿਚ ਲੀਨ ਹੋ ਕੇ) ਇਸਥਿਤੀ ਪ੍ਰਾਪਤ ਕਰ ਲਈ, ਉਸ ਦੇ ਨਿਤ ਨਿਤ (ਬਾਰ ਬਾਰ ਦੇ ਆਵਾ-ਗਵਨ) ਦੇ ਫਿਰਨ (ਗੇੜੇ) (ਸਦਾ ਲਈ) ਮਿਟ ਗਏ। |
| ੮੩. | ੨੫੮ | ੪੧ਵੀਂ ਪਉੜੀ | **ਮਾਗਨਿ ਮਾਗਤ ਏਕਹਿ ਮਾਗ ॥** | ਮਾਗ ਤ | • ਮਾਗਨਿ (ਮਾਗਨੀਯ, ਭਾਵ, ਮੰਗਣ-ਜੋਗ) ਮੰਗ ਤਾਂ ਇਕ (ਨਾਮ ਦੀ) ਹੀ ਮੰਗ ਹੈ। |
| ੮੪. | ੨੫੯ | ੪੩ਵੀਂ ਪਵੜੀ | **ਨਾਨਕ ਤਿਹ ਮਤਿ ਪ੍ਰਗਟੀਆਈ ॥** | ਪ੍ਰਗਟੀਆਈ | • [ਪ੍ਰਗਟ ਤੋਂ ਬਣੀ ਭੂਤ-ਕਾਲੀ ਕ੍ਰਿਆ] 'ਨਾਨਕ'—ਮੁਹਰ-ਛਾਪ [ਜਿਸ ਜੀਵ ਨੂੰ ਆਪ ਪ੍ਰਭੂ ਨੇ ਮਨ ਬਚਨ ਕਰਮ ਕਰਕੇ ਨਾਮ ਜਪਣ ਦੀ ਸੂਝ-ਸਮਝ ਦੇ ਦਿੱਤੀ] ਉਸ ਦੀ ਮਤਿ ਪ੍ਰਕਾਸ਼ਮਾਨ ਹੋ ਗਈ। |

| | | | | | |
|---|---|---|---|---|---|
| ੮੫. | ੨੬੨ | ੮॥੧॥<br>ਸਲੋਕੁ | ਆਦਿ ਗੁਰਏ ਨਮਹ ॥<br>ਜੁਗਾਦਿ ਗੁਰਏ ਨਮਹ ॥<br>ਸਤਿਗੁਰਏ ਨਮਹ ॥<br>ਸ੍ਰੀਗੁਰਦੇਵਏ ਨਮਹ ॥ | ਗੁਰਏ<br>ਸਤਿਗੁਰਏ<br>ਸ੍ਰੀ ਗੁਰਦੇਵਏ | • ['ਗੁਰ', 'ਸਤਿਗੁਰ' ਅਤੇ ਗੁਰਦੇਵ ਦੇ ਅੰਤ ਵਿਚ ਸੰਮਿਲਤ ਹੋਇਆ ਚਿੰਨ੍ਹ 'ਏ' ਸੰਪ੍ਰਦਾਨ ਕਾਰਕ ਦਾ ਇਕ- ਵਚਨੀ ਕਾਰਕ-ਚਿੰਨ੍ਹ ਹੈ।]<br>ਗੁਰਏ—ਗੁਰੂ ਨੂੰ, ਸਤਿਗੁਰਏ—ਸਤਿਗੁਰੂ ਨੂੰ, ਸ੍ਰੀ ਗੁਰਦੇਵਏ—ਸ੍ਰੀ ਗੁਰਦੇਵ ਨੂੰ। |
| ੮੬. | ੨੬੪ | ੮॥੨॥<br>੨ | ਲਾਖ ਕਰੋਰੀ ਬੰਧੁਨ ਪਰੈ ॥ | ਬੰਧੁ ਨ | • ਲੱਖਾਂ, ਕ੍ਰੋੜਾਂ (ਜਤਨਾਂ ਅਤੇ ਮਾਇਕੀ ਪਦਾਰਥਾਂ) ਦੁਆਰਾ ਵੀ (ਤ੍ਰਿਸ਼ਨਾ ਨੂੰ) ਬੰਨ੍ਹਾ ਨਹੀਂ ਪੈ ਸਕਦਾ। |
| ੮੭. | ੨੬੭ | ੮॥੪॥<br>੬ | ਕਹ ਪਿੰਗੁਲ ਪਰਬਤ ਪਰਭਵਨ ॥ | ਪਰਭਵਨ | • [ਸੰ: ਪਰਿਭਵਨ] ਪਿੰਗਲਾ-ਮਨੁੱਖ ਪਰਬਤਾਂ ਦਾ ਪਰਭਵਨ (ਭ੍ਰਮਣ) ਕਿਵੇਂ ਕਰ ਸਕਦਾ ਹੈ ? |
| ੮੮. | ੨੯੦ | ੮॥੨੦॥<br>੮ | ਭਲੀ ਸੁਕਰਨੀ ਸੋਭਾ ਧਨਵੰਤ ॥ | ਸੁਕਰਨੀ | • (ਹਿਰਦੇ ਵਿਚ ਪੂਰਨ ਗੁਰੂ ਦੇ ਉਪਦੇਸ਼ ਵੱਸ ਗਏ) ਇਹੀ ਭਲਿਓਂ-ਭਲੀ ਸ੍ਰੇਸ਼ਟ ਕਰਣੀ ਹੈ, ਵਡਿਓਂ-ਵੱਡੀ ਸੋਭਾ ਹੈ, ਧਨਵਾਨ ਹੋਣ ਦੀ ਪਰਖ ਹੈ। |
| ੮੯. | ੩੧੫ | ੨੮ਵੀਂ<br>ਪਉੜੀ | ਨਾਰਾਇਣ ਲਇਆ ਨਾਠੂੰਗੜਾ<br>ਪੈਰ ਕਿਥੈ ਰਖੈ ॥ | ਨਾਠੂੰਗੜਾ | • (ਜਿਸ ਮਨੁੱਖ ਨੇ) ਨਾਰਾਇਣ ਤੋਂ, ਭਾਵ, ਨਾਰਾਇਣ ਦੇ ਮਾਰਗ ਤੋਂ ਨਾਠੂੰਗੜਾ (ਨਸਣ ਦਾ ਠੇਡਾ) ਖਾਧਾ, ਉਹ ਜੀਵਨ-ਯਾਤ੍ਰਾ ਵਿਚ ਪੈਰ ਕਿਥੇ ਟਿਕਾਏ ? |
| ੯੦. | ੩੧੭ | ੩੨ਵੀਂ<br>ਪਉੜੀ | ਸਭੇ ਧਿਰਾਂ ਨਿਖੁਟੀਅਸੁ<br>ਹਿਰਿ ਲਈਅਸੁ ਧਰਤੇ ॥ | ਨਿਖੁਟੀਅਸੁ<br>ਧਰਤੇ | • ਉਸ ਦੀਆਂ ਸਾਰੀਆਂ ਧਿਰਾਂ ਨਿਖੁਟ ਗਈਆਂ, (ਕਰਤਾ ਪੁਰਖ ਨੇ) ਉਸ ਦੀ ਧਰਤੇ (ਸਤਿਆ) ਖਿੱਚ ਲਈ। |
| ੯੧. | ੩੧੮ | ਪਉੜੀ ੨<br>ਸਲੋਕ ੧ | ਚੇਤਾਈ ਤਾਂ ਚੇਤਿ<br>ਸਾਹਿਬੁ ਸਚਾ ਸੋ ਧਣੀ ॥ | ਚੇਤਾ ਈ | • ਹੇ ਮਨ ! ਕੀ ਤੈਨੂੰ (ਮਾਤ-ਗਰਭ ਵਿਚਲੀ ਸੰਕਟ-ਮਈ ਦਸ਼ਾ ਦਾ ਅਤੇ ਉਸ ਤੋਂ ਸਿਮਰਨ ਦੁਆਰਾ ਛੁਟਕਾਰੇ ਦਾ) ਚੇਤਾ ਹੈ ? ਜੇ ਹੈ, ਤਾਂ (ਵਾਹਿਗੁਰੂ ਨੂੰ) ਚੇਤ, ਉਹ ਧਣੀ ਹੀ (ਮਾਇਆ ਦੇ ਸੰਕਟ ਤੋਂ ਛੁਟਕਾਰਾ ਦਿਵਾਉਣ ਦੇ ਸਮਰੱਥ) ਸੱਚਾ ਸਾਹਿਬ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੬੨. | ੩੨੫ | ੪॥੧੦॥ ੧ | ਜੋ ਜਨ ਪਰਮਿਤਿ ਪਰਮਨੁ ਜਾਨਾ॥ | ਪਰ-ਮਿਤਿ ਪਰ-ਮਨੁ | • ਜਿਹੜੇ ਮਨੁੱਖ ਮਿਤੀ (ਅੰਦਾਜ਼ੇ) ਤੋਂ ਪਰੇ ਅਤੇ ਮਨ ਦੀ ਪਹੁੰਚ-ਪਕੜ ਤੋਂ ਪਰੇ (ਵਾਹਿਗੁਰੂ) ਦੇ ਜਾਨਾ (ਜਾਣੂ, ਅਥਵਾ, ਗਿਆਨਵਾਨ) ਹੋ ਜਾਂਦੇ ਹਨ। |
| ੬੩. | ੩੨੫ | ੪॥੧੦॥ ੧ | ਬਾਤਨਹੀ ਬੈਕੁੰਠ ਸਮਾਨਾ॥ | ਬਾਤ ਨਹੀ | • ਉਹ ਕਿਸੇ ਹੋਰ ਬੈਕੁੰਠ ਦੀ ਅਤੇ ਬੈਕੁੰਠ ਵਿਚ ਸਮਾਉਣ ਦੀ ਗੱਲ ਹੀ ਨਹੀਂ ਕਰਦੇ, ਭਾਵ, ਉਹ ਬੈਕੁੰਠ ਦੀ ਇੱਛਾ ਤੋਂ ਬੇਨਿਆਜ਼ ਹੋ ਜਾਂਦੇ ਹਨ। [ਨੋਟ: ਇਸ ਸ਼ਬਦ-ਜੋੜ ਉੱਤੇ ਵਧੇਰੇ ਵਿਚਾਰ ਦੀ ਲੋੜ ਹੈ।] |
| ੬੪. | ੩੨੫ | ੪॥੧੨॥ ੧ | ਤਉ ਕੀਜੈ ਜਉ ਆਪਨ ਜੀਜੈ॥ | ਆਪਨ | • ਤਾਂ (ਸੋਗ) ਕਰੀਏ ਜੇ ਆਪਨ (ਖ਼ੁਦ) ਜੀਊਂਦੇ ਰਹਿਣਾ ਹੋਵੇ। |
| ੬੫. | ੩੨੬ | ੬॥੧੬॥ ੩ | ਹਾਥਿਤਡੋਰ ਮੁਖਿ ਖਾਇਓ ਤੰਬੋਰ॥ | ਹਾਥਿ ਤ ਡੋਰ | • (ਮਾਇਆ-ਗ੍ਰਸੇ ਸ਼ੁਸ਼ੇ-ਬਾਂਕੇ ਜੀਵਾਂ ਦਾ ਜ਼ਿਕਰ ਹੈ) ਹੱਥ ਵਿਚ ਤਾਂ ਬਾਜ ਆਦਿ ਦੀ ਡੋਰ ਫੜੀ ਰਖਦੇ ਹਨ ਅਤੇ ਮੂੰਹ ਨਾਲ ਪਾਨ ਖਾਧਾ ਹੁੰਦਾ ਹੈ। |
| ੬੬. | ੩੨੮ | ੩॥੨੫॥ ੨ | ਮੁਚੁ ਮੁਚੁ ਗਰਭ ਗਏ ਕੀਨ ਬਚਿਆ॥ | ਕੀਨ | • ਮੁਚੁ ਮੁਚੁ (ਬਹੁਤ ਸਾਰੇ) ਗਰਭ (ਛਣ) ਗਏ, ਇਹ (ਅਪਰਾਧੀ) ਕੀਨ (ਕਿਵੇਂ) ਬਚ ਗਿਆ? |
| ੬੭. | ੩੨੯ | ੩॥੩੧॥ ੧ | ਸਗਲਤਜੀਨੁ ਗਗਨ ਦਉਰਾਵਉ॥ | ਸਗਲ ਤਜੀਨੁ | • ਮੋਹਨੀ ਮਾਇਆ ਦਾ ਸਾਰਾ ਮੋਹ ਤਿਆਗ ਦੇਣ ਦੀ ਜੀਨ (ਕਾਠੀ) ਬਣਾ ਕੇ (ਮਨ ਘੋੜੇ ਨੂੰ) ਗਗਨ-ਮੰਡਲ (ਦਸਮ ਦੁਆਰ) ਦੀ ਦੌੜ ਲਵਾਂਦਾ ਹਾਂ। • [ਤਜੀਨੁ—ਸਲੇਸ ਅਰਥ ਕਰਦਿਆਂ 'ਤਜ' ਅਤੇ 'ਜੀਨੁ' ਦੋਵੇਂ ਅਰਥ ਹਨ।] |
| ੬੮. | ੩੨੯ | ੩॥੩੩॥ ਰਹਾਉ | ਰਾਮੁ ਜਪਤ ਤਨੁ ਜਰਿ ਕੀਨ ਜਾਇ॥ | ਕੀ ਨ | • ਰਾਮ ਜਪਦਿਆਂ ਸਰੀਰ ਭਾਵੇਂ ਸੜ ਕਿਉਂ ਨਾ ਜਾਏ (ਮੈਨੂੰ ਪਰਵਾਹ ਨਹੀਂ)। |

| | | | | | |
|---|---|---|---|---|---|
| ੯੯. | ੩੩੨ | ੪॥੧॥੪੫॥<br>੨ | **ਐਸੇ ਪਿਤਰ ਤੁਮਾਰੇ ਕਹੀਅਹਿ <u>ਆਪਨ</u> ਕਹਿਆ ਨ ਲੇਹੀ ॥** | ਆਪਨ | • ਅਜਿਹੇ ਹੀ (ਮਿੱਟੀ ਦੇ ਮਟੁੰਨ) ਤੁਹਾਡੇ ਪਿੱਤਰ ਕਹੀਦੇ ਹਨ, ਜੋ ਆਪਣਾ ਆਖਿਆ ਹੋਇਆ (ਭ੍ਾਵ, ਮੂੰਹੋਂ ਮੰਗ ਕੇ) ਨਹੀਂ ਲੈ ਸਕਦੇ। |
| ੧੦੦. | ੩੩੪ | ੪॥੧॥੫੨॥<br>੧ | **ਇੜਾ ਪਿੰਗੁਲਾ ਸੁਖਮਨ ਬੰਦੇ ਏ <u>ਅਵਗਨ</u> ਕਤ ਜਾਹੀ ॥** | ਅਵਗਨ | • [ਸੰ: ਅਵਗਣਨ] ਹੇ ਬੰਦੇ ! ਇੜਾ, ਪਿੰਗਲਾ, ਸੁਖਮਨਾ ਅਤੇ [ਪ੍ਰਾਣ ਚੜ੍ਹਾਉਣ ਲਈ ਕੁੰਭਕ, ਪੂਰਕ, ਰੇਚਕ ਆਦਿ] ਦੇ ਇਹ ਅਵਗਨ (ਪ੍ਰਾਣਾਯਾਮ ਕਰਨ ਲਈ ਸੁਆਸਾਂ ਦੀ ਵਿਸ਼ੇਸ਼ ਗਿਣਤੀ) ਦੇ ਕਰਮ-ਕਾਂਡ ਵੀ ਕਿਵੇਂ ਨਾਲ ਜਾਣਗੇ ? |
| ੧੦੧. | ੩੩੪ | ੪॥੨॥੫੩॥<br>੧ | **ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ <u>ਪਰਮਿਤਿ</u> ਬਾਹਰਿ ਖਿੰਥਾ ॥** | ਪਰਮਿਤਿ | • [ਸੰ: ਪ੍ਰਮਿਤਿ] ਸੁਰਤਿ (ਪ੍ਰਮਾਰਥ ਦੀ ਸੋਝੀ) ਅਤੇ ਸਿਮ੍ਰਿਤਿ (ਪ੍ਰਭੂ-ਨਾਮ ਦੀ ਨਿਰੰਤਰ ਯਾਦ) ਇਹ ਦੋਵੇਂ ਕੰਨਾਂ ਵਿਚ ਮੁੰਦ੍ਰਾਂ ਪਾਈਆਂ ਹਨ ਅਤੇ ਪਰਮਿਤਿ (ਪ੍ਰਭੂ ਦਾ ਯਥਾਰਥ-ਗਿਆਨ) ਬਾਹਰ (ਤਨ ਉੱਤੇ) ਗੋਦੜੀ ਪਾਈ ਹੋਈ ਹੈ। |
| ੧੦੨. | ੩੩੫ | ੪॥੨॥੫੩॥<br>੪ | **ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ <u>ਡੋਲਨ</u> ਲਾਗੀ ॥** | ਡੋਲ ਨ | • (ਇਸ ਕਿੰਗੁਰੀ ਦੀ ਅਨਹਦ ਧੁਨੀ) ਸੁਣ ਕੇ ਜਿਨ੍ਹਾਂ ਦੇ ਮਨ ਮਗਨ ਹੋ ਗਏ ਹਨ, (ਸਹੀ ਅਰਥਾਂ ਵਿਚ) ਓਹੀ ਪੂਰੇ ਹਨ, ਉਹਨਾਂ ਨੂੰ ਫਿਰ ਮਾਇਆ ਦੀ ਡੋਲ (ਛਲ-ਕ੍ਰਿਆ) ਨਹੀਂ ਪੁਹੰਦੀ। |
| ੧੦੩. | ੩੩੫ | ੪॥੩॥੫੪॥<br>੪ | **ਛੋਛੀ ਨਲੀ ਤੰਤੁ ਨਹੀ ਨਿਕਸੈ <u>ਨਤਰ</u> ਰਹੀ ਉਰਝਾਈ ॥** | ਨਤਰ | • ਨਲੀ (ਪ੍ਰਾਣ ਨਾਲੀ) ਛੋਛੀ (ਖ਼ਾਲੀ) ਹੋ ਜਾਏਗੀ, ਸੁਆਸ-ਤੰਦ ਨਹੀਂ ਨਿਕਲੇਗੀ। ਨਤਰ (ਮਨ ਦੇ ਮਾਇਕੀ ਸੰਕਲਪਾਂ ਵਿਕਲਪਾਂ ਕਾਰਨ ਜੀਵਨ-ਤਾਣੀ) ਉਲਝੀ ਰਹੇਗੀ। |
| ੧੦੪. | ੩੩੭ | ੪॥੧॥੧੨॥੬੩॥<br>੩ | **ਜਿਉ ਸੰਪੈ ਤਿਉ ਬਿਪਤਿ ਹੈ <u>ਬਿਧਨੇ</u> ਰਚਿਆ ਸੋ ਹੋਇ ॥** | ਬਿਧਨੇ | • ਵਾਸਤਵ ਵਿਚ, ਜਿਵੇਂ ਸੰਪੈ (ਮਾਇਕੀ ਐਸ਼ਵਰਜ) ਹੈ, ਤਿਵੇਂ ਹੀ ਬਿਪਤਿ (ਮਾਇਕੀ ਤੋਟੇ ਦੀ ਅਪਦਾ) ਹੈ, ਬਿਧਨੇ (ਵਿਧਾਤਾ ਦੀ ਕਰਤਾਰੀ ਸ਼ਕਤੀ ਦਾ) ਜੋ ਜੋ (ਕੁਝ) ਰਚਿਆ ਹੋਇਆ ਹੈ, ਉਹ ਉਹ ਕੁਝ ਹੀ ਵਰਤਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੦੫. | ੩੩੮ | ੨॥੧॥੧੪॥੬੫॥ / ੧ | ਪੰਥੁ ਨਿਹਾਰੈ ਕਾਮਨੀ ਲੋਚਨਭਰੀਲੇਉਸਾਸਾ ॥ | ਲੋਚਨ ਭਰੀ ਲੇ ਉਸਾਸਾ | • (ਬਿਰਹਾ-ਕੁਠੀ) ਜੀਵ-ਇਸਤਰੀ (ਬੇ-ਸਬਰੀ ਨਾਲ) ਪ੍ਰਭੂ-ਪਤੀ ਦਾ ਰਾਹ ਤੱਕਦੀ ਹੈ, ਨੇਤਰ (ਹੰਝੂਆਂ ਨਾਲ) ਭਰ ਕੇ ਉਭੇ ਸਾਹ ਲੈਂਦੀ ਹੈ। |
| ੧੦੬. | ੩੩੮ | ੨॥੨॥੧੫॥੬੬॥ / ੧ | ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਰੇ ॥ | ਬਨਾ ਰਸਿ | • ਆਸੇ-ਪਾਸੇ (ਆਲੇ-ਦੁਆਲੇ) ਤੁਲਸੀ ਦੇ ਸੰਘਣੇ ਬੂਟੇ ਸਨ, ਉਹ (ਸ੍ਰੀ ਕ੍ਰਿਸ਼ਨ ਜੀ) ਤੁਲਸੀ ਦੇ ਜੰਗਲ ਵਿਚ ਰਸ (ਪ੍ਰੇਮ) ਨਾਲ ਪ੍ਰਭੂ ਦੀ ਸਿਫ਼ਤਿ-ਸਾਲਾਹ ਗਾਉਂਦਾ ਸੀ। |
| ੧੦੭. | ੩੩੯ | ੪॥੨੩॥੭੪॥ / ੨ | ਏਕਸੁਮਤਿਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥ | ਏਕ ਸੁਮਤਿ ਰਤਿ | • ਇਕ (ਗੁਰੂ ਦੀ) ਸੁਮਤਿ (ਸ੍ਰੇਸ਼ਟ ਮਤਿ) ਵਿਚ ਰਚ-ਮਿਚ ਕੇ, ਪ੍ਰਭੂ ਨੂੰ ਮਨ ਕਰਕੇ ਜਾਣ ਕੇ, ਉਸ ਨੂੰ ਮੰਨ ਕੇ, ਭਾਵ, ਉਸ ਉੱਤੇ ਸ਼ਰਧਾ-ਭਾਵਨਾ ਧਾਰ ਕੇ (ਉਸ ਤੋਂ ਬਿਨਾਂ) ਕੋਈ ਦੂਜਾ ਮਨ ਵਿਚ ਨਹੀਂ ਲਿਆਂਦਾ। |
| ੧੦੮. | ੩੪੦ | ੪੫ / ੧੩ | ਛਛਾ ਇਹੈ ਛਤ੍ਰ ਪਤਿ ਪਾਸਾ ॥ ਛਕਿਕਿਨਰਹਹੁਛਾਡਿਕਿਨਆਸਾ ॥ | ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ | • 'ਛ' ਅੱਖਰ ਦੁਆਰਾ ਗੁਰ-ਉਪਦੇਸ: (ਹੇ ਮਨ!) ਇਹ ਛਤ੍ਰ-ਪਤਿ (ਵਾਹਿਗੁਰੂ) ਹੀ ਪਾਸਾ (ਸੰਗ ਨਿਭਣ ਵਾਲਾ) ਹੈ, ਤੂੰ ਹੋਰਨਾਂ ਦੀ ਆਸ ਕਿਉਂ ਨਹੀਂ ਛਡਦਾ? ਅਤੇ ਛਤ੍ਰਪਤਿ ਦੀ ਸਰਨ ਪ੍ਰਾਪਤ ਕਰ ਕੇ ਛਕਿ (ਸੋਭਾ ਸੇਤੀ) ਕਿ (ਕਿਉਂ) ਨਹੀਂ ਰਹਿੰਦਾ? |
| ੧੦੯. | ੩੪੨ | ੪੫ / ੩੨ | ਮਨ ਹੀ ਮਨ ਸਿਉ ਕਹੈ ਕਬੀਰਾ ਮਨਸਾ ਮਿਲਿਆ ਨ ਕੋਇ ॥ | ਮਨ ਸਾ | • ਸ੍ਰੀ ਕਬੀਰ ਕਥਨ ਕਰਦਾ ਹੈ, ਇਹ (ਸਾਧਿਆ ਹੋਇਆ) ਮਨ ਹੀ ਮਨ (ਆਤਮਾ) ਨਾਲ ਹੇਲ-ਮੇਲ ਕਰਾਉਣ ਦੇ ਸਮਰਥ ਹੈ, ਮਨ ਵਰਗਾ (ਹਿਤੈਸ਼ੀ-ਮਿੱਤ੍ਰ ਮਨੁੱਖ-ਮਾਤ੍ਰ ਨੂੰ) ਕੋਈ ਨਹੀਂ ਮਿਲਿਆ। |
| ੧੧੦. | ੩੪੨ | ੪੫ / ੩੮ | ਵਾਵਾ ਵਾਹੀ ਜਾਨੀਐ, ਵਾ ਜਾਨੇ ਇਹੁ ਹੋਇ ॥ | ਵਾ ਹੀ | • 'ਵਾਵਾ' ਅੱਖਰ ਦੁਆਰਾ ਗੁਰ-ਉਪਦੇਸ਼: ਉਸ (ਵਾਹਿਗੁਰੂ) ਨੂੰ ਹੀ ਜਾਣਨਾ ਚਾਹੀਦਾ ਹੈ, ਉਸ ਨੂੰ ਜਾਣਨ ਸਦਕਾ ਇਹ ਜੀਵ ਉਸ ਦਾ ਹੀ ਰੂਪ ਹੋ ਜਾਂਦਾ ਹੈ। |

| | | | | | |
|---|---|---|---|---|---|
| ੧੧੧. | ੩੪੪ | ੧੬/੧੧ | ਅਮਲਨਮਲਨ ਛਾਹ ਨਹੀ ਧੂਪ ॥ | ਅਮਲ ਨ ਮਲਨ | • (ਜੋਤਿ-ਸਰੂਪੀ ਵਾਹਿਗੁਰੂ ਨਾਲ ਅਭੇਦਤਾ ਦੀ ਨੂਰੀ ਅਵਸਥਾ ਵਿਚ) ਨਾ ਮਾਦੀ ਨਿਰਮਲਤਾ ਹੈ, ਨਾ ਮਾਦੀ ਮਲੀਨਤਾ; ਨਾ ਛਾਂ ਹੈ, ਨਾ ਧੁਪ, ਭਾਵ, ਉਹ ਅਵਸਥਾ ਮਾਦੀ-ਦ੍ਵੰਦ ਤੋਂ ਅਤੀਤ ਹੈ। |
| ੧੧੨. | ੩੪੪ | ੮॥੧॥/੧ | ਅਹਿਨਿਸਿ ਅਖੰਡ ਸੁਰਹੀ ਜਾਇ ॥ | ਸੁਰਹੀ | • ਜਦ ਦਿਨੇ-ਰਾਤ ਸੁਰਹੀ (ਸੁਰਤੀ-ਬਿਰਤੀ ਦਾ ਪ੍ਰਵਾਹ) ਅਖੰਡ (ਅਟੁੱਟ, ਭਾਵ, ਇਕ-ਰਸ) ਟੁਰ ਪਵੇ। |
| ੧੧੩. | ੩੪੪ | ੮॥੧॥/੭ | ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ ਘਟ ਮਹਿ ਜੋਇ ॥ | ਦੀਵਟੀ | • ਛਨਿਛਰਵਾਰ ਦੁਆਰਾ ਗੁਰ-ਉਪਦੇਸ਼ : ਸੋਇ (ਉਹ ਮਨੁੱਖ ਹੀ ਆਪਣੀ ਸੁਰਤੀ-ਬਿਰਤੀ) ਥਿਰ ਕਰ ਕੇ ਰਖਦਾ ਹੈ, ਜੋ ਗਿਆਨ-ਦੀਵੇ ਦੀ ਜੋਤਿ-ਪ੍ਰਕਾਸ਼ਨੀ-ਲਾਟ ਨੂੰ ਆਪਣੇ ਹਿਰਦੇ ਵਿਚ ਜੋਇ (ਵੇਖ ਲੈਂਦਾ ਹੈ), ਭਾਵ, ਜਿਸ ਨੂੰ ਅੰਦਰਲੀ ਜੋਤਿ ਸਾਖਿਆਤਕਾਰ ਹੋ ਆਉਂਦੀ ਹੈ। [ਦੀਵਟੀ—ਸੰਧੀ ਦੀਵ + ਵੱਟੀ] |
| ੧੧੪. | ੩੫੫ | ੫॥੨੦॥/੪ | ਪਾਹਰੂਅਰਾਛਬਿ ਚੋਰੁ ਨ ਲਾਗੈ ॥ | ਪਹਰੂਅਰਾ ਛਬਿ | • ਆਤਮ-ਛਬੀ (ਜਲਾਲ) ਪ੍ਰਬਲ ਪਹਿਰੇਦਾਰ ਹੈ, ਇਸ ਛਬੀ ਦੇ ਦਬਦਬੇ ਕਾਰਨ ਕੋਈ ਕਾਮਾਦਿਕ ਚੋਰ ਨਹੀਂ ਲਗ ਸਕਦਾ। |
| ੧੧੫. | ੩੬੩ | ੪॥੮॥੪੭॥/ਰਹਾਉ | ਦੋਹਾਗਣੀ ਕਾਮਨ ਦੇਖੁ ਸੀਗਾਰੁ ॥ | ਕਾ ਮਨ | • ਹੇ ਮਨ! ਦੁਹਾਗਣਿ (ਦੂਜੇ ਭਾਵ ਵਿਚ ਗ੍ਰਸਤ ਜੀਵ-ਇਸਤਰੀ) ਦਾ ਖੋਟਾ ਸ਼ਿੰਗਾਰ ਵੇਖ। |
| ੧੧੬. | ੩੬੬ | ੫॥੨॥੫੪॥/੫ | ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥ | ਅਟਕਲੈ | • (ਦ੍ਵੈਤਾ-ਭਾਉ ਵਿਚ ਗ੍ਰਸਿਆ ਮਨੁੱਖ) ਪਰਾਇਆ (ਦੂਜਿਆਂ ਦਾ) ਛਿਦ੍ਰ (ਐਬ) ਜਾਚਦਾ (ਅੰਦਾਜ਼ਾ ਲਾਉਂਦਾ) ਰਹਿੰਦਾ ਹੈ ਅਤੇ ਇਸ ਤਰ੍ਹਾਂ ਆਪਣਾ ਹੰਕਾਰ ਹੀ ਵਧਾਉਂਦਾ ਹੈ। |
| ੧੧੭. | ੩੮੫ | ੪॥੪॥੫੫॥/੧ | ਪਾਵਤੁਰਲੀਆ ਜੋਬਨਿ ਬਲੀਆ ॥ | ਪਾਵਤੁ ਰਲੀਆ | • ਰਲੀਆ (ਮਨ-ਚਾਹੀ ਮਾਇਕੀ ਮੌਜ) ਪਾਵਤੁ (ਮਾਣਦਾ ਹੋਵੇ), ਜਵਾਨੀ ਕਰਕੇ ਬਲਵਾਨ ਹੋਵੇ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੧੮. | ੩੯੭ | ੪॥੫॥੧੦੭॥ ੨ | **ਸੋਈ ਲਗੈ ਸਚਿ ਜਿਸੁ ਤੂੰ ਦੇਹਿਅਲਾ ॥** | ਦੇਹਿ ਅਲਾ [ਅਲਾ—ਉਚਾਰਣ ਅੱਲਾ ਵਾਂਗ] | • ਹੇ ਅੱਲਾ (ਖ਼ੁਦਾ)! ਉਹੀ ਮਨੁੱਖ ਸੱਚ-ਨਾਮ ਵਿਚ ਲਗਦਾ ਹੈ, ਜਿਸ ਨੂੰ ਤੂੰ (ਗੁਰੂ ਦੁਆਰਾ ਸੱਚ-ਨਾਮ) ਦੇਵੇਂ। |
| ੧੧੯. | ੩੯੯ | ੪॥੧੨॥੧੧੪॥ ੪ | **ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ ॥** | ਬਿਖਲੀ ਪਤਿ | • ਦੁਰਮਤਿ (ਮਤ ਨੂੰ ਵਿਕਾਰੀ ਕਰਨ ਵਾਲਾ) ਮਦੁ (ਮਦਰਾ, ਕਿਸੇ ਕਿਸਮ ਦਾ ਨਸ਼ਾ) ਜੋ ਜੋ ਲੋਕ ਪੀਂਦੇ ਹਨ, ਉਹਨਾਂ ਦੀ ਮਤਿ-ਪਤਿ ਵਿਹੂਲੀ ਅਤੇ ਕਮਲੀ ਹੋ ਜਾਂਦੀ ਹੈ। |
| ੧੨੦. | ੪੦੬ | ੩॥੩॥੧੪੩॥ ੨ | **ਰਾਜਨਭਾਗਨਹੁਕਮਨਸਾਦਨ ॥ ਕਿਛੁ ਕਿਛੁ ਨ ਚਾਹੀ ॥** | ਰਾਜ ਨ ਭਾਗ ਨ ਹੁਕਮ ਨ ਸਾਦਨ | • ਨਾ ਰਾਜ, ਨਾ ਭਾਗ, ਨਾ ਹੁਕਮ (ਹਕੂਮਤ), ਨਾ ਮਾਇਕੀ-ਸੁਆਦ, ਇਹਨਾਂ ਵਿੱਚੋਂ ਕੁਝ ਵੀ ਨਹੀਂ ਚਾਹੁੰਦੀ। |
| ੧੨੧. | ੪੦੭ | ੨॥੧॥੧੫੦॥ ਰਹਾਉ | **ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥** | ਨਵੇਲਾ | • ਓਹੁ ਨੇਹੁ (ਪਿਆਰ) ਨਵੇਲਾ (ਨਵਲ-ਨਵੇਲ, ਭਾਵ, ਸਦਾ ਸਜਰਾ ਰਹਿੰਦਾ) ਹੈ, ਜਿਹੜਾ ਆਪਣੇ ਪ੍ਰਭੂ-ਪ੍ਰੀਤਮ ਨਾਲ ਲਗਾ ਰਹਿੰਦਾ ਹੈ। |
| ੧੨੨. | ੪੦੯ | ੨॥੧॥੧੫੭॥ ੧ | **ਗਹਡਿਓ ਮੂੜ ਨਰਿਹਾਂ ॥ ਅਨਿਨ ਉਪਾਵ ਕਰਿਹਾਂ ॥** | ਅਨਿਨ | • ਹੋਰ ਹੋਰ ਕਿਸਮ ਦੇ ਅਨੇਕ ਉਪਾਵ ਕਰ ਕਰ ਕੇ ਮੂਰਖ ਮਨੁੱਖ ਫਾਥਾ ਪਿਆ ਹੈ। [ਨੋਟ: ਕਈ ਬੀੜਾਂ ਵਿਚ ਪਾਠ 'ਅਨਿਕ' ਹੈ—*ਸਬਦਾਰਥ*, ਪੰਨਾ ੪੦੯, ਨੋਟ ੧੭] |
| ੧੨੩. | ੪੧੧ | ੮॥੧॥ ੩ | **ਸੁਭਰ ਸਰਵਰਿ ਮੈਲੁਨ ਧੋਵੈ ॥** | ਮੈਲੁ ਨ | • ਜੇ ਸੁਭਰ (ਨਕਾ-ਨਕ ਭਰੇ ਨਾਮ-ਜਲ ਦੇ) ਸਰੋਵਰ ਵਿਚ ਆਪਣੇ ਆਪ ਨੂੰ ਧੋਵੇ, ਤਾਂ ਫਿਰ ਮੈਲ ਨ ਰਹੇ। [ਤੁਕ ਦਾ ਅਰਥ ਅਨਵੈ ਕਰ ਕੇ] |
| ੧੨੪. | ੪੧੬ | ੮॥੯॥ ੫ | **ਆਦਿ ਪੁਰਖ ਗੁਰ ਦਰਸਨ ਦੇਖਹਿ ॥** | ਦਰਸ ਨ | • ਆਦਿ-ਪੁਰਖ ਦੇ ਪ੍ਰਤੱਖ ਸਰੂਪ 'ਗੁਰੂ' ਦੇ ਦਰਸ਼ਨ ਨਹੀਂ ਦੇਖਦੇ। |

| | | | | | |
|---|---|---|---|---|---|
| ੧੨੫. | ੪੧੭ | ੭॥੧੨॥/੧ | ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥ | ਗਾਡੇਰੜਿ | • ਗਾਡੇਰੜਿ (ਭੇਡ ਦੀ ਉਨ, ਭਾਵ, ਪਸ਼ਮੀਨੇ) ਦੇ ਤਲਵਾਰ-ਗਾਤਰੇ ਕਿਥੇ ਗਏ ? ਲਾਲ ਵਰਦੀ ਕਿਥੇ ਗਈ ? |
| ੧੨੬. | ੪੧੮ | ੧੦॥੧੩॥/੭ | ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁਪਰਾਵਹੁ ॥ | ਤਤੁ ਪਰਾਵਹੁ | • ਅਵਗਣਾਂ ਨੂੰ ਛੱਡ ਦਿਓ, ਗੁਣ ਧਾਰਨ ਕਰੋ, ਇਸ ਤਰ੍ਹਾਂ ਤਤ-ਸਤਿ-ਬ੍ਰਹਮ ਨੂੰ ਪ੍ਰਾਪਤ ਕਰ ਲਵੋਗੇ। |
| ੧੨੭. | ੪੨੦ | ੯॥੧੬॥/੫ | ਹੁਕਮੇ ਹੀ ਸਿਰਿ ਮਾਰ ਬੰਦਿਰਬਾਣੀਐ ॥ | ਬੰਦਿ ਰਬਾਣੀਐ | • ਪ੍ਰਭੂ-ਹੁਕਮ ਅਨੁਸਾਰ ਹੀ (ਹੁਕਮ ਨਾ ਮੰਨਣ ਵਾਲਿਆਂ ਦੇ) ਸਿਰ 'ਤੇ ਮਾਰ ਪੈਂਦੀ ਹੈ, ਰੱਬ ਦੀ (ਆਵਾ-ਗਵਨ ਰੂਪੀ) ਕੈਦ ਵਿਚ ਪਾਏ ਜਾਂਦੇ ਹਨ। |
| ੧੨੮. | ੪੨੦ | ੮॥੧੭॥/੪ | ਪਥਰ ਕੀ ਬੇੜੀ ਜੇ ਚੜੈ ਭਰਨਾਲਿ ਬੁਡਾਵੈ ॥ | ਭਰਨਾਲਿ | • ਜੇਕਰ ਮਨੁੱਖ ਪੱਥਰ ਦੀ ਬੇੜੀ ਉੱਤੇ ਸਵਾਰ ਹੋਵੇ, ਤਾਂ ਉਹ ਅਵੱਸ਼ ਹੀ ਭਰਨਾਲਿ (ਸਮੁੰਦਰ ਵਿਚ) ਡੁੱਬ ਮਰਦਾ ਹੈ। |
| ੧੨੯. | ੪੩੩ | ੩੫॥੧॥/੧੯ | ਨਾਤਰਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥ | ਨਾ ਤਰ / ਨਾ ਤੁਲਹਾ | • ਸਾਡੇ ਪਾਸ ਨਾ ਕੋਈ ਤਰ (ਬੇੜੀ) ਹੈ, ਨਾ ਤੁਲਹਾ, ਅਸੀਂ (ਸੰਸਾਰ-ਸਮੁੰਦਰ ਵਿਚ) ਡੁੱਬ ਰਹੇ ਹਾਂ, ਹੇ ਤਾਰਨਹਾਰ ਪ੍ਰਭੂ ! ਸਾਨੂੰ ਤਾਰ ਲੈ। |
| ੧੩੦. | ੪੪੫ | ੪॥੪॥੧੧॥/੨ | ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥ | ਬਿਸਲੋਧੁ | • ਮਨ ਵਿਚ, ਹਿਰਦੇ ਵਿਚ ਕ੍ਰੋਧ, ਜੋ ਮਾਨੋ ਬਿਸਲੋਧ (ਇਕ ਅਤੀ ਵਿਹੁਲਾ ਅਨਸਰ) ਹੋਣ ਕਾਰਨ ਰਾਜੇ ਇਕ ਦੂਜੇ ਵਿਰੁੱਧ ਧਾਵੇ ਕਰਦੇ ਹਨ, ਇੰਜ ਲੜ ਲੜ ਕੇ ਕ੍ਰੋਧੀ ਰਾਜਿਆਂ ਨੇ ਬਹੁਤ ਦੁੱਖ ਪਾਇਆ। |
| ੧੩੧. | ੪੫੨ | ੧੪॥੨੧॥/੬ | ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁਸਾ ॥ | ਲੇਖੁ, ਸਾ | • ਹੇ ਮੇਰੇ ਪਿਆਰੇ ! ਜਿਵੇਂ ਧੁਰੋਂ ਮੱਥੇ ਉੱਤੇ ਲੇਖ ਲਿਖਿਆ ਹੋਇਆ ਸਾ (ਸੀ), (ਗੁਰੂ ਰਾਮਦਾਸ ਜੀ ਦੇ ਰੂਪ ਵਿਚ ਜੋਤੀ-ਸਰੂਪ) ਗੁਰੂ ਨਾਨਕ ਪ੍ਰਾਪਤ ਹੋ ਗਿਆ ਹੈ। |
| ੧੩੨. | ੪੫੭ | ੪॥੪॥੭॥/੧ | ਪ੍ਰਾਨਪਤਿ ਗਤਿ ਮਤਿ ਜਾਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥ | ਜਾ ਤੇ | • ਜੋ ਵਾਹਿਗੁਰੂ ਸਭਨਾਂ ਜੀਵਾਂ ਦਾ ਪ੍ਰਾਨਪਤਿ (ਪ੍ਰਾਣਾਂ ਦਾ ਮਾਲਕ) ਹੈ, ਜਾ ਤੇ (ਜਿਸ ਤੋਂ) ਹਰੇਕ ਜੀਵ ਨੂੰ ਉੱਚੀ ਆਤਮਿਕ ਅਵਸਥਾ ਅਤੇ ਅਧਿਆਤਮਕ ਮਤਿ-ਸੁਮਤਿ ਮਿਲਦੀ ਹੈ, ਉਹ ਪ੍ਰੀਤਮ ਅਤੇ ਉਸ ਪਿਆਰੇ-ਪਤੀ ਦੀ ਪ੍ਰੀਤਿ ਹੀ ਸੰਤ-ਜਨਾਂ ਨੂੰ ਭਾਉਂਦੀ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੩੩. | ੪੫੮ | ੪॥੫॥੮॥<br>੩ | ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ॥ | ਸੋਨ | • ਸੋਨਾ ਆਦਿਕ (ਧਨ ਪਦਾਰਥ ਅਤੇ) ਮਾਇਕੀ ਭੋਗਾਂ ਨੂੰ ਮਿੱਠੇ ਜਾਣ ਕੇ ਇਹਨਾਂ ਨਾਲ ਚਿੰਬੜਿਆ ਰਿਹਾ। |
| ੧੩੪. | ੪੫੮ | ੪॥੫॥੮॥<br>੩ | ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ॥ | ਹੋਨ | • ਹੇ ਜੀਵਾਂ ਦੀ ਹਰ ਪ੍ਰਕਾਰੀ ਰਖਿਆ ਕਰਨ ਵਾਲੇ ਪਿਆਰੇ ਪ੍ਰਭੂ! ਮੈਥੋਂ (ਸੰਸਾਰ-ਸਮੁੰਦਰ ਤੋਂ ਤਰਨ ਲਈ) ਨਾ ਕੁਝ ਹੋਇਆ ਹੈ ਅਤੇ ਨਾ ਹੀ ਅੱਗੇ ਨੂੰ ਕੁਝ ਹੋਣ ਵਾਲਾ ਹੈ। |
| ੧੩੫. | ੪੬੨ | ੪॥੧॥੧੪॥<br>੩ | ਅਲੀਅਲ ਗੁੰਜਾਤ, ਅਲੀਅਲ ਗੁੰਜਾਤ ਹੇ, ਮਕਰੰਦ ਰਸ ਬਾਸਨ ਮਾਤ ਹੇ, ਪ੍ਰੀਤਿ ਕਮਲ ਬੰਧਾਵਤ ਆਪ॥ | ਅਲੀਅਲ | • ਕਮਲ-ਫੁਲਾਂ ਦੇ ਮਕਰੰਦ ਰਸ (ਪ੍ਰਾਗ) ਅਤੇ ਵਾਸ਼ਨਾ ਉੱਤੇ ਮਸਤ ਹੋਏ ਹੋਏ ਭੌਰੇ ਗੁੰਜਾਰਾਂ ਪਾਉਂਦੇ ਹਨ ਅਤੇ ਕਮਲ ਦੀ ਪ੍ਰੀਤਿ ਵਿਚ ਮਸਤ ਹੋਏ ਹੋਏ ਆਪਣੇ ਆਪ ਨੂੰ ਕਮਲ-ਪੰਖੜੀਆਂ ਵਿਚ ਬੰਨ੍ਹਾਅ ਲੈਂਦੇ ਹਨ। |
| ੧੩੬. | ੪੬੩ | ਪਉੜੀ ੨<br>ਸਲੋਕ ੧ | ਜੋ ਮਰਿ ਜੰਮੇ ਸੁ ਕਚੁਨਿਕਚੁ॥ | ਕਚੁ ਨਿਕਚੁ | • ਜਿਹੜਾ ਮਨੁੱਖ ('ਸੱਚ' ਨੂੰ ਛੱਡ ਕੇ) 'ਕਚੁ' ਵਿਹਾਝਦਾ ਹੈ, ਉਹ ਕੱਚਾ ਹੈ, ਨਿਰੋਲ ਕੱਚਾ ਹੈ ਅਤੇ ਬਾਰ ਬਾਰ ਮਰਦਾ ਜੰਮਦਾ ਰਹਿੰਦਾ ਹੈ। |
| ੧੩੭. | ੪੬੪ | ਪਉੜੀ<br>੩ | ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥ | ਭਸਮੜਿ | • [ਸੰਧੀ ਭਸਮ + ਮੜਿ] ਮਾਇਕੀ ਪਦਾਰਥਾਂ ਦੇ ਭੋਗਾਂ ਵਿਚ ਖੱਚਤ ਹੋ ਕੇ ਜੀਵ ਵਾਸਤਵ ਵਿਚ ਆਪਣੇ ਆਪ ਨੂੰ ਹੀ ਭੋਗ ਕੇ (ਭਾਵ, ਆਪਣੀ ਸਤਿਆ ਖੀਣ ਕਰ ਕੇ) ਅੰਤ ਨੂੰ ਸੁਆਹ ਦੀ ਢੇਰੀ ਹੋ ਗਿਆ ਅਤੇ ਇਸ ਦਾ ਜੀਵਾਤਮਾ ਉਡਾਰੀ ਮਾਰ ਗਿਆ। |
| ੧੩੮. | ੪੬੪ | ਪਉੜੀ ੪<br>ਸਲੋਕ ਪਹਿਲਾ | ਭੈ ਵਿਚਿ ਪਵਣੁ ਵਹੈ ਸਦਵਾਉ॥ | ਸਦਵਾਉ | • ਸਦਾ ਵਹਾਉ ਵਿਚ ਰਹਿਣ ਵਾਲਾ ਪਉਣੁ (ਵਾਹਿਗੁਰੂ ਦੇ) ਭਉ ਵਿਚ ਹੀ ਵਗਦਾ ਹੈ। |

| | | | | | |
|---|---|---|---|---|---|
| ੧੩੯. | ੪੬੭ | ਪਉੜੀ ੯ ਸਲੋਕ ਦੂਜਾ | ਪਗਉਪੇਤਾਣਾ ॥ ਅਪਣਾ ਕੀਆ ਕਮਾਣਾ ॥ | ਪਗ ਉਪੇਤਾਣਾ | • ਪਗ (ਪੈਰੋਂ) ਉਪੇਤਾਣਾ (ਜੁੱਤੀ ਤੋਂ ਬਗ਼ੈਰ, ਭਾਵ, ਪੈਰੋਂ ਨੰਗਾ) ਫਿਰਦਾ ਰਿਹਾ। ਜੀਵਨ ਵਿਚ ਆਪਣਾ ਕੀਤਾ ਹੋਇਆ (ਕਰਮ-ਕਾਂਡ) ਹੀ ਕਮਾਇਆ (ਖਟਿਆ)। |
| ੧੪੦. | ੪੬੮ | ਪਉੜੀ ੯ | ਹਉ ਢਾਢੀਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥ | ਢਾਢੀ ਕਾ | • [ਅਰਥ ਕਰਨ ਲਈ ਤੁਕ ਦਾ ਅਨਵੈ—ਹਉ ਨੀਚ ਜਾਤਿ ਕਾ ਢਾਢੀ—] (ਹੇ ਪ੍ਰਭੂ !) ਮੈਂ ਨੀਵੀਂ ਜਾਤਿ ਵਾਲਾ ਆਪ ਜੀ ਦਾ ਢਾਢੀ ਹਾਂ, ਹੋਰ (ਮੂਲ ਨਾ ਬੁਝਣ ਵਾਲੇ ਅਤੇ ਅਣਹੋਂਦਾ ਆਪਾ ਜਣਾਉਣ ਵਾਲੇ) ਆਪਣੇ ਆਪ ਨੂੰ ਉਤਮ-ਜਾਤੀਏ ਪਏ ਅਖਵਾਉਂਦੇ ਹਨ। |
| ੧੪੧. | ੪੬੯ | ਪਉੜੀ ੧੩ ਸਲੋਕ ਤੀਜਾ | ਏਕ ਕ੍ਰਿਸਨੰ ਸਰਬਦੇਵਾ ਦੇਵਦੇਵਾਤਆਤਮਾ ॥ | ਸਰਬ ਦੇਵਾ ਦੇਵ ਦੇਵਾ ਤ ਆਤਮਾ | • ਕ੍ਰਿਸਨ (ਅਕਰਖਣ ਦਾ ਮੂਲ-ਕੇਂਦਰ) ਕੇਵਲ ਬ੍ਰਹਮ ਹੈ, ਜੋ ਸਰਬ (ਸਾਰੀ ਪਰਕਿਰਤੀ) ਨੂੰ ਪ੍ਰਕਾਸ਼ ਦੇਣ ਵਾਲਾ ਹੈ, ਉਹ ਦੇਵਾ-ਦੇਵ (ਸਾਰੇ ਦੇਵੀ-ਦੇਵਤਿਆਂ ਦਾ ਸ਼੍ਰੋਮਣੀ ਦੇਵ) ਹੈ ਅਤੇ ਆਤਮਾ (ਸਾਰੇ ਆਤਮਾਵਾਂ ਦਾ ਮੂਲ-ਸ੍ਰੋਤ) ਹੈ। |
| ੧੪੨. | ੪੭੬ | ੪॥੪॥ ੨ | ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥ | ਅਉਹੇਰੀ | • ਸਾਰੇ ਜੀਵ-ਜੰਤੂਆਂ ਵਿਚ ਇਸ ਨੱਕ-ਕਟੀ (ਮਾਇਆ) ਦਾ ਵਾਸਾ ਹੈ, ਸਾਰਿਆਂ ਨੂੰ ਮਾਰ ਕੇ ਅਪਮਾਨਤ ਕਰਨ ਵਾਲੀ ਹੈ। |
| ੧੪੩. | ੪੭੬ | ੪॥੪॥ ਰਹਾਉ | ਨਕਟੀ ਕੋ ਠਨਗਨੁ ਬਾਡਾਡੂੰ ॥ | ਬਾਡਾਡੂੰ [ਮਰਾਠੀ ਵਾਟਾਡੋ—ਰਾਹ ਦਿਖਾਉਣ ਵਾਲਾ] | • ਨੱਕ-ਕਟੀ ਮਾਇਆ ਦਾ, ਉਸ ਵੱਲ ਜਾਣ ਦਾ ਰਾਹ ਵਿਖਾਉਣ ਵਾਲਾ ਵਾਜਾ ਠਨਗਨੁ ਠਨਗਨੁ ਵੱਜ ਰਿਹਾ ਹੈ। |
| ੧੪੪. | ੪੭੬ | ੪॥੫॥ ਰਹਾਉ | ਤਾ ਤੇ ਸੇਵੀਅਲੇ ਰਾਮਨਾ ॥ | ਰਾਮਨਾ | • ਤਾ ਤੇ (ਇਸ ਲਈ) ਰਾਮਨਾ (ਰਾਮ ਦਾ ਨਾਮ) ਸੇਵਨ (ਸਿਮਰਨ) ਕਰਨਾ ਚਾਹੀਏ। |
| ੧੪੫. | ੪੭੭ | ੪॥੬॥ ਰਹਾਉ | ਰਾਜਾ ਰਾਮ ਕਕਰੀਆਬਰੇ ਪਕਾਏ ॥ | ਕਕਰੀਆਬਰੇ (ਵਿਚਕਾਰਲੇ 'ਆ' ਦੀ ਧੁਨੀ ਦਾ ਉਚਾਰਣ ਨਾਸਕੀ) | • [ਸੰਧੀ ਕਕਰੀਆ + ਆਬਰੇ] ਰਾਮ ਰਾਜੇ ਦੀ ਕੇਹੀ ਅਸਚਰਜ ਲੀਲ੍ਹਾ ਹੈ, ਉਸ ਨੇ ਅਕ ਦੀਆਂ ਕਕਰੀਆਂ ਤੋਂ ਅੰਬ ਪਕਾ ਦਿੱਤੇ ਹਨ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੪੬. | ੪੭੯ | ਪ॥੨॥੧੫॥ ਰਹਾਉ | ਸਾਇਰੁ ਸੋਖਿ ਭੁਜੰਬਲਇਓ ॥ | ਭੁਜੰ ਬਲਇਓ | • ਸਰੀਰ ਰੂਪ ਸਮੁੰਦਰ ਮਾਨੋ ਸੁੱਕ ਗਿਆ, ਭੁਜਾਂ (ਬਾਹਵਾਂ) ਦਾ ਬਲ ਬਲਇਓ (ਪਲਾਇਣ ਕਰ ਗਿਆ)। [ਬਲਇਓ ਦੀ ਸੰਧੀ 'ਬਲ-ਬਲਇਓ', ਭਾਵ, ਭੁਜਾਂ ਦਾ ਬਲ ਜਾਂਦਾ ਰਿਹਾ] |
| ੧੪੭. | ੪੮੦ | ਪ॥੪॥੧੭॥ ੧ | ਹਮ ਮਸਕੀਨ ਖੁਦਾਈ ਬੰਦੇ ਤੁਮਰਾਜਸੁ ਮਨਿ ਭਾਵੈ ॥ | ਤੁਮ ਰਾਜਸੁ | • ਹੇ ਕਾਜ਼ੀ! ਅਸੀਂ ਖ਼ੁਦਾ ਦੇ ਆਜਿਜ਼ ਬੰਦੇ ਹਾਂ, ਤੁਹਾਨੂੰ ਆਪਣੇ ਮਨ ਵਿਚ ਰਾਜਸੀ ਠਾਠ-ਬਾਠ ਭਾਉਂਦਾ ਹੈ। |
| ੧੪੮. | ੪੮੦ | ਪ॥ਪ॥੧੮॥ ੪ | ਥਾਕੇ ਪੰਚ ਦੂਤ ਸਭ ਤਸਕਰ ਆਪਆਪਣੈਭ੍ਰਮਤੇ ॥ | ਆਪ ਆਪਣੈ ਭ੍ਰਮਤੇ | • ਸਾਰੇ ਦੈਵੀ ਗੁਣਾਂ ਨੂੰ ਚੁਰਾਉਣ ਵਾਲੇ ਤਸਕਰ, ਭਾਵ ਵਿਕਾਰ ਅਤੇ ਕਾਮਾਦਿਕ ਪੰਜੇ ਦੂਤ ਆਪੋ ਆਪਣੇ ਸ਼ਿਕਾਰ ਲਈ (ਚਸਕੇ ਦਾ ਚੋਗਾ ਖਿਲਾਰਦੇ) ਭਟਕਦੇ ਹੋਏ ਹੁਣ ਹਾਰ-ਹੁੱਟ ਗਏ ਹਨ। |
| ੧੪੯. | ੪੮੦ | ਪ॥ਪ॥੧੮॥ ੪ | ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥ | ਥਾਕਾ ਥਾਕਾ | • ਜਿਸ (ਮਨ) ਦਾ ਤੇਜ ਅਤੇ ਸੂਤੁ (ਆਸਰਾ) ਲੈ ਕੇ (ਕਾਮਾਦਿਕ ਪੰਜੇ ਦੂਤ) ਵਿਚਰਦੇ ਸਨ, ਉਹ ਮਨ-ਹਾਥੀ (ਵਿਕਾਰਾਂ ਵੱਲੋਂ ਨਿਰੰਤਰ ਦਿੱਤੇ ਗਏ ਚਸਕੇ ਦੇ ਝਾਂਸੇ ਅਧੀਨ ਆਪਣੀ ਸਤਿਆ ਲੁਟਾ ਲੁਟਾ ਕੇ) ਥਕ ਗਿਆ ਅਤੇ (ਵਿਕਾਰਾਂ ਦੀ ਧੀਂਗਾ-ਮਸਤੀ ਕਾਰਨ) ਹਿਰਦਾ ਵੀ ਥਕ (ਹਾਰ-ਹੁੱਟ) ਗਿਆ। |
| ੧੫੦. | ੪੮੦ | ੪॥੬॥੧੯॥ ੩ | ਸੂਪਨੀ ਜੀਤੀ ਕਹਾ ਕਰੈ ਜਮਰਾ ॥ | ਜਮਰਾ | • ਸੂਪਨੀ (ਮਾਇਆ-ਸੱਪਣੀ) ਜਦ (ਸਤਿਗੁਰੂ ਦੀ ਮਿਹਰ ਸਦਕਾ) ਜਿੱਤ ਲਈ ਗਈ, ਤਾਂ ਫਿਰ ਜਮ ਵਿਚਾਰਾ ਕੀ ਕਰ ਸਕਦਾ ਹੈ? |
| ੧੫੧. | ੪੮੧ | ਪ॥੯॥੨੨॥ ੧ | ਪਹਿਲਾ ਪੂਤੁ ਪਿਛੈਰੀ ਮਾਈ ॥ [ਪਹਿਲਾ—ਅੰਤਲੇ ਸੂਰ ਦਾ ਉਚਾਰਣ ਨਾਸਕੀ] | ਪਿਛੈਰੀ | • ਪੂਤ (ਰਾਮ ਕੀ ਅੰਸ ਹੋਣ ਦੇ ਨਾਤੇ, ਜੀਵਾਤਮ-ਪੁੱਤਰ) ਪਹਿਲਾਂ ਹੋਂਦ ਵਿਚ ਆਇਆ, ਮਾਂ (ਮਾਇਆ) ਦੀ ਹੋਂਦ ਪਿਛਲੇਰੀ, ਭਾਵ ਪਿਛੋਂ ਦੀ ਹੈ। |

| | | | | | |
|---|---|---|---|---|---|
| ੧੫੨. | ੪੮੧ | ੫॥੯॥੨੨॥ / ੩ | ਤਲੈ ਰੇਬੈਸਾ ਊਪਰਿ ਸੂਲਾ ॥ | ਰੇਬੈਸਾ | • ਸੰਸਾਰ-ਬ੍ਰਿਛਾ ਦਾ ਰੇਬੈਸਾ (ਫਲਦਾਰ ਗੁੱਛਾ) ਥੱਲੜੇ ਪਾਸੇ ਹੈ ਅਤੇ ਸੂਲਾ (ਮੂਲ-ਰੂਪ ਬ੍ਰਹਮ) ਉਪਰਲੇ ਪਾਸੇ ਹੈ। (ਨੋਟ: ਵਧੇਰੇ ਵਿਚਾਰ ਦੀ ਲੋੜ ਹੈ।) |
| ੧੫੩. | ੪੮੨ | ੩॥੨॥੨੪॥ / ੧ | ਤਨੁ ਰੈਨੀ, ਮਨੁ ਪੁਨਰਪਿ ਕਰਿ ਹਉ ਪਾਚਉ ਤਤ ਬਰਾਤੀ ॥ | ਪੁਨ ਰਪਿ | • ਤਨ (ਸਰੀਰ ਨੂੰ) ਰੈਨੀ (ਮੱਟੀ) ਬਣਾ ਕੇ ਉਸ ਵਿਚ ਆਪਣੇ ਮਨ ਨੂੰ ਪੁਨ ਰਪਿ (ਬਾਰ ਬਾਰ ਨਾਮ-ਰੰਗ ਨਾਲ) ਰੰਗਦੀ ਹਾਂ (ਰਾਮ ਰਾਇ ਲਾੜੇ ਨਾਲ) ਪੰਜੇ ਤੱਤ (ਭਾਵ, ਇਹਨਾਂ ਦੇ ਅੰਤ੍ਰੀਵ ਗੁਣ) ਬਰਾਤੀ ਹੋ ਕੇ (ਮੈਨੂੰ ਵਿਆਹੁਣ ਲਈ) ਆਏ ਹਨ। |
| ੧੫੪. | ੪੮੨ | ੩॥੨॥੨੪॥ / ੩ | ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥ | ਉਜਾਨਾਂ | • (ਇਸ ਆਦਰਸ਼ਕ ਪਰਮਾਰਥ-ਵਿਆਹ ਦੀ) ਅਸਚਰਜ ਲੀਲ੍ਹਾ ਵੇਖਣ ਲਈ ਸ੍ਰੇਸ਼ਟ ਪੁਰਸ਼ ਅਤੇ ਮੁਨੀਸ਼ਰ ਲੋਕ ਆਏ ਹਨ। ਇਹ ਹੀ ਵਾਸਤਕ ਵਿਚ ਤੇਤੀ ਕ੍ਰੋੜ ਉਜਾਨਾਂ (ਵਿਮਾਨਾਂ ਦੇ ਅਸਵਾਰ, ਭਾਵ, ਦੇਵਤੇ) ਹਨ। |
| ੧੫੫. | ੪੮੬ | ੪॥੨॥ / ੩ | ਜਣੀ ਲਖਾਵਹੁ ਅਸੰਤ ਪਾਪੀਸਣਿ ॥ | ਪਾਪੀਸਣਿ | • [ਸੰਧੀ ਪਾਪ + ਈਸਣਿ—ਜਿਨ੍ਹਾਂ ਨੇ ਪਾਪ ਨੂੰ ਆਪਣਾ ਸੁਆਮੀ ਬਣਾਇਆ ਹੋਇਆ ਹੈ] ਅਸੰਤ (ਖੋਟੇ ਪੁਰਸ਼) ਅਤੇ ਪਾਪੀਸਣਿ (ਅਜਿਹੇ ਪੁਰਸ਼, ਜਿਨ੍ਹਾਂ ਨੇ ਪਾਪ ਨੂੰ ਆਪਣਾ ਸੁਆਮੀ ਬਣਾਇਆ ਹੋਇਆ ਹੈ) ਨਾਲ ਮੇਰੀ ਕਦੀ ਵੀ ਜਾਣ-ਪਛਾਣ ਨਾ ਕਰਾਵੋ। |
| ੧੫੬. | ੫੦੩ | ੮॥੧॥ / ੨ | ਤ੍ਰਿਹਦਸਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥ | ਤ੍ਰਿਹ ਦਸ ਮਾਲ | • 'ਨਾਨਕ'—ਜੋ ਮਨੁੱਖ ਤ੍ਰਿਹ (ਹਾਨੀ ਕਰਨ ਵਾਲੇ) ਦਸ (ਸੰ: ਦਸਯ—ਚੋਰਾਂ ਤੋਂ) ਆਪਣੀ ਦੈਵੀ-ਸੰਪਤੀ ਬਚਾਅ ਕੇ ਰਖੇ, ਉਹ (ਹੀ) ਮੋਖ ਮੁਕਤਿ ਪ੍ਰਾਪਤ ਕਰ ਸਕਦਾ ਹੈ। |
| ੧੫੭. | ੫੦੩ | ੮॥੧॥ / ੨ | ਸਹਜ ਭਾਇ ਜਾਇਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥ | ਜਾਇਤੇ | • ਨਾਨਕ—ਮੁਹਰ-ਛਾਪ, ਜੋ ਮਨੁੱਖ ਪਾਰਬ੍ਰਹਮ ਦੀ ਲਿਵ ਲਾ ਕੇ ਗਿਆਨ-ਜਾਗ੍ਰਤਾ ਵਿਚ ਜਾਗ ਉਠਦੇ ਹਨ, ਉਹ ਸਹਿਜੇ ਹੀ ਸਹਿਜ ਵਿਚ ਜਾ ਅਪੜਦੇ ਹਨ (ਜਿਥੇ ਉਹਨਾਂ ਵਿਚ ਬ੍ਰਹਮ-ਤਰੋਵਰ ਉਤਪੰਨ ਹੋ ਜਾਂਦਾ ਹੈ)। |

| ੧ | ੨ | ੩ | ੪ | ੫ | ੬ |
|---|---|---|---|---|---|
| ੧੫੮. | ੫੦੩ | ੮॥੧॥ ੮ | ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ॥ | ਜੁਆਇਆ | • ਮਹਾਂ-ਗੰਭੀਰ, ਬ੍ਰਹਮ-ਤਰੋਵਰ ਦੇ ਪਤੇ (ਭਾਵ ਇਸ ਦਾ ਵਿਸਥਾਰ) ਪਾਤਾਲ ਤਕ ਹੈ, ਇਸ ਤਰ੍ਹਾਂ ਉਹ ਸਭਨਾਂ ਜੀਵ-ਜੰਤੂਆਂ ਨਾਲ ਜੁੜਿਆ ਹੋਇਆ (ਵਿਆਪਕ) ਹੈ। [ਨੋਟ: ਵਧੇਰੇ ਵਿਚਾਰ ਦੀ ਲੋੜ ਹੈ।] |
| ੧੫੯. | ੫੦੭ | ੮॥੧॥੭॥ ੮ | ਰਸਨਿਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ ॥ | ਰਸਨਿ ਰਸਨਿ | • (ਭਗਤ-ਜਨ) ਰਸਨਿ [(ਰਸਨੀ ਦਾ ਰੂਪਾਂਤਰ) ਆਪਣੀ ਰਸਨਾ ਦੁਆਰਾ] ਰਸਨਿ (ਰਸਨੀਯ, ਭਾਵ, ਰਸਨ-ਜੋਗ) ਹਰੀ ਦੇ ਗੁਣ ਰਸ ਲੈ ਲੈ ਕੇ ਗਾਉਂਦੇ ਹਨ, ਜਿਸ ਕਰਕੇ ਉਹਨਾਂ ਦੀ ਰਸਨਾ ਸਦਾ ਹਰਿ-ਰਸ ਨੂੰ ਧਾਰਨ ਕਰਨ ਵਾਲੀ (ਰਸ-ਪੂਰਤ) ਬਣੀ ਰਹਿੰਦੀ ਹੈ। |
| ੧੬੦. | ੫੦੯ | ਪਉੜੀ ੨ ਸਲੋਕ ੧ | ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥ | ਅਉਹਾਣੀ | • ਉਹ (ਵਾਹਿਗੁਰੂ) ਕਦੇ ਅਉਹਾਣੀ (ਨਾਸ਼ ਹੋਣ ਵਾਲਾ) ਨਹੀਂ, ਨਾ ਆਉਂਦਾ, ਭਾਵ, ਜੰਮਦਾ ਹੈ, ਨਾ ਜਾਇ (ਜਾਂਦਾ, ਭਾਵ, ਮਰਦਾ) ਹੈ। |
| ੧੬੧. | ੫੦੯ | ਪਉੜੀ/੨ ਸਲੋਕ ੨ | ਕਥਨੀ ਬਦਨੀ ਕਰਤਾ ਫਿਰੈ, ਹੁਕਮੈ ਮੂਲਿ ਨ ਬੁਝਈ, ਅੰਧਾ ਕਚੁਨਿਕਚੁ ॥ | ਕਚੁ ਨਿਕਚੁ | • ਅਗਿਆਨੀ ਮਨੁੱਖ ਮੂੰਹ ਨਾਲ ਬਥੇਰੀ ਚਰਚਾ ਕਰਦਾ ਫਿਰਦਾ ਹੈ, ਪਰ ਵਾਹਿਗੁਰੂ ਦੇ ਹੁਕਮ ਨੂੰ ਬਿਲਕੁਲ ਨਹੀਂ ਬੁਝਦਾ, ਉਹ ਕੱਚਾ ਹੈ, ਨਿਰੋਲ ਕੱਚਾ ਹੈ। |
| ੧੬੨. | ੫੧੯ | ਪਉੜੀ ੭ ਸਲੋਕ ੧ | ਨਾਨਕ ਲਹਰੀ ਲਖ ਸੈਆਨ ਡੁਬਣ ਦੇਇ ਨ ਮਾ ਪਿਰੀ ॥ | ਸੈ ਆਨ | • 'ਨਾਨਕ'—(ਭਵ-ਸਾਗਰ ਅੰਦਰ) ਆਨ (ਦ੍ਵੈਤਾ-ਭਾਵ ਦੀਆਂ) ਭਾਵੇਂ ਸੈਂਕੜੇ, ਬਲਕਿ ਲੱਖਾਂ ਲਹਿਰਾਂ ਵਗਦੀਆਂ ਹੋਣ, ਮੇਰਾ ਪਿਆਰਾ (ਪ੍ਰਭੂ ਆਪਣੇ ਪ੍ਰੀਤਵਾਨਾਂ ਨੂੰ) ਡੁੱਬਣ ਨਹੀਂ ਦਿੰਦਾ। |

| | | | | | |
|---|---|---|---|---|---|
| ੧੬੩. | ੫੨੫ | ਪ॥੧॥ / ਰਹਾਉ | ਅਵਰੁਨ ਫੂਲ ਅਨੂਪੁਨ ਪਾਵਉ ॥ | { ਅਵਰੁ ਨ<br>{ ਅਨੂਪੁ ਨ | • ਸੰਸਾਰ ਉੱਤੇ ਹੋਰ ਕੋਈ ਸੁੱਚਾ-ਫੂਲ ਹੈ ਹੀ ਨਹੀਂ (ਨਾ ਹੀ ਕੋਈ ਸੁੱਚਾ ਪਦਾਰਥ ਹੈ) ਸੋ, [ਇਹਨਾਂ ਜੂਠੇ ਪਦਾਰਥਾਂ ਅਥਵਾ ਫੂਲਾਂ ਨਾਲ ਕਰਮ-ਕਾਂਡੀ ਪੂਜਾ ਕਰ ਕੇ] ਮੈਂ ਅਨੂਪ-ਬੀਠੁਲ ਨੂੰ ਪ੍ਰਾਪਤ ਨਹੀਂ ਕਰ ਸਕਦਾ। |
| ੧੬੪. | ੫੨੬ | ਪ॥੧॥ / ੧ | ਪਰਮਾਦਿਪੁਰਖਮਨੋਪਿਮੰ<br>ਸਤਿ ਆਦਿ ਭਾਵ ਰਤੰ ॥ | (ੳ) ਪਰਮਾਦਿ<br>[ਸੰਧੀ ਪਰਮ+ਆਦਿ]<br>(ਅ) ਪੁਰਖਮਨੋਪਿਮੰ<br>[ਸੰਧੀ ਪੁਰਖੰ+ਅਨੋਪਿਮੰ] | • ਪਰਮ ਪੁਰਖ (ਵਾਹਿਗੁਰੂ) ਆਦਿ (ਸਭਨਾਂ ਦਾ ਮੁੱਢ-ਮੂਲ) ਹੈ, ਅਨੋਪਿਮੰ (ਉਪਮਾ ਤੋਂ ਰਹਿਤ) ਹੈ, ਭਾਵ, ਬੇ-ਮਿਸਾਲ ਹੈ। ਉਸ ਦੇ ਆਦਿਲੇ ਸਤਿ-ਸਰੂਪ ਵਿਚ ਪ੍ਰੀਤ ਪਾ। |
| ੧੬੫. | ੫੨੬ | ਪ॥੧॥ / ਰਹਾਉ | ਕੇਵਲ ਰਾਮ ਨਾਮ ਮਨੋਰਮੰ ॥ | ਮਨੋਰਮੰ | • ਕੇਵਲ ਰਾਮ ਨਾਮ ਹੀ ਮਨ ਨੂੰ ਮੋਹਣ ਵਾਲਾ (ਮਨੋਹਰ) ਹੈ। |
| ੧੬੬. | ੫੨੬ | ਪ॥੧॥ / ੧ | ਪਰਮਦ ਭੁਤੰ ਪਰ ਕ੍ਰਿਤਿ ਪਰੰ<br>ਜਦਿਚਿੰਤਿ ਸਰਬ ਗਤੰ ॥ | ਜਦਿ ਚਿੰਤਿ | • [ਸੰਧੀ—ਜਦ + ਅਚਿੰਤਿ] ਅਕਾਲ ਪੁਰਖ ਪਰਮ-ਅਦਭੁਤ ਹੈ, ਪਰਕ੍ਰਿਤੀ (ਮਾਇਆ) ਤੋਂ ਪਰੇ (ਅਲੇਪ) ਹੈ, (ਜਦਿ-ਚਿੰਤਿ) ਜੋ, (ਭਾਵ, ਜਿਸ ਦਾ ਦਿਬ-ਸਰੂਪ) ਸੋਚ-ਮੰਡਲ ਦੀ ਪਕੜ-ਪਹੁੰਚ ਤੋਂ ਪਰੇ ਹੈ, ਅਤੇ ਸਰਬ-ਵਿਆਪੀ ਹੈ। |
| ੧੬੭. | ੫੨੬ | ਪ॥੧॥ / ਰਹਾਉ | ਨ ਦਨੋਤਿ ਜਸਮਰਣੇਨ<br>ਜਨਮ ਜਰਾਧਿ ਮਰਣ ਭਇਅੰ ॥ | ਜਸਮਰਣੇਨ | • [ਸੰਧੀ—ਜਸ + ਸਮਰਣੇਨ] ਜਿਸ ਦਾ ਸਿਮਰਨ ਕਰਨ ਸਦਕਾ, ਜੰਮਣ, ਮਰਨ ਅਤੇ ਬੁਢੇਪਾ ਆਦਿ ਰੋਗਾਂ ਦਾ ਭੈਅ ਪੀੜਿਤ ਨਹੀਂ ਕਰਦਾ। |
| ੧੬੮. | ੫੨੬ | ਪ॥੧॥ / ੨ | ਭਵ ਭੂਤ ਭਾਵ ਸਮਬ੍ਰਿਅੰ<br>ਪਰਮੰ ਪ੍ਰਸੰਨਮਿਦੰ ॥<br>[ਸਮਬ੍ਰਿਅੰ—ਉਚਾਰਣ ਸਮੱਬਇਅੰ] | ਪ੍ਰਸੰਨਮਿਦੰ | • [ਪ੍ਰਸੰਨਮਿਦੰ = ਪ੍ਰਸੰਨੰ + ਇਦੰ]<br>ਇਹ ਵਾਹਿਗੁਰੂ ਭਵ (ਵਰਤਮਾਨ ਸਮੇਂ) ਭੂਤ (ਬੀਤੇ ਕਾਲ) ਵਿਚ ਅਤੇ ਭਾਵ (ਆਉਣ ਵਾਲੇ ਸਮੇਂ) ਵਿਚ ਨਿਰੰਤਰ ਇਕ-ਰਸ ਸਰਬੋਤਮ ਹਸਤੀ ਹੈ ਅਤੇ ਅਨੰਦ-ਸਰੂਪ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੬੯. | ੫੨੬ | ੫॥੧॥ ੩ | ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥ | ਜਦਿ ਬਿਧਿ | • [ਸੰਧੀ ਜਦ + ਅਬਿਧਿ] ਲੋਭ ਆਦਿ ਵਿਕਾਰ ਅਤੇ ਪਰ-ਘਰ ਦੀ ਝਾਕ ਜਦ (ਜੋ) ਅਬਿਧਿ (ਮਰਯਾਦਾ ਦੇ ਉਲਟ) ਆਚਰਣ ਹੈ (ਇਹਨਾਂ ਨੂੰ ਤਿਆਗ ਦੇ)। |
| ੧੭੦. | ੫੨੬ | ੫॥੧॥ ੪ | ਜੋਗੇਨਕਿੰ ਜਗੇਨਕਿੰ ਦਾਨੇਨਕਿੰ ਤਪਸਾ ॥ | ਜੋਗੇਨ ਕਿੰ<br>ਜਗੇਨ ਕਿੰ<br>ਦਾਨੇਨ ਕਿੰ | • ਜੋਗ ਕਰਕੇ ਕੀ ਲਾਭ ? ਜਗ ਕਰਕੇ ਕੀ ਲਾਭ ? ਦਾਨ ਕਰਕੇ ਕੀ ਲਾਭ ? ਤਪੱਸਿਆ ਕਰਕੇ ਕੀ ਲਾਭ ? [ਜਗੇਨ—ਉਚਾਰਣ ਜੋਗੇਨ ਵਾਂਗ] |
| ੧੭੧. | ੫੨੯ | ੨॥੩॥ ੧ | ਜੋ ਜੋ ਕਹੈ ਸੋਈ ਭਲ ਮਾਨਉ ਨਾਹਿਨਕਾਬੋਲ ਕਰਤ ॥ | ਨਾਹਿਨ ਕਾਬੋਲ | • ਜੋ ਜੋ ਕੁਝ ਸੁਆਮੀ-ਪ੍ਰਭੂ ਫ਼ੁਰਮਾਨ ਕਰਦਾ ਹੈ, ਓਹੀ ਮੈਂ ਭਲਾ ਭਲਾ ਕਰਕੇ ਮੰਨਦੀ ਹਾਂ, ਕਦੀ ਕਾਬੋਲ (ਹੀਲ- ਹੁੱਜਤ ਵਾਲੇ ਬੋਲ) ਨਹੀਂ ਕਰਦੀ। |
| ੧੭੨. | ੫੩੨ | ੨॥੨੦॥ ੨ | ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ ॥ | ਤਾ ਕੀ | • ਆਦਿ ਜੁਗਾਦਿ ਤੋਂ ਭਗਤ-ਜਨ ਤੇਰੇ ਹੀ ਸੇਵਕ ਹਨ, ਉਹਨਾਂ ਦੀ (ਸੁਰਤਿ) ਵਿਖੇ ਤੇਰਾ ਹੀ ਆਧਾਰ ਹੈ। |
| ੧੭੩. | ੫੩੩ | ੨॥੨॥੨੯॥ ੨ | ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇਆਛੈ ॥ | ਮਾਇਆਛੈ | • [ਸੰਧੀ—ਮਾਇਆ + ਆਛੈ 'ਅਰਥ ਮਾਇਆ ਹੈ'।] ਮਾਇਆ ਮਾਨੋ ਔਖਾ ਤਰਿਆ ਜਾਣ ਵਾਲਾ ਸਮੁੰਦਰ ਹੈ, (ਇਸ ਤੋਂ ਤਰਨ ਲਈ) ਮੈਂ ਕੋਈ ਵਿਸ਼ੇਸ਼ ਜੁਗਤੀ ਨਹੀਂ ਜਾਣਦਾ, ਮੇਰੇ ਵਿਚ ਕੋਈ ਗੁਣ ਨਹੀਂ। |
| ੧੭੪. | ੫੩੪ | ੨॥੧॥੩੨॥ ੨ | ਖੋਜ ਅਸੰਖਾ ਅਨਿਕਤਪੰਥਾ ਬਿਨੁ ਗੁਰ ਨਹੀ ਪਹੂਚਾ ॥ | ਅਨਿਕ ਤਪੰਥਾ | • ਅਨਗਿਣਤ ਖੋਜੀ, ਅਨੇਕ ਤਪੀਸਰ ਉਸ ਦੀ ਖੋਜ-ਭਾਲ ਵਿਚ ਰਹਿੰਦੇ ਹਨ, ਪਰ ਪੂਰੇ ਗੁਰੂ ਬਗ਼ੈਰ ਉਸ ਤਕ ਕੋਈ ਨਹੀਂ ਪਹੁੰਚਿਆ। |
| ੧੭੫. | ੫੩੫ | ੨॥੩॥੩੬॥ ੨ | ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾ ਕਾ ਅੰਤੁ ਨ ਪਾਰਾਵਾਰ ॥ | ਤਾਕੀ | • ਤਿਸ ਪ੍ਰਭੂ ਦੀ ਸਰਨ ਤੱਕੀ ਹੈ, ਆਸਰਾ ਲਿਆ ਹੈ, ਜਿਸ ਦਾ ਅੰਤ ਨਹੀਂ, ਪਾਰਾਵਾਰ ਨਹੀਂ। |

| | | | | | |
|---|---|---|---|---|---|
| ੧੭੬. | ੫੩੬ | ੨।।੧।।੩੮।।੬।।੪੪।।<br>੧ | ਜਾਸਨਬਾਸਨ ਸਹਜ ਕੇਲ ਕਰੁਣਾਮੈ<br>ਏਕ ਅਨੰਤ ਅਨੂਪੈ ਠਾਉ ॥ | ਜਾਸਨ ਬਾਸਨ | • ਹੇ ਜਾਸਨ (ਜਸ ਦੇ) ਬਾਸਨ (ਪਾਤ੍ਰ, ਭਾਵ, ਘਰ), ਸਹਜ-ਕੇਲ ਕਰਨਹਾਰ, ਕਰੁਣਾ-ਮੈ (ਦਇਆ-ਸਰੂਪ, ਵਾਹਿਗੁਰੂ)! ਤੈਂ ਏਕ ਤੋਂ ਅਨੇਕ ਹੋਏ ਹੋਏ ਦਾ ਅਨੂਪ ਟਿਕਾਣਾ ਹੈ। |
| ੧੭੭. | ੫੩੭ | ੪।।੧।।<br>੨ | ਮਿਥਨ ਮੋਹਰੀਆ ॥<br>ਅਨਕਉ ਮੇਰੀਆ ॥ | ਅਨ ਕਉ | • ਮਿਥਨ ਮੋਹਰੀਆ (ਝੂਠੇ ਮਾਇਕੀ ਮੋਹ ਦਾ ਠਗਿਆ-ਮੁੱਠਾ ਜੀਵ) ਅਨ (ਹੋਰਨਾਂ ਦੀ ਵਸਤੂ) ਨੂੰ, ਆਖਦਾ ਹੈ, ਮੇਰੀਆ (ਮੇਰੀ ਹੈ)। |
| ੧੭੮. | ੫੩੭ | ੪।।੧।।<br>੩ | ਸਗਲ ਬਟਰੀਆ ॥<br>ਬਿਰਖ ਇਕਤਰੀਆ ॥ | ਇਕ ਤਰੀਆ | • ਇਕ (ਸੰਸਾਰ-ਰੂਪੀ) ਬਿਰਖ ਹੇਠ (ਇਕੱਤਰ ਹੋਏ) ਸਾਰੇ ਜੀਵ ਬਟੱਰੀਆ (ਮੁਸਾਫ਼ਰ) ਹਨ। |
| ੧੭੯. | ੫੪੬ | ਪ।।੪।।੭।।<br>੧ | ਅਨਕਾਏ ਰਾਤੜਿਆ<br>ਵਾਟ ਦੁਹੇਲੀ ਰਾਮ ॥ | ਅਨਕਾਏ<br>(ਅਨਕ—ਸੰ: ਤੁਛ) | • ਹੇ ਤੁੱਛ-ਮਾਇਕੀ ਚਸਕੇ ਵਿਚ ਰਚੇ ਹੋਏ ਪ੍ਰਾਣੀ! ਅਜਿਹੀ ਵਾਟ (ਜੀਵਨ-ਰਾਹ) ਦੁਖਦਾਈ ਹੈ। |
| ੧੮੦. | ੫੪੭ | ੪।।੬।।੯।।<br>੧ | ਬੋਲਿ ਸੁਧਰਮੀੜਿਆ, ਮੋਨਿ ਕਤ<br>ਧਾਰੀ ਰਾਮ ॥ | ਸੁਧਰਮੀੜਿਆ | • ਹੇ ਸ੍ਰੇਸ਼ਟ-ਧਰਮ (ਨਾਮ-ਸਿਮਰਨ) ਕਮਾਉਣ ਲਈ ਆਏ ਜੀਵ! ਨਾਮ ਉਚਾਰਣ ਕਰ (ਇਸ ਪੱਖੋਂ) ਮੋਨ ਕਿਉਂ ਧਾਰ ਰਖੀ ਆ? |
| ੧੮੧. | ੫੪੮ | ੪।।੬।।੯।।<br>੪ | ਮਹਾ ਧਰਮ ਸੁਦਾਨ ਕਿਰਿਆ<br>ਸੰਗਿ ਤੇਰੈ ਸੇ ਚਲੇ ॥ | ਸੁਦਾਨ | • (ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਹਰਿ ਨਾਮ ਦਾ ਆਰਾਧਣ) ਸਭਨਾਂ ਧਰਮਾਂ ਵਿੱਚੋਂ ਮਹਾਨ-ਧਰਮ ਹੈ (ਅਤੇ ਹੋਰਨਾਂ ਨੂੰ ਨਾਮ ਆਰਾਧਣ ਦੀ ਪ੍ਰੇਰਨਾ ਕਰਨਾ) ਸਾਰੇ ਦਾਨਾਂ ਵਿੱਚੋਂ ਸ੍ਰੇਸ਼ਟ ਦਾਨ ਹੈ, ਸਾਰੀਆਂ ਕਰਮ-ਕਾਂਡੀ ਕ੍ਰਿਆਵਾਂ ਵਿੱਚੋਂ ਸ੍ਰੇਸ਼ਟ ਕ੍ਰਿਆ ਹੈ। ਹੇ ਜੀਵ! ਅੱਗੇ ਦਰਗਾਹ ਵਿਚ ਇਹ ਸ੍ਰੇਸ਼ਟ ਕਰਮ ਹੀ ਤੇਰੇ ਨਾਲ ਚਲਣ ਵਾਲੇ ਹਨ। |
| ੧੮੨. | ੫੫੫ | ਪਉੜੀ<br>੧੮ | ਜੁਗ ਛਤੀਹ ਗੁਬਾਰੁ ਕਰਿ<br>ਵਰਤਿਆ ਸੁੰਨਾਹਰਿ ॥ | ਸੁੰਨਾਹਰਿ | • ਛਤੀਹ (ਅਨਗਿਣਤ) ਜੁਗ ਗੁਬਾਰ (ਧੁੰਧੂਕਾਰ) ਕਰ ਕੇ ਸੁੰਨ (ਅਫੁਰ-ਰੂਪ) ਹਰੀ ਸੁੰਨ-ਅਵਸਥਾ ਵਿਚ ਵਰਤਿਆ। |

| ੧ | ੨ | ੩ | ੪ | ੫ | ੬ |
|---|---|---|---|---|---|
| ੧੮੩. | ੫੬੮ | ੪॥੧॥ / ੩ | ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ, ਹਰਿ ਕਾ ਪ੍ਰੇਮੁ ਸੁਭਾਇਆ॥ | ਸੁਭਾਇਆ | • ਉਹ ਜੀਵ-ਇਸਤਰੀ ਵੱਡੇ ਭਾਗਾਂ ਵਾਲੀ ਹੈ, ਜਿਸ ਦੇ ਅੰਦਰ (ਹਿਰਦੇ ਵਿਚ) ਹਰੀ ਦੀ ਲਿਵ ਲਗੀ ਹੋਈ ਹੈ ਅਤੇ ਜਿਸ ਨੂੰ ਪ੍ਰਭੂ ਦਾ ਪਿਆਰ (ਹਿਤੋਂ-ਚਿਤੋਂ) ਚੰਗਾ ਲਗਾ ਹੈ। |
| ੧੮੪. | ੫੭੬ | ੪॥੨॥੬॥ / ੪ | ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ॥ | ਸੇਵਕੀ | • ਹਰੀ ਦੀ ਸੇਵਾ ਕਰਨ ਵਾਲੇ ਸੇਵਕਾਂ ਦੀ ਸੇਵਕੀ (ਦਾਸੀ) ਹੋ ਕੇ ਰਾਮ ਦਾ ਨਾਮ ਜਪਦੀ ਹੈ, ਸਿਫ਼ਤਿ-ਸਾਲਾਹ ਦੇ ਗੀਤ ਗਾਉਂਦੀ ਹੈ। |
| ੧੮੫. | ੫੭੬ | ੪॥੨॥੬॥ / ੪ | ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗਕੀ॥ | ਰੰਗਕੀ | • ਪ੍ਰਭੂ ਦੇ ਰੰਗ-ਮਹਲ (ਨਿਜ-ਘਰ) ਵਿਚ ਥਾਂ ਪ੍ਰਾਪਤ ਕਰ ਲੈਂਦੀ ਹੈ, ਅਤੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਕੀ (ਰੰਗੀਲੀ) ਹੋ ਕੇ ਪ੍ਰਭੂ ਦਾ ਪਿਆਰ ਮਾਣਦੀ ਹੈ। |
| ੧੮੬. | ੫੮੦ | ੮॥੩॥ / ੫ | ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰਬਾਰੇ॥ | ਦਰਬਾਰੇ | • ਮਰੁ ਮਾਈਏ (ਮਾਇਆ ਦੀ ਖ਼ਾਤਰ ਗੱਲ ਗੱਲ 'ਤੇ ਮਰਨ ਵਾਲੀ) ਸੁਰਤੀ ਵੀ (ਸਰੀਰ ਦੇ ਮਰਨ ਨਾਲ) ਮਰ ਗਈ (ਪਰ ਜੀਵ-ਇਸਤਰੀ ਮਾਇਆ-ਪ੍ਰਾਪਤੀ ਖ਼ਾਤਰ ਕੀਤੇ ਪਾਪਾਂ ਦੇ ਸੰਸਕਾਰ ਨਾਲ ਲੈ ਗਈ ਜਿਸ ਕਾਰਨ) ਪ੍ਰਭੂ ਦੇ ਦਰਬਾਰ (ਦਰਗਾਹ) ਵਿਚ (ਲੇਖਾ ਦੇਣ ਸਮੇਂ) ਰੋਈ-ਕੁਰਲਾਈ। |
| ੧੮੭. | ੫੮੨ | ੪॥੫॥ / ੪ | ਨਾਨਕ ਜੁਗਿ ਜੁਗਿ ਜਾਣਸਿਜਾਣਾ ਰੋਵਹਿ ਸਚੁ ਸਮਾਲੇ॥ | ਜਾਣ ਸਿ ਜਾਣਾ | • 'ਨਾਨਕ'—ਹਰੇਕ ਜੁਗ ਵਿਚ, ਉਹ ਗਿਆਨਵਾਨਾਂ ਵਿੱਚੋਂ ਸੁਜਾਨ, ਭਾਵ, ਪਰਮਾਰਥੀ-ਗਿਆਨਵਾਨ ਹਨ, ਜੋ ਸੱਚ-ਸਰੂਪ ਵਾਹਿਗੁਰੂ ਨੂੰ ਯਾਦ ਕਰ ਕਰ ਕੇ ਉਸ ਦੇ ਬਿਰਹਾ ਵਿਚ ਰੋਂਦੇ, ਭਾਵ, ਵੈਰਾਗਵਾਨ ਹੁੰਦੇ ਹਨ। |
| ੧੮੮. | ੫੯੫ | ੪॥੧॥ / ੧ | ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥ | ਕਿਨਾਹ | • ਸਿਆਣਿਆਂ (ਪਰਮਾਰਥ ਦੀ ਸੋਝੀ ਰਖਣ ਵਾਲਿਆਂ) ਨੂੰ ਜਾ ਪੁਛੋ ਕਿ ਅੱਗੇ ਦਰਗਾਹ ਵਿਚ ਪ੍ਰਭੂ ਨਾਲ ਮਿਲਾਪ ਕਿਨ੍ਹਾਂ ਮਨੁੱਖਾਂ ਦਾ ਹੋਵੇਗਾ। |

| | | | | | |
|---|---|---|---|---|---|
| ੧੮੯. | ੫੯੯ | ੫॥੧੧॥<br>੫ | ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ | ਸੋ ਹੰ | • ਤੱਤ-ਸਤਿ ਬ੍ਰਹਮ, ਮਾਇਆ ਦੇ ਲੇਪ-ਛੇਪ ਤੋਂ ਮੁਕਤ ਹੈ, ਉਸ ਦੀ ਜੋਤਿ ਸਾਰੀ ਪਰਕ੍ਰਿਤੀ ਵਿਚ ਵਿਦਮਾਨ ਹੈ, ਹਰ ਥਾਵੇਂ ਸੋ ਹੰ (ਉਹ ਹੀ ਉਹ ਹੈ) ਉਸ ਜੋਤਿ-ਸਰੂਪ 'ਪਰਮਾਤਮ' ਅਤੇ ਜੋਤਿ-ਅੰਸ਼ 'ਆਤਮ' ਵਿਚ ਕੋਈ ਭਿੰਨ-ਭੇਦ ਨਹੀਂ। |
| ੧੯੦. | ੬੧੧ | ੪॥੧॥੧੨॥<br>੧ | ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥ | ਗੁਰਹਾਈ | • ਹੇ ਸਤਸੰਗੀ ਮਿੱਤਰ! (ਸਾਡਾ ਸਭਨਾਂ ਦਾ) ਇਕ ਵਾਹਿਗੁਰੂ ਹੀ ਪਿਤਾ ਹੈ, ਅਸੀਂ ਸਾਰੇ ਇਕ ਪਿਤਾ-ਪਰਮਾਤਮਾ ਦੇ ਹੀ ਪੁੱਤਰ ਹਾਂ, ਤੂੰ ਮੇਰਾ ਗੁਰਹਾਈ (ਗੁਰ-ਭਾਈ) ਹੈਂ। |
| ੧੯੧. | ੬੨੦ | ੨॥੧੯॥੪੭॥<br>੧ | ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥ | ਹਟਤਾਰਿ | • [ਸਮਾਸਿ—ਹਟ + ਤਾਰਿ] ਵਾਹਿਗੁਰੂ ਨੇ ਆਪਣੇ ਜੀਵ-ਜੰਤ (ਭਾਵ, ਜੋ ਜੀਵ-ਜੰਤੂ ਉਸਦੇ ਆਪਣੇ ਬਣ ਗਏ) ਆਪ ਹੀ ਰੱਖ ਲਏ, ਜਮਰਾਜ ਨੇ ਆਪਣੇ ਦੂਤਾਂ ਨੂੰ ਹਟ ਜਾਣ ਲਈ, ਭਾਵ, ਉਹਨਾਂ ਦਾ ਖਹਿੜਾ ਛੱਡ ਦੇਣ ਲਈ ਤਾੜਨਾ-ਰੂਪੀ ਕਰੜਾ ਹੁਕਮ ਕੀਤਾ। |
| ੧੯੨. | ੬੨੪ | ਰਹਾਉ ਦੂਜਾ ॥<br>੧੧॥੬੧॥<br>ਰਹਾਉ | ਹੁਣਿ ਨਹੀ ਸੰਦੇਸਰੋ ਮਾਇਓ ॥ | ਸੰਦੇਸਰੋ | • ਹੇ ਮਾਂ-ਜਾਈ ਸਤਿ-ਸੰਗਣ ਸਖੀ! ਹੁਣ ਪਿਆਰੇ-ਪ੍ਰੀਤਮ ਦਾ ਕੋਈ ਸੰਦੇਸਾ ਨਹੀਂ ਆਇਆ। |
| ੧੯੩. | ੬੩੫ | ੮॥੨॥<br>੧ | ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ | ਬੰਧਕਾਰੀ | • ਹੇ ਭਾਈ! ਮਾਇਕੀ ਆਸਾ (ਲਾਲਸਾ) ਅਤੇ ਮਨਸਾ (ਮਨ ਦੀ ਵਾਸ਼ਨਾ) ਮਾਇਆ-ਮੋਹ ਵਿਚ ਬੰਨ੍ਹਣ ਵਾਲੀਆਂ ਹਨ, ਕਰਮ-ਕਾਂਡ ਦੇ ਦਰਸਾਏ ਹੋਏ ਸਾਰੇ ਕਰਮ-ਧਰਮ (ਜੀਵ ਲਈ) ਬੰਧਨ ਪੈਦਾ ਕਰਨ ਵਾਲੇ ਹਨ। |
| ੧੯੪. | ੬੩੫ | ੮॥੨॥<br>ਰਹਾਉ | ਸੁਣਿ ਪੰਡਿਤ ਕਰਮਾਕਾਰੀ ॥ | ਕਰਮਾਕਾਰੀ | • ਹੇ ਕਰਮ-ਕਾਂਡ ਦੇ ਨਿਰੂਪਣ ਕੀਤੇ ਫੋਕਟ-ਕਰਮ ਕਰਨ ਵਾਲੇ ਪੰਡਿਤ! ਸੁਣ! |

| ੧ | ੨ | ੩ | ੪ | ੫ | ੬ |
|---|---|---|---|---|---|
| ੧੯੫. | ੬੩੫ | ੮॥੨॥ / ੨ | ਸਾਸਤੁ ਬੇਦੁ ਬਕੈਖੜੋ ਭਾਈ ਕਰਮ ਕਰਹੁ ਸੰਸਾਰੀ ॥ | ਬਕੈ ਖੜੋ | • (ਕਰਮ-ਕਾਂਡੀ ਪੰਡਿਤ ਸਭਾ ਵਿਚ) ਖੜਾ (ਉੱਚੀ ਉੱਚੀ) ਬੇਦ ਸ਼ਾਸਤ੍ਰ ਉਚਾਰਦਾ ਹੈ ਅਤੇ ਆਖਦਾ ਹੈ, ਹੇ ਸੰਸਾਰੀ ਜੀਵੋ ! (ਵੇਦਾਂ ਸ਼ਾਸਤ੍ਰਾਂ ਦੇ ਦਰਸਾਏ ਹੋਏ) ਕਰਮ ਕਰੋ। |
| ੧੯੬. | ੬੩੬ | ੧੦॥੪॥ / ੧ | ਤੂ ਗੁਣਦਾਤੌ ਨਿਰਮਲੌ ਭਾਈ ਨਿਰਮਲੁ ਨਾਮਨੁ ਹੋਇ ॥ | ਨਾਮਨੁ | • ਹੇ ਪ੍ਰੀਤਮ-ਪ੍ਰਭੂ ! ਤੂੰ ਗੁਣਾਂ ਦਾ ਦਾਤਾ ਹੈਂ, ਨਿਰਮਲਤਾ ਦਾ ਮੂਲ-ਸ੍ਰੋਤ ਹੈ; (ਤੇਰੇ ਨਾਲ ਅੰਤਰ-ਆਤਮੇ ਜੁੜੇ ਜੀਵਾਂ ਦਾ ਵੀ) ਨਾਮਨਾ (ਸੋਭਾ) ਵੀ ਨਿਰਮਲ ਹੋ ਜਾਂਦਾ ਹੈ। |
| ੧੯੭. | ੬੪੫ | ਪਉੜੀ ੭ / ਸਲੋਕ ਦੂਜਾ | ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿਬਦਨਾਉ ॥ | (ਦੁਹਚਾਰਣਿ) ਬਦਨਾਉ [ਬਦ-ਨਾਉ ਸਮਾਸ ਹੈ] | • ਜਿਵੇਂ ਪਤੀ ਦੀ ਛੱਡੀ ਹੋਈ ਇਸਤਰੀ (ਕਾਮਾਤੁਰ ਹੋਈ ਹੋਈ) ਘਰੋ ਘਰ ਫਿਰਦੀ ਹੈ, ਉਹ ਖੋਟੇ ਆਚਰਣ ਵਾਲੀ ਕਹੀਦੀ ਹੈ ਅਤੇ ਇੰਜ ਬਦਨਾਮ ਹੁੰਦੀ ਹੈ। |
| ੧੯੮. | ੬੫੫ | ੪॥੪॥ / ੧ | ਅਬ ਬੇਗਲ ਕਹਨੁ ਨ ਜਾਈ ॥ | ਬੇ ਗਲ | • ਹੁਣ ਕੋਈ ਬੇ (ਹੋਰ) ਗੱਲ ਕਹੀ ਨਹੀਂ ਜਾ ਸਕਦੀ। |
| ੧੯੯. | ੬੫੫ | ੪॥੬॥ / ੧ | ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ ਜੀਵਨੁ ਨਾਹੀ ॥ | ਕਹਾਂਹੀ | • ਸਦੀਵੀ ਅਤੇ ਸਦ-ਗੁਣਾਂ ਨਾਲ ਭੂਸ਼ਤ ਜੀਵਨ, ਜਿਸ ਨੂੰ ਲੋਕੀ ਭਲਾ ਆਖਦੇ ਹਨ, ਅਜਿਹਾ ਜੀਵਨ ਜੀਵਤ-ਭਾਵ (ਆਪਾ-ਭਾਵ) ਤੋਂ ਮਰੇ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। |
| ੨੦੦. | ੬੫੭ | ੪॥੧॥ / ੧ | ਅਨਲ ਅਗਮ ਜੈਸੇ ਲਹਿਰਮਇਓਦਧਿ ਜਲ ਕੇਵਲ ਜਲ ਮਾਂਹੀ ॥ | ਲਹਰਿਮਇ ਓਦਧਿ | • ਅਨਲ ਅਗਮ (ਬਹੁਤ ਤੇਜ਼ ਹਵਾ, ਭਾਵ, ਤੂਫ਼ਾਨ ਆਉਣ ਨਾਲ) ਜਿਵੇਂ ਸਮੁੰਦਰ ਲਹਰਿ-ਮਇ (ਲਹਿਰਾਂ ਦਾ ਹੀ ਸਰੂਪ) ਹੋ ਜਾਂਦਾ ਹੈ, (ਪਰ ਤੂਫ਼ਾਨ ਤੋਂ ਮਗਰੋਂ) ਲਹਿਰਾਂ ਦਾ ਪਾਣੀ ਕੇਵਲ ਪਾਣੀ ਹੋਣ ਕਰਕੇ ਸਮੁੰਦਰ ਦੇ ਪਾਣੀ ਵਿਚ ਰਚ-ਮਿਚ ਜਾਂਦਾ ਹੈ। |

| | | | | | |
|---|---|---|---|---|---|
| ੨੦੧. | ੬੫੮ | ੫॥੫॥ / ਰਹਾਉ | ਮਾਧਵੇ, ਭ੍ਰਮਨ ਤੋਰਹੁ, ਤਉ ਹਮ ਨਹੀ ਤੋਰਹਿ ॥ | ਤੁਮ ਨ | • ਹੇ ਮਾਧੋ ! ਤੁਸੀਂ (ਕਿਰਪਾ ਕਰ ਕੇ) ਸਾਨੂੰ ਆਪਣੇ ਨਾਲੋਂ ਨਾ ਤੋੜੋ, ਅਸੀਂ (ਨਿਮਾਣੇ) ਤਾਂ ਆਪ ਜੀ ਨਾਲ ਕਦੀ ਤੋੜ ਹੀ ਨਹੀਂ ਸਕਦੇ। |
| ੨੦੨. | ੬੬੩ | ੪॥੧॥ / ੨ | ਸੁਖਮਨਅੰਤਰਿ ਸਹਜਿ ਸਮਾਣੀ ॥ | ਸੁਖ ਮਨ ਅੰਤਰਿ | • (ਸੱਚੀ ਬਾਣੀ) ਮਨ ਅੰਦਰ ਵਸ ਕੇ ਅਰਥ-ਪਰਮਾਰਥ ਦੇ ਸੁਖ ਦੇਣ ਅਤੇ ਸਹਿਜ ਵਿਚ ਸਮਾਈ ਕਰਾਉਣ ਵਾਲੀ ਹੈ। |
| ੨੦੩. | ੬੬੬ | ੪॥੧॥ / ੨ | ਜਿਉ ਕੰਚਨੁ ਬੈਸੰਤਰਿ ਤਾਇਓ ਮਲੁਕਾਟੀ ਕਟਿਤ ਉਤਾਰੀ ॥ | ਮਲੁ ਕਾਟੀ | • ਜਿਵੇਂ ਜਦੋਂ ਸੋਨਾ ਅੱਗ ਵਿਚ ਤਪਾਇਆ ਜਾਂਦਾ ਹੈ ਤਾਂ ਉਸ ਦੀ ਮੈਲ (ਖੋਟ) ਕਟੀ ਜਾਂਦੀ ਹੈ, ਏਵੇਂ ਸਾਡੀ ਪਾਪਾਂ ਦੀ ਮੈਲ ਕੱਟ ਕੇ ਉਤਾਰੀ ਜਾਵੇ ਜੀ ! |
| ੨੦੪. | ੬੭੪ | ੩॥੧੩॥ / ੨ | ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈਗੈਨ ॥ | ਲੈ ਗੈਨ | • ਕਰਮ-ਕਾਂਡ ਦੇ ਦਸੇ ਜਪ ਤਪ ਕਰਨ, ਸਾਰੀ ਧਰਤੀ ਦਾ ਭ੍ਰਮਣ ਕਰਨ, ਪੁੱਠੇ ਲਟਕ ਕੇ ਤਪ ਕਰਨ ਅਤੇ ਹਠ-ਜੋਗ ਨਾਲ ਸੁਆਸ ਗੈਨ (ਦਸਮ ਦੁਆਰੇ) ਲੈ ਜਾਣ ਕਰਕੇ (ਵੀ ਪ੍ਰਭੂ ਪਤੀਜਦਾ ਨਹੀਂ)। |
| ੨੦੫. | ੬੭੪ | ੨॥੧੫॥ / ੧ | ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿਨਮੰਝਾਰਿ ॥ | ਗ੍ਰਿਹਿ ਨ ਮੰਝਾਰਿ [ਨੋਟ : ਸ੍ਰੀਦਮਦਮਾਸਾਹਿਬ ਦੀ ਤੋਸ਼ੇਖ਼ਾਨੇ ਵਾਲੀ ਬੀੜ ਵਿਚ ਪਾਠ 'ਗ੍ਰਿਹ'] | • ਭਟਕਦੇ ਭਟਕਦੇ ਓਥੇ ਹੀ ਮਰ ਗਏ, ਫਿਰ, ਉਹਨਾਂ ਨੂੰ ਘਰ ਵਿਚ ਆਉਣਾ ਨਸੀਬ ਨਾ ਹੋਇਆ। [ਅਨਵੈ—ਗ੍ਰਿਹਿ ਮੰਝਾਰਿ ਨ] |
| ੨੦੬. | ੬੯੨ | ੨॥੩॥ / ੧ | ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥ | ਕਾਹੋ | • ਜਿਹੜਾ ਮਨੁੱਖ ਕਛੁ (ਤਨਕ-ਮਾਤ੍ਰ ਵੀ) ਪ੍ਰਭੂ-ਪ੍ਰੇਮ ਅਤੇ ਪ੍ਰਭੂ-ਭਗਤੀ (ਦੀ ਮਹੱਤਤਾ ਨੂੰ) ਜਾਣਦਾ ਹੈ, ਉਸ ਲਈ ਅਸਚਰਜ (ਅਚੰਭਾ) ਕਾਹੋ (ਕਾਹਦਾ) ? [ਕਿ ਜਿਵੇਂ ਪਾਣੀ, ਪਾਣੀ ਵਿਚ ਪੈ ਕੇ ਨਿਕਲ ਨਹੀਂ ਸਕਦਾ, ਭਾਵ, ਇਕ-ਮਿਕ ਹੋ ਜਾਂਦਾ ਹੈ, ਏਵੇਂ ਹੀ ਪ੍ਰਭੂ-ਪ੍ਰੇਮ ਵਿਚ ਦ੍ਵੀ-ਭੂਤ ਹੋ ਕੇ ਜੁਲਾਹਾ (ਦਾਸ ਕਬੀਰ) ਰਾਮ ਨਾਲ ਇਕ-ਮਿਕ ਹੋ ਗਿਆ ਹੈ।] |

| ੧ | ੨ | ੩ | ੪ | ੫ | ੬ |
|---|---|---|---|---|---|
| ੨੦੭. | ੬੯੨ | ੪॥੧॥ / ੨ | **ਬਾਰਹ ਜੋਜਨ ਛਤ੍ਰ ਚਲੈਥਾ ਦੇਹੀ ਗਿਰਝਨ ਖਾਈ ॥** | ਗਿਰਝਨ | • ਉਹਨਾਂ (ਕੈਰਵਾਂ) ਦਾ ਛੱਤਰ ਬਾਰਾਂ ਜੋਜਨ ਤਕ ਝੁਲਦਾ ਸੀ, ਪਰ (ਮਰਨ ਮਗਰੋਂ) ਉਹਨਾਂ ਦੀ ਮੁਰਦਾ-ਦੇਹੀ ਗਿਰਝਾਂ ਨੇ ਖਾਧੀ। |
| ੨੦੮. | ੬੯੩ | ੪॥੨॥ / ੨ | **ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥** | ਡਰਪਾਵਉ | • (ਕਾਲ ਤੋਂ ਡਰਨ ਦੇ ਥਾਂ) ਹੁਣ ਮੈਂ ਭਗਤਾਂ ਤੋਂ ਡਰਦਾ (ਉਹਨਾਂ ਦੇ ਅਦਬ-ਅਦਾਬ ਵਿਚ ਰਹਿੰਦਾ) ਹਾਂ, (ਮਾਇਆਵੀ-ਬਿਰਤੀ ਤੋਂ) ਉਲਟੇ ਹੋਏ, ਅਸੀਂ ਸੰਤਾਂ ਦੇ ਸੇਵਕ ਬਣ ਗਏ ਹਾਂ। |
| ੨੦੯. | ੬੯੩ | ੩॥੪॥ / ਰਹਾਉ | **ਪਹਿਲ ਪੁਰਸਾਬਿਰਾ ॥** | ਪੁਰਸਾਬਿਰਾ | • [ਸੰਧੀ ਪੁਰਸ + ਆਬਿਰਾ] ਪ੍ਰਥਮ ਕਾਲ ਵਿਚ ਪੁਰਸ਼ (ਕਰਤਾ-ਪੁਰਖ) ਆਬਿਰਾ (ਪ੍ਰਗਟ ਹੋਇਆ)। |
| ੨੧੦. | ੬੯੩ | ੩॥੪॥ / ਰਹਾਉ | **ਅਥੋਨ ਪੁਰਸਾਦਮਰਾ ॥** | ਪੁਰਸਾਦਮਰਾ [ਸੰਧੀ ਪੁਰਸਾਤ-ਆਮਰਾ] | • ਅਥੋਨ (ਇਸ ਪਿੱਛੋਂ) ਪੁਰਸਾਦਮਰਾ (ਪੁਰਸ਼ ਤੋਂ ਮਾਇਆ ਬਣੀ)।<br>[ਨੋਟ: ਵਧੇਰੇ ਖੋਜ ਦੀ ਲੋੜ ਹੈ।] |
| ੨੧੧. | ੬੯੪ | ੨॥੨॥ / ੧ | **ਮਨੁਸੁਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥** | ਮਨੁ ਸੁ ਮਧੁਕਰੁ | • ਆਪਣੇ ਮਨ ਨੂੰ ਮਧੁਕਰੁ (ਭੌਰਾ) ਬਣਾਵਾਂ, ਪ੍ਰਭੂ ਦੇ ਚਰਨ-ਕਮਲ ਹਿਰਦੇ ਵਿਚ ਟਿਕਾਅ ਰਖਾਂ, ਰਸਨਾ ਦੁਆਰਾ ਰਾਮ ਦਾ ਅੰਮ੍ਰਿਤ-ਨਾਮ ਉਚਾਰਦਾ ਰਹਾਂ। |
| ੨੧੨. | ੬੯੫ | ੨॥੪॥ / ੧ | **ਅਨਾਜੁ ਮਗਉ ਸਤ ਸੀਕਾ ॥** | ਸੀ ਕਾ | • ਸਤ ਸੀ ਕਾ (ਸੱਤ ਵਾਰੀ ਸਿਆੜ ਪਾ ਕੇ ਵਾਹੀ ਹੋਈ ਧਰਤੀ ਦਾ) ਅਨਾਜ ਮੰਗਦਾ ਹਾਂ। |
| ੨੧੩. | ੭੦੩ | ੪॥੧॥ / ੩ | **ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥** | ਨੀਸੀ | • ਯਾਰ ਵੇ! ਪ੍ਰਭੂ-ਪਤੀ ਆਪਣਾ ਭਾਣਾ ਕਰਨ ਵਾਲਾ ਹੈ, ਉਸ ਨੂੰ (ਕਿਸੇ ਦੀ) ਕੁਝ ਮੁਥਾਜੀ-ਮੁਛੰਦਗੀ ਨੀਸੀ (ਨਹੀਂ ਹੁੰਦੀ)। |

| | | | | | |
|---|---|---|---|---|---|
| ੨੧੪. | ੭੦੬ | ੨੦॥੧॥ਪਉੜੀ ਪ॥ / ਸਲੋਕ ੧ | **ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥** | ਸੋਧਨ | • (ਰਸਨਾ ਦੁਆਰਾ ਨਾਮ-ਉਚਾਰ ਸਦਕਾ ਮਾਨੋ) ਕ੍ਰੋੜਾਂ ਕਿਸਮਾਂ ਦੇ ਦਾਨ, ਕ੍ਰੋੜਾਂ ਤੀਰਥਾਂ ਦੇ ਇਸ਼ਨਾਨ, ਅਨਿਕ ਪ੍ਰਕਾਰੀ ਸੋਧਨ (ਸੁਚਮ-ਤਾਈਆਂ) ਅਤੇ ਪਵਿੱਤ੍ਰਤਾਈਆਂ ਸੁਤੇ ਹੀ ਹੋ ਜਾਂਦੀਆਂ ਹਨ। |
| ੨੧੫. | ੭੦੬ | ੨੦॥੧॥ / ਪਉੜੀ ੫/ਸਲੋਕ ੨ | **ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥** | (ੳ) ਕੀਤੋ ਮੂ<br>(ਅ) ਦਿਤੀਮੁ | • ਮੈਂ ਬਹੁਤ ਸਾਰਾ ਬਾਲਣ ਇਕੱਠਾ ਕੀਤਾ, ਉਸ ਨੂੰ ਮੈਂ ਰਤਾ ਕੁ ਅੱਗ ਲਾਈ।<br>[ਨੋਟ: ਪੂਰੇ ਰੂਪ ਵਾਲਾ ਪੜਨਾਂਵ (ਮੂ) ਵੱਖਰਾ ਹੁੰਦਾ ਹੈ ਅਤੇ ਸੰਖਿਪਤ ਰੂਪ ਵਾਲਾ ਚਿੰਨ੍ਹ-ਰੂਪ ਪੜਨਾਂਵ (ਮੁ) ਪਿਛੇਤਰ ਵਜੋਂ ਕ੍ਰਿਆ ਨਾਲ ਸੰਮਿਲਤ ਹੁੰਦਾ ਹੈ।] |
| ੨੧੬. | ੭੨੪ | ੪॥੨॥ / ੨ | **ਹੈਤੂਹੈਤੂਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥** | ਹੈ ਤੂਹੈ ਤੂ ਹੋਵਨਹਾਰ [‘ਤੂਹੈ’ ਜੁੜਤ-ਪਦ ਦਾ ‘ਹੈ’ ਪਦ ‘ਹੀ’ ਦਾ ਸੂਚਕ ਹੈ, ਇਸ ਲਈ ਇਸ ਦਾ ਉਚਾਰਣ ਨਾਸਿਤਕਤਾ ਬਿਨਾ।] | • ਹੇ ਅਪਹੁੰਚ, ਅਥਾਹ, ਉਚਿਓਂ ਉਚੇ ਅਤੇ ਪਾਰ-ਰਹਿਤ ਵਾਹਿਗੁਰੂ! ਤੂਹੈ (ਤੂੰ ਹੀ) ਹੈਂ, ਭਾਵ, ਵਾਸਤਵਿਕ ਹੋਂਦ ਵਾਲਾ ਹੈਂ ਅਤੇ ਅੱਗੇ ਨੂੰ ਵੀ ਤੂੰ ਹੀ ਹੋਣ ਵਾਲਾ ਹੈਂ। |
| ੨੧੭. | ੭੨੭ | ੪॥੧॥ / ੩ | **ਅਸਮਾਨ ਮ੍ਯਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥** | ਕਰਦਨ<br>[ਫ਼ਾਰਸੀ ਮਸਦਰ] | • ਗਗਨ-ਮੰਡਲ (ਦਸਮ ਦੁਆਰ) ਵਿਚ ਜੋ ਸ਼ਬਦ-ਧੁਨਿ ਦਾ ਦਰੀਆ (ਪ੍ਰਵਾਹ) ਵਹਿੰਦਾ ਹੈ, ਉਸ ਵਿਚ ਗੁਸਲ (ਇਸ਼ਨਾਨ) ਕਰਦਨ (ਕਰਨਾ) ਬੂਦ (ਸੀ)। |
| ੨੧੮. | ੭੨੭ | ੪॥੨॥੩॥ / ੩ | **ਚੰਦੀਂ ਹਜਾਰ ਆਲਮ ਏਕਲਖਾਨਾਂ ॥** | ਏਕਲ ਖਾਨਾਂ | • (ਸ੍ਰਿਸ਼ਟੀ ਦੇ) ਕਈ ਹਜ਼ਾਰ ਮੰਡਲਾਂ ਦਾ ਤੂੰ ਏਕੱਲ (ਇੱਕੋ ਇਕ) ਖਾਨਾਂ (ਨਾਇਕ) ਹੈਂ। |
| ੨੧੯. | ੭੨੯ | ੬॥੧॥੩॥ / ੪ | **ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥** | ਮੈਜਨ | • ਮੇਰਾ ਸਰੀਰ ਸਿੰਮਲ ਰੁਖ ਸਮਾਨ ਹੈ, ਜਿਵੇਂ ਸਿੰਮਲ ਰੁਖ ਨੂੰ ਵੇਖ ਕੇ ਮੈਜਨ (ਤੋਤੇ) ਭੁਲੇਖਾ ਖਾ ਜਾਂਦੇ ਹਨ, ਤਿਵੇਂ ਮੈਨੂੰ (ਪਖੰਡੀ ਨੂੰ) ਵੇਖ ਕੇ ਲੋਕ ਭੁਲੇਖਾ ਖਾ ਜਾਂਦੇ ਹਨ। [ਸਲੇਸ ਅਲੰਕਾਰ ਮੂਜਬ ਅਰਥ] |

| ੧ | ੨ | ੩ | ੪ | ੫ | ੬ |
|---|---|---|---|---|---|
| ੨੨੦. | ੭੩੧ | ੪॥੧॥ / ੩ | ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ <u>ਤਿਸਕੇ</u> ॥ | ਤਿਸਕੇ | • ਜਿਸ ਮਨੁੱਖ ਨੇ ਹਰੀ ਦਾ ਹਰਿ-ਨਾਮ-ਜਲ ਪ੍ਰਾਪਤ ਕਰ ਲਿਆ, ਉਸ ਦੀ ਮਾਇਕੀ ਤ੍ਰਿਸ਼ਨਾ ਦੀ ਭੜਕਾਈ ਹੋਈ ਤਿਸ (ਤਿਖਾ) ਨਿਵਿਰਤ ਹੋ ਗਈ। |
| ੨੨੧. | ੭੩੪ | ੬॥੩॥੧੦॥ / ੨ | ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ <u>ਵਾਕਿ</u> ਹਰਿ ਧਨੁ ਲਇਆ ਨ ਜਾਈ ॥ | ਵਾ ਕਿ | • ਹਰਿ-ਨਾਮ ਰੂਪੀ ਰਤਨ ਦਾ ਵਾਪਾਰੀ ਹਰਿ-ਨਾਮ-ਰਤਨ ਦਾ ਧਨ (ਗੁਰੂ-ਹੱਟ ਤੋਂ) ਖ਼ਰੀਦਦਾ ਹੈ; ਜੋ 'ਕਚ' (ਨਾਸਵੰਤ ਮਾਇਕੀ ਪਦਾਰਥ) ਦੇ ਵਾਪਾਰੀ ਹਨ, ਵਾ ਕਿ (ਉਹਨਾਂ ਪਾਸੋਂ) (by them) ਹਰਿ-ਨਾਮ ਧਨ ਲਿਆ (ਵਿਹਾਝਿਆ) ਹੀ ਨਹੀਂ ਜਾ ਸਕਦਾ। |
| ੨੨੨. | ੭੩੮ | ੧॥ਰਹਾਉ ਦੂਜਾ॥ ੧॥੭॥ / ਰਹਾਉ | ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ <u>ਕੀਹਾਠੀਸਾ</u> ॥ | ਕੀ ਹਾਠੀਸਾ | • ਜੋ ਪ੍ਰਭੂ-ਪ੍ਰੀਤਮ ਦੇ ਮਾਨੇ (ਪ੍ਰਵਾਣ ਕੀਤੇ ਹੋਏ) ਹਨ, ਉਹਨਾਂ ਦੀ ਰੀਸ ਕਰਨੀ ਝੂਠੇ ਮੂਰਖ ਦੀ ਹਠ ਵਾਲੀ ਨਿਰੀ ਗੱਪ ਹੈ। [ਹਾਠੀਸਾ—ਹਾਠ + ਠੀਸਾ ਦੀ ਸੰਧੀ] |
| ੨੨੩. | ੭੩੯ | ੪॥੪॥੧੦॥ / ੨ | ਜਹਾ ਪਠਾਵਹੁ ਜਾਂਉ <u>ਤਤੀਰੀ</u> ॥ | ਤਤੀ ਰੀ | • ਜਿਥੇ ਤੁਸੀਂ ਮੈਨੂੰ ਭੇਜੋਗੇ, ਮੈਂ ਤਤੀ (ਉਥੇ ਹੀ) ਜਾਵਾਂਗੀ, ਰੀ (ਹੇ ਸਤਸੰਗਣ ਸਖੀ!)। |
| ੨੨੪. | ੭੪੫ | ੫॥੩੪॥੪੦॥ / ੩ | ਅਨਿਕ ਜਨਮ <u>ਬੀਤੀਅਨ</u> ਭਰਮਾਈ ॥ | ਬੀਤੀ ਅਨ | • ਜੀਵ ਦੀ ਅਨੇਕ ਜਨਮਾਂ ਦੀ ਅਉਧ ਅਨ (ਹੋਰ ਹੋਰ ਮਾਇਕੀ ਪਦਾਰਥਾਂ ਦੀ) ਭਟਕਣਾ ਵਿਚ ਬੀਤ ਗਈ। |
| ੨੨੫. | ੭੪੬ | ੨॥੨॥੪੫॥ / ੧ | ਪੇਖੈ ਖੁਸੀ <u>ਭੋਗਨਹੀ</u> ਹਾਰਾ ॥ | ਭੋਗ ਨਹੀ | • ਖ਼ੁਸ਼ੀ ਨਾਲ ਆਪਣੀ ਰਚਨਾ ਦੀ ਦੇਖਭਾਲ ਕਰਦਾ ਹੈ, ਪਰ ਤ੍ਰਿਗੁਣੀ ਮਾਇਆ ਦੇ ਭੋਗਾਂ ਵਿਚ ਪਰਵਿਰਤ ਹੁੰਦਾ ਹੋਇਆ ਵੀ ਹਾਰਦਾ ਨਹੀਂ, ਕਿਉਂ ਜੁ ਜੀਵਾਂ ਦੇ ਰੂਪ ਵਿਚ ਉਹ ਭੋਗ ਭੋਗਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ। |

| | | | | | |
|---|---|---|---|---|---|
| ੨੨੬. | ੭੫੨ | ੮॥੨॥੪॥ ੩ | ਤੂ ਦੇਖਹਿ ਥਾਪਿ ਉਥਾਪਿ ਦਰਿਬੀਨਾਈਐ ॥ | ਦਰਿ ਬੀਨਾਈਐ | • ਤੂੰ ਦਰਿ ਬੀਨਾਈਐ (ਆਪਣੀ ਪਾਰ-ਦ੍ਰਿਸ਼ਟੀ ਵਿਚ) ਆਪਣੀ ਰਚਨਾ ਨੂੰ ਥਾਪਿ (ਸਥਾਪਿਤ ਕਰ ਕੇ) ਅਤੇ ਫਿਰ ਉਥਾਪਿ (ਮਿਟਾਅ ਕੇ) ਦੇਖਹਿ (ਨਿਰੰਤਰ ਇਸ ਦੀ ਨਿਗਾਹਬਾਨੀ ਕਰਦਾ ਰਹਿੰਦਾ ਹੈਂ)। |
| ੨੨੭. | ੭੬੫ | ੪॥੧॥੪॥ ੨ | ਜਿਨ੍ ਦਿਸਿਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥ | ਦਿਸਿ ਆਇਆ (੧) [ਕਰਮਨੀ ਵਾਚ] (੨) 'ਆਇਆ' ਉਚਾਰਣ ਨਾਸਕੀ | • ਜਿਨ੍ਹਾਂ ਦੇ ਡਿਠਿਆਂ ਆਤਮਿਕ ਖ਼ੁਸ਼ੀਆਂ ਪੈਦਾ ਹੋ ਜਾਂਦੀਆਂ ਹਨ ਅਤੇ ਜੋ (ਲੋਕ-ਪ੍ਰਲੋਕ ਵਿਚ ਆਪਣੇ ਸਤ-ਸੰਗੀਆਂ ਦੀ) ਰੂਹ ਨਾਲ ਪੱਕੀ ਸਾਂਝ ਪਾ ਕੇ ਸੰਗਿ-ਸਾਥ ਰਹਿੰਦੇ ਹਨ, ਭਾਵ, ਤੋੜ ਤਕ ਨਾਲ ਨਿਭਦੇ ਹਨ। |
| ੨੨੮. | ੭੭੬ | ੪॥੧॥੫॥ ੧ | ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿਗਈਆਸੇ ॥ | ਬੁਝਿ ਗਈਆਸੇ | • ਹੇ ਸੰਤ ਜਨੋ! ਮੈਨੂੰ ਪਿਆਰਾ ਗੁਰੂ ਮਿਲ ਪਿਆ ਹੈ, ਹੁਣ ਮੇਰੀ ਤ੍ਰਿਸ਼ਨਾ ਬੁਝ ਗਈ ਹੈ। |
| ੨੨੯. | ੭੭੬ | ੪॥੨॥੬॥੫॥ ੭॥੬॥ ੧ | ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ | ਮਾਰੇਹਿਸੁ (ਅੰਤਲਾ 'ਸੁ' ਪੜਨਾਂਵੀ ਪਿਛੇਤਰ ਹੈ) | • ਹੇ ਜਨੋ! ਇਸ ਬਿਖ-ਰੂਪ ਹਉਮੈ ਨੂੰ ਮਾਰ ਮੁਕਾਓ, ਜਿਸ (ਹਉਮੈ) ਨੇ ਹਰੀ-ਸੁਆਮੀ ਨਾਲ (ਜੀਵ-ਇਸਤਰੀ) ਮਿਲਣ ਨਹੀਂ ਦਿੱਤੀ। |
| ੨੩੦. | ੭੮੬ | ਪਉੜੀ ੩ ਸਲੋਕ ੧ | ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥ | ਸਚੜਾਉ | • [ਸੰਧੀ ਸਚ + ਚੜਾਉ] ਗੁਰਮੁਖਿ (ਗੁਰੂ ਦੇ ਅਨੁਸਾਰੀ ਮਨੁੱਖ ਦੇ ਮਨ) ਨੂੰ ਸਚ-ਨਾਮ ਰੂਪ ਰੰਗ ਦਾ ਚੜ੍ਹਾਉ ਲਾਲੋ ਲਾਲ ਹੁੰਦਾ ਹੈ, ਜਿਵੇਂ ਮਜੀਠ ਦੇ ਪੱਕੇ ਰੰਗ ਵਿਚ ਰੰਗਿਆ ਕਪੜਾ। |
| ੨੩੧. | ੭੮੮ | ਪਉੜੀ ੮ ਸਲੋਕ ੧ | ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥ | ਨਿ-ਭਵਿਆਹ [ਨੋਟ: ਅੰਤਲਾ 'ਹ', ਇਸ ਤੋਂ ਪਹਿਲਾਂ ਆਏ ਸੂਰ 'ਆ' ਦੀ ਧੁਨੀ ਨੂੰ ਭਾਰਾ (aspirate) ਕਰਦਾ ਹੈ] | • [ਨਿ-ਭਵਾ ਦਾ ਬਹੁ-ਵਚਨ, ਸੰਬੰਧਕੀ ਰੂਪ] ਜਿਨ੍ਹਾਂ ਮਨੁੱਖਾਂ ਨੂੰ ਰੱਬੀ-ਡਰ ਹੁੰਦਾ ਹੈ, ਉਹਨਾਂ ਨੂੰ ਕੋਈ ਦੁਨੀਆਵੀ-ਡਰ ਨਹੀਂ ਵਿਆਪਦਾ। ਨਿ-ਭਵਿਆਹ (ਰੱਬੀ-ਭਉ ਤੋਂ ਸੱਖਣੇ ਮਨੁੱਖਾਂ) ਨੂੰ ਹਰ ਤਰ੍ਹਾਂ ਦਾ ਡਰ ਬਹੁਤਾ ਵਿਆਪਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੩੨. | ੭੯੨ | ੩॥੧॥ / ੨ | **ਮਰਤੀ ਬਾਰ ਇਕਸਰ ਦੁਖੁ ਪਾਇਆ ॥** | ਇਕਸਰ | • ਮਰਨ ਸਮੇਂ ਦੁਖ ਇਕਸਰ (ਇਕੱਲਿਆਂ ਹੀ) ਸਹਿਣ ਕੀਤਾ। |
| ੨੩੩. | ੭੯੩ | ੪॥੪॥ / ੧ | **ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥** | ਹਾਕ ਦੀ ('ਦੀ' ਕ੍ਰਿਆ 'ਦੀਈ' ਦਾ ਸੰਖਿਪਤ-ਰੂਪ ਹੈ) | • ਜਦੋਂ ਬੁਢੇਪੇ ਨੇ ਆ ਹਾਕ (ਆਵਾਜ਼-ਦਸਤਕ) ਦਿੱਤੀ ਤਾਂ ਸਾਰੀ ਮਤਿ ਹਾਰ-ਹੁਟ ਗਈ, ਪਰ ਇਕ ਮਾਇਆ (ਦੀ ਝਾਕ) ਅਜੇ ਵੀ ਨਹੀਂ ਥਕਦੀ। |
| ੨੩੪. | ੭੯੩ | ੩॥੧॥ / ੨ | **ਪੁਰਸਲਾਤ ਕਾ ਪੰਥੁ ਦੁਹੇਲਾ ॥** | ਪੁਰਸਲਾਤ | • [ਅਰਬੀ ਦੇ ਸ਼ਬਦ 'ਪੁਲ-ਏ-ਸਿਰਾਤ' ਦਾ ਤੰਦਭਵ ਰੂਪ] ਪੁਰਸਲਾਤ [ਮੁਸਲਮਾਨੀ ਮਤ ਅਨੁਸਾਰ ਅੱਗ ਦੀ ਨਦੀ ਉੱਤੇ ਬਣਿਆ ਪੁਲ—ਇਸਤਲਾਹੀ ਅਰਥ ਜਮ-ਮਾਰਗ] ਦਾ ਰਸਤਾ ਬੜਾ ਦੁਖਦਾਈ ਹੈ। |
| ੨੩੫. | ੭੯੪ | ੩॥੨॥ / ੨ | **ਇਕ ਆਪੀਨੈ੍ ਪਤਲੀ ਸਹਕੇਰੇਬੋਲਾ ॥** | ਪਤਲੀ<br>ਸਹ ਕੇ ਰੇ ਬੋਲਾ | • ਇਕ ਤਾਂ ਜੀਵ-ਇਸਤਰੀ (ਵਿਕਾਰਾਂ ਵਿਚ ਗ੍ਰਸਤ ਹੋਈ ਹੋਈ) ਆਪਣੇ ਆਪ ਵਿਚ ਕਮਜ਼ੋਰ ਹੋਈ ਪਈ ਹੈ, ਉਤੋਂ ਪਤੀ ਦੇ ਰੇ ਰੇ (ਅਨਾਦਰੀ ਵਾਲੇ) ਬੋਲ ਸਹਿਣੇ ਪੈਂਦੇ ਹਨ। |
| ੨੩੬. | ੭੯੫ | ੪॥੧॥ / ੪ | **ਏਤੇ ਕੂਕਰਹਉ ਬੇਗਾਨਾ ਭਉਕਾ ਇਸੁ ਤਨ ਤਾਈ ॥** | ਕੂਕਰ ਹਉ | • ਏਤੇ, ਭਾਵ, ਕਿੰਨੇ ਹੀ (ਖਸਮ-ਪ੍ਰਭੂ ਦੇ ਦਰ ਉੱਤੇ ਭੌਂਕਣ ਵਾਲੇ ਵਫ਼ਾਦਾਰ) ਕੁੱਤੇ ਹਨ, ਪਰ ਮੈਂ (ਖਸਮ-ਪ੍ਰਭੂ ਦਾ ਨਹੀਂ, ਬਲਕਿ) ਬੇਗਾਨਾ (ਕਿਸੇ ਹੋਰ ਦਾ ਵਫ਼ਾਦਾਰ) ਕੁੱਤਾ ਹਾਂ, ਜੋ ਇਸ ਤਨ ਦੀ ਖ਼ਾਤਰ (ਭਾਵ, ਲਬ-ਲੋਭ ਅਧੀਨ ਨਿਰੰਤਰ) ਭੌਂਕਦਾ ਰਹਿੰਦਾ ਹਾਂ। |
| ੨੩੭. | ੮੦੯ | ੪॥੭॥੩੭॥ / ੧ | **ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰਬਕੀਤਾ ॥** | ਚਤੁਰ ਬਕੀਤਾ | • ਪਿੰਗੁਲੇ (ਲੂਲ੍ਹੇ ਮਨੁੱਖ) ਪਰਬਤਾਂ ਤੋਂ ਪਾਰ ਪੈ ਗਏ ਅਤੇ ਖਲ (ਮੂਰਖ ਲੋਕ) ਪ੍ਰਬੀਨ ਵਕਤੇ (ਵਿਖਿਆਨ ਕਰਨ ਵਾਲੇ) ਬਣ ਗਏ। |

| | | | | | |
|---|---|---|---|---|---|
| ੨੩੮. | ੮੧੦ | ੪॥੭॥੩੭॥ / ੪ | ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰਸਰੀਤਾ ॥ | ਦਰ ਸਰੀਤਾ | • 'ਨਾਨਕ'—ਮੁਹਰ-ਛਾਪ, ਹੇ ਪ੍ਰਭੂ ਕਿਰਪਾ ਕਰਕੇ ਮੈਨੂੰ ਨਾਮ ਦੇਹੁ, ਮੈਂ ਆਪ ਜੀ ਦੇ ਦਰ ਦਾ ਸਰੀਤਾ (ਗ਼ੁਲਾਮ) ਹਾਂ। |
| ੨੩੯. | ੮੧੦ | ੪॥੮॥੩੮॥ / ੧ | ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥ | ਪਰਬਾਦ | • ਹਉ-ਗ੍ਰਸਤ ਬੁਧੀ ਅਧੀਨ ਨਿਤਾ-ਪ੍ਰਤਿ ਦੂਜਿਆਂ ਨਾਲ ਵਿਤੰਡਾਵਾਦ (ਝਗੜੇ-ਝਾਂਝੇ) ਕਰਦਾ ਹੈ, ਜੀਭ ਦੇ ਚਸਕੇ ਵਿਚ ਅਤੇ ਮਾਇਆ ਦੇ ਲੋਭ ਵਿਚ ਗ਼ਲਤਾਨ ਹੋਇਆ ਪਿਆ ਹੈ। |
| ੨੪੦. | ੮੧੬ | ੪॥੩੦॥੬੦॥ / ੧ | ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥ | ਹੋਤਾਇਆ | • [ਸੰਧੀ ਹੋਤ + ਤਾਇਆ] ਹੇ ਪ੍ਰਾਣੀ ! ਸਦੀਵਕਾਲ ਪ੍ਰਭੂ ਦੇ ਕਮਲਾਂ ਵਰਗੇ ਚਰਨਾਂ ਨੂੰ ਸਿਮਰਦਾ ਰਹੁ, ਇਸ ਤਰ੍ਹਾਂ ਵਿਕਾਰਾਂ ਦਾ ਤਪਾਇਆ ਹੋਇਆ (ਮਨ) ਸੀਤਲ ਹੋ ਜਾਂਦਾ ਹੈ। |
| ੨੪੧. | ੮੨੧ | ੪॥੧॥੮੭॥ / ੨ | ਊਚਨਊਚਾ ਬੀਚੁਨਖੀਚਾ ਹਉ ਤੇਰਾ ਤੂੰ ਮੋਰਾ ॥ | (੧) ਊਚਨ ਊਚਾ<br>(੨) ਬੀਚੁ ਨ ਖੀਚਾ | • ਹੇ ਪ੍ਰਭੂ ! ਤੂੰ ਉਚਿਓਂ ਉਚਾ ਹੈਂ, ਪਰ ਹੁਣ (ਤੇਰੇ ਬਖ਼ਸ਼ੇ ਹੋਏ ਗਿਆਨ-ਦੀਪ ਗੁਰ-ਸ਼ਬਦ ਦੀ ਬਰਕਤ ਸਦਕਾ) ਤੇਰੇ-ਮੇਰੇ ਵਿਚਕਾਰ ਕੋਈ ਪਰਦਾ ਤਣਿਆ ਨਹੀਂ ਰਹਿਆ; ਮੈਂ ਤੇਰਾ (ਦਾਸ) ਹਾਂ, ਤੂੰ ਮੇਰਾ (ਸੁਆਮੀ) ਹੈਂ। |
| ੨੪੨. | ੮੨੩ | ੨॥੧੧॥੯੭॥ / ੧ | ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥ | ਕਰ ਤੇ | • ਪ੍ਰਭੂ ਆਪਣੇ ਸੇਵਕ ਨੂੰ ਆਪਣੇ ਹੱਥ ਦੇ ਕੇ ਬਚਾਅ ਲੈਂਦਾ ਹੈ, ਕਿਸੇ ਦੇ ਹੱਥੋਂ ਉਸ ਸੇਵਕ ਦਾ ਕੁਝ ਵਿਗਾੜ ਨਹੀਂ ਹੋ ਸਕਦਾ। |
| ੨੪੩. | ੮੨੫ | ੨॥੧੮॥੧੦੪॥ / ੨ | ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ ॥ | ਰਹਿਓਸੁ | • [ਅੰਤਲਾ 'ਸੁ' ਪੜਨਾਂਵੀ-ਪਿਛੇਤਰ ਹੈ]<br>ਮਰਨ ਵੇਲੇ ਉਸ (ਸੁਲਹੀ) ਦੇ ਪੁੱਤਰ ਮਿੱਤਰ ਅਤੇ ਧਨ ਕੁਝ ਵੀ ਆਪਣਾ ਨਾ ਰਿਹਾ, ਭਾਵ ਸਭ ਕੁਝ ਪਰਾਇਆ ਹੋ ਗਿਆ; ਭਾਈ ਅਤੇ ਸਾਕ-ਕਬੀਲਾ ਸਭਨਾਂ ਨੂੰ ਛੱਡ (ਕੇ ਉਹ ਕੂਚ ਕਰ) ਗਿਆ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੪੪. | ੯੩੫ | ੮॥੪॥੭॥ / ੭ | **ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥** | ਅਉਜਾਤਿ | • ਨਾਮਦੇਵ, ਜੈਦੇਵ, ਕੰਬੀਰੁ, ਤ੍ਰਿਲੋਚਨੁ ਅਤੇ ਚਮੜੇ ਦੀ ਕਾਰ ਕਰਨ ਵਾਲਾ ਅਉਜਾਤਿ (ਅਖਉਤੀ ਨੀਵੀਂ ਜਾਤਿ ਦਾ) ਰਵਿਦਾਸ ਚਮਿਆਰ (ਵਾਹਿਗੁਰੂ ਨੂੰ ਜਾ ਮਿਲਿਆ)। |
| ੨੪੫. | ੯੪੫ | ੪॥੨॥੪॥ / ੨ | **ਅਗਿਆਨੁ ਅੰਧੇਰਾ ਕਟਿਆ ਜੋਤਿ ਪਰਗਟਿਆਈ ਰਾਮ ॥** | ਪਰਗਟਿਆਈ | • ਅਗਿਆਨ ਰੂਪ ਅਨ੍ਹੇਰਾ ਕਟਿਆ (ਨਿਵਿਰਤ ਹੋ) ਗਿਆ ਆਤਮ-ਜੋਤਿ ਪਰਗਟ ਹੋ ਆਈ। [ਨੋਟ : ਪਰਗਟਿਆਈ—ਵਿਸ਼ੇਸ਼ਣ 'ਪਰਗਟ' ਤੋਂ ਬਣੀ ਕ੍ਰਿਆ ਹੈ, ਜਿਵੇਂ : ਸੰਤੋਖ ਤੋਂ ਸੰਤੋਖਾਇ, ਸੀਤਲ ਤੋਂ ਸੀਤਲਾਇਆ, ਆਦਿ] |
| ੨੪੬. | ੯੪੭ | ੫॥੧॥੩॥ / ੩ | **ਜੈ ਜੈ ਜਇਅੰਪਹਿ ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ ॥** | ਕਿਨਿ | • ਹੇ ਤਰਸ ਦੇ ਪੁੰਜ (ਵਾਹਿਗੁਰੂ)! (ਤੂੰ ਅਜਿਹੀ ਸਰਬੋਤਮ ਹਸਤੀ ਹੈਂ) ਜਿਸ ਨੂੰ ਸਾਰੇ ਜੀਵ ਜੈ-ਜੈਕਾਰ ਕਰ ਕੇ ਨਮਸਕਾਰਦੇ ਹਨ; ਤੇਰੀ ਲੀਲ੍ਹਾ ਕੋਈ ਕਿਨਿ (ਕਿਵੇਂ) ਲਖੇ ? |
| ੨੪੭. | ੯੪੮ | ੪॥੧॥੪॥ / ੧ | **ਮਾਨਨਿਮਾਨੁ ਵਵਾਈਐ ਹਰਿ ਚਰਣੀ ਲਾਗੌ ਰਾਮ ॥** | ਮਾਨਨਿ ਮਾਨੁ | • ਹੇ ਮਾਨਨਿ (ਮਾਨ-ਮਤੀ ਜੀਵ-ਇਸਤਰੀਏ)! ਜੇ ਮਾਨ (ਅਹੰਕਾਰ ਮਨ ਤੋਂ) ਦੂਰ ਕਰ ਦੇਈਏ, ਤਾਂ ਜਾ ਕੇ ਹਰੀ ਦੇ ਚਰਨਾਂ ਨਾਲ ਲਗਣਾ ਨਸੀਬ ਹੁੰਦਾ ਹੈ। |
| ੨੪੮. | ੯੫੫ | ੪॥੧॥ / ਰਹਾਉ॥ | **ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰਕੁਧਕਾ ਦਿਵਈ ਹੈ ਰੇ ॥** | ਨਤਰ ਕੁ-ਧਕਾ | • ਹੇ ਭਾਈ! ਸਿੱਧੇ ਸਿੱਧੇ ਰਾਹ 'ਤੇ ਚਲੋ, ਨਤਰ (ਨਹੀਂ ਤਾਂ) ਜਮ ਵੱਲੋਂ ਕੁਧਕਾ (ਖ਼ੌਫ਼ਨਾਕ ਧੱਕਾ) ਦਿੱਤਾ ਜਾਵੇਗਾ। |
| ੨੪੯. | ੯੫੬ | ੨॥੭॥ / ਰਹਾਉ | **ਦਰਮਾਦੇ ਠਾਢੇ ਦਰਬਾਰਿ ॥** | ਦਰਮਾਦੇ [ਉਚਾਰਣ (ਦਰਮਾਂਦੇ) ਠਾਢੇ—'ਠਾ' ਉਚਾਰਣ ਨਾਸਿਤਕਤਾ ਬਿਨਾਂ] | • [ਫ਼ਾ: ਦਰਮਾਂਦਹ—ਲਾਚਾਰ] ਲਾਚਾਰ (ਬੇ-ਵਸ) ਹੋਏ ਹੋਏ (ਹੁਣ ਅਸੀਂ) ਆਪ ਜੀ ਦੇ ਦਰ ਉੱਤੇ (ਫ਼ਰਿਆਦੀ ਵਜੋਂ) ਆ ਖੜ੍ਹੇ ਹੋਏ ਹਾਂ। |

| | | | | | |
|---|---|---|---|---|---|
| ੨੫੦. | ੮੫੭ | ੨॥੧੨॥ / ੨ | ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀਓਲੈਦੇਵ ॥ | ਕੀਓ ਲੈ ਦੇਵ | • ਕਬੀਰ (ਜੀ) ਦਾ ਕਥਨ ਹੈ ਕਿ (ਹੁਣ) ਮੇਰਾ ਮਨ (ਰਾਮ ਪ੍ਰਤੀ) ਮੰਨ (ਪਤੀਜ) ਗਿਆ ਹੈ, ਅਤੇ ਮੈਂ (ਆਪਣੇ ਮਨ ਨੂੰ) ਰਾਮ ਦੀ ਪ੍ਰੀਤਿ ਵਿਚ ਲੈ (ਲਿਵ-ਲੀਨ) ਕਰ ਲਿਆ ਹੈ। |
| ੨੫੧. | ੮੫੮ | ੩॥੧॥ / ੨ | ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥ | ਆਲਜੁ | • [ਆਲ = ਘਰ, ਭਾਵ, ਜੋਨਿ, ਜੁ—ਪੈਦਾ ਕਰਨ ਵਾਲਾ, ਆਲਜੁ = ਜੋਨਿ-ਜਨਮ ਦਾ ਮੂਲ] ਕੀ ਉੱਚੇ ਅਤੇ ਕੀ ਨੀਵੇਂ (ਭਾਵ, ਸਾਰੇ ਹੀ) ਤੁਹਾਡੀ ਮਿਹਰ ਸਦਕਾ ਜੋਨਿ-ਜਨਮ ਦੇ ਮੂਲ ਸੰਸਾਰ ਭਵ-ਸਾਗਰ ਤੋਂ ਤਰ ਗਏ। |
| ੨੫੨. | ੮੫੯ | ੪॥੧॥ / ੩ | ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ, ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥ | ਪਰਮਿਤ੍ਰੀ (ਸੰ: ਪ੍ਰਮਿਤ—ਮਾਇਆ) [ਉਚਾਰਣ ਨਾਸਿਤਕਤਾ ਬਿਨਾਂ] | • ਜੇ ਤੂੰ (ਪ੍ਰਭੂ ਨੂੰ ਛੱਡ ਕੇ) ਹੋਰ, ਪਰਮਿਤ੍ਰੀ (ਮਾਇਆ ਦੀ) ਆਸ ਕਰਦਾ ਹੈਂ, ਮਤਾਂ ਤੂੰ ਸਮਝਦਾ ਹੋਵੇਂ ਕਿ ਇਹ (ਮਾਇਆ) ਤੇਰੇ ਕਿਸੇ ਕੰਮ ਆਵੇਗੀ। |
| ੨੫੩. | ੮੬੨ | ੪॥੨॥ / ੧ | ਪਗ ਧਾਰਹਿ ਸਾਸੁ ਲੇਖੈ ਲੈਤਉ ਉਧਰਹਿ ਹਰਿ ਗੁਣ ਗਾਇਲੇ ॥ | ਲੈਤਉ | • ਜੋ ਜੋ ਕਦਮ ਤੂੰ ਧਰਦਾ ਹੈਂ, ਜੋ ਜੋ ਸੁਆਸ ਤੂੰ ਲੈਂਦਾ ਹੈਂ, ਉਹ ਸਾਰਾ ਧਰਮਰਾਏ ਦੇ ਲੇਖੇ ਵਿਚ (ਲਿਖਿਆ ਜਾਂਦਾ) ਹੈ; ਹਰੀ-ਪ੍ਰਭੂ ਦੇ ਗੁਣ ਗਾਇਨ ਕਰ, ਇਸ ਤਰ੍ਹਾਂ ਧਰਮ-ਰਾਜ ਦੇ ਲੇਖੇ ਤੋਂ ਬਚ ਜਾਏਂਗਾ ਅਥਵਾ ਭਵ-ਸਾਗਰ ਤੋਂ ਪਾਰ ਪੈ ਜਾਏਂਗਾ। |
| ੨੫੪. | ੮੬੫ | ੪॥੯॥੧੧॥ / ੧ | ਉਨ ਕਉ ਖਸਮਿ ਕੀਨੀ ਠਾਕਹਾਰੇ ॥ | ਠਾਕਹਾਰੇ | • ਉਹਨਾਂ (ਕਾਮਾਦਿਕ ਮਹਾਂ-ਬਲੀ ਵਿਕਾਰਾਂ) ਨੂੰ ਠਾਕਨਹਾਰ ਖਸਮ ਨੇ ਠਾਕਹਾਰ (ਠੱਲ੍ਹ) ਪਾ ਦਿੱਤੀ। |
| ੨੫੫. | ੮੬੭ | ੪॥੧੬॥੧੮॥ / ੧ | ਸੰਤ ਉਧਾਰਉ ਤਤਖਿਣਤਾਲਿ ॥ | ਤਤ-ਖਿਣ ਤਾਲਿ | • ਸੰਤਾਂ ਨੂੰ ਤਾਲਿ (ਭਵ-ਸਾਗਰ) ਤੋਂ ਤਤ-ਖਿਣ (ਤੁਰੰਤ) ਉਧਾਰ ਲੈਂਦਾ ਹਾਂ। |
| ੨੫੬. | ੮੭੧ | ੪॥੩॥੬॥ / ਰਹਾਉ | ਆਵਤ ਜਾਤ ਨਾਕਸਰ ਹੋਈ ॥ | ਨਾਕਸਰ | • (ਮੁੰਡੀਆਂ ਦੀ) ਆਵਾ-ਜਾਈ ਕਾਰਨ ਨੱਕ-ਦਮ ਹੋਈ ਪਈ ਹਾਂ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੫੭. | ੮੭੨ | ੫॥੫॥੮॥ ੩ | ਪਗ ਨੇਵਰ ਛਨਕਛਨਹਰੀ ॥ | ਛਨਕ ਛਨ ਹਰੀ | • ਪੈਰਾਂ ਵਿਚ ਪਈਆਂ ਝਾਂਝਰਾਂ ਦੀ ਛਨ-ਛਨ ਕਰਦੀ ਛਨਕਾਰ ਨਾਲ (ਜੀਵਾਂ ਨੂੰ) ਛਲ ਲੈਂਦੀ ਹੈ। |
| ੨੫੮. | ੮੭੨ | ੫॥੫॥੮॥ ੫ | ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥ | ਬਿਧਵਾਰਿ | • ਪੰਜਾਂ ਚੰਚਲ ਗਿਆਨ-ਇੰਦ੍ਰਿਆਂ ਨਾਲ ਇਸ (ਮਾਇਆ) ਦਾ ਹੇਲ-ਮੇਲ (ਮਿਲੀ-ਭੁਗਤਿ) ਹੈ। |
| ੨੫੯. | ੮੭੨ | ੪॥੬॥੯॥ ੧ | ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ॥ | ਬਲਹਰ | • ਜਿਵੇਂ, ਜੇ ਮੰਦਰ ਵਿਚ ਸ਼ਤੀਰ ਨਾ ਹੋਣ ਤਾਂ ਮੰਦਰ ਟਿਕਿਆ ਨਹੀਂ ਰਹਿ ਸਕਦਾ। [ਜੈਸੇ ਮੰਦਰ ਮਹਿ ਬਲਹਰ ਨ, ਮੰਦਰ ਨ ਠਹਰੈ॥ 'ਨ' ਦੇਹਲੀ-ਦੀਪਕ ਹੈ] |
| ੨੬੦. | ੮੭੨ | ੪॥੬॥੯॥ ੪ | ਖਸਮਿ ਦੁਹਾਗਨਿ ਤਜਿ ਅਉਹੇਰੀ ॥ | ਅਉਹੇਰੀ | • ਖਸਮ ਨੇ ਦੁਹਾਗਣਿ ਜੀਵ-ਇਸਤਰੀ ਛੁਟੜ ਕਰ ਕੇ ਅਉਹੇਰੀ (ਦੁਰਕਾਰ ਦਿੱਤੀ)। |
| ੨੬੧. | ੮੭੩ | ੪॥੮॥੧੧॥ ੩ | ਗੁਪਤੀ ਖਾਵਹਿ ਵਟਿਕਾਸਾਰੀ ॥ | ਵਟਿਕਾ ਸਾਰੀ | • ਪਰ ਲੁਕ-ਛਿਪ ਕੇ ਸਾਰੀ ਦੀ ਸਾਰੀ ਵਟਿਕਾ (ਚੌਲ-ਮਾਹ ਦੀ ਬਣੀ ਹੋਈ ਪਿੰਨੀ) ਖਾ ਜਾਂਦੇ ਹਨ। |
| ੨੬੨. | ੮੭੪ | ੫॥੪॥ ੧ | ਮੋਹਿ ਲਾਗਤੀ ਤਾਲਾਬੇਲੀ ॥ | ਤਾਲਾ-ਬੇਲੀ | • ਮੈਨੂੰ (ਪਿਆਰੇ-ਪ੍ਰੀਤਮ ਦੇ ਮਿਲਾਪ ਤੋਂ ਬਿਨਾਂ) ਤਰਲੋ-ਮੱਛੀ (ਤੜਫਣੀ) ਲਗਦੀ ਹੈ। |
| ੨੬੩. | ੮੭੪ | ੪॥੧॥੫॥ ਰਹਾਉ | ਹਰਏ ਨਮਸਤੇ ਹਰਏ ਨਮਹ ॥ | ਹਰਏ | • [ਅੰਤਲਾ 'ਏ' ਸੰਪ੍ਰਦਾਨ ਕਾਰਕ ਦਾ ਪਿਛੇਤਰ ਹੈ।] (ਮੇਰੀ) ਹਰੀ ਨੂੰ ਨਮਸਕਾਰ ਹੈ, ਹਰੀ ਨੂੰ ਪ੍ਰਣਾਮ ਹੈ। |
| ੨੬੪. | ੮੭੪ | ੫॥੨॥੬॥ ਰਹਾਉ | ਆਨ ਦੇਵ ਬਦਲਾਵਨਿ ਦੈਹਉ ॥ | ਬਦਲਾਵਨਿ | • ਮੈਂ ਹੋਰ ਸਾਰੇ ਦੇਵੀ-ਦੇਵਤੇ (ਰਾਮ-ਪ੍ਰਾਪਤੀ ਦੇ) ਬਦਲ ਵਿਚ ਦੇਂਦਾ ਹਾਂ। ਭਾਵ, ਮੈਨੂੰ ਪਿਆਰੇ ਰਾਮ ਦੇ ਹੁੰਦਿਆਂ ਕਿਸੇ ਦੇਵੀ-ਦੇਵਤੇ ਦੀ ਕੋਈ ਮੁਥਾਜੀ ਨਹੀਂ। |
| ੨੬੫. | ੮੭੫ | ੪॥੧॥ ੧ | ਬਿਨੁ ਮੁਕੰਦ ਤਨੁ ਹੋਇ ਅਉਹਾਰ ॥ | ਅਉਹਾਰ | • ਮੁਕੰਦ-ਪ੍ਰਭੂ ਤੋਂ ਬਗ਼ੈਰ ਸਰੀਰ ਨੂੰ ਅਉਹਾਰ (ਹਾਨੀ) ਹੋਏਗੀ। |

| | | | | | |
|---|---|---|---|---|---|
| ੨੬੬. | ੯੭੭ | ੪॥੨॥<br>੪ | ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ॥ | ਪਰਤਾਪਹਿਗਾ | • [ਆਰੰਭਕ 'ਪਰ' ਵਿਸ਼ੇਸ਼-ਅਰਥਕ ਪ੍ਰਤਯ ਹੈ] ਨਾਨਕ ਕਥਨ ਕਰਦਾ ਹੈ, ਹੇ ਜੀਵ ! ਤੂੰ ਪ੍ਰਭੂ-ਦਾਸਾਂ ਦਾ ਦਾਸ ਹੋਇ ਰਹੁ (ਨਹੀਂ ਤਾਂ ਮਾਇਆ ਦੇ ਫੰਧੇ ਵਿਚ ਫਸ ਕੇ) ਤੂੰ ਪਰ-ਤਾਪਹਿਗਾ (ਅਤਿਅੰਤ ਦੁਖੀ ਹੋਵੇਂਗਾ)। |
| ੨੬੭. | ੯੯੭ | ੫॥੩੪॥੪੫॥<br>ਰਹਾਉ | ਊਂਨਮੋ ਭਗਵੰਤ ਗੁਸਾਈ ॥ | ਊਂਨਮੋ<br>[ਓਅੰ + ਨਮੋ ਦਾ ਸੰਖਿਪਤ ਰੂਪ] | • ਸਿਰਜਨਾਤਮਿਕ ਅਤੇ ਵਿਆਪਕ ਸਤਾ-ਸੰਪੰਨ, ਧਰਤੀ ਦੇ ਮਾਲਕ, ਭਗਵਾਨ ਨੂੰ ਨਮਸਕਾਰ। |
| ੨੬੮. | ੯੦੪ | ੯॥੪॥<br>੨ | ਹੋਰ ਕਥਨੀ ਬਦਉਨ ਸਗਲੀ ਛਾਰੁ ॥ | ਬਦਉ ਨ | • (ਗੁਰ-ਸ਼ਬਦ ਦੇ ਟਾਕਰੇ 'ਤੇ) ਕਿਸੇ ਹੋਰ ਫੋਕੀ ਕਥਨੀ ਨੂੰ ਬਦਉ ਨ (ਮੈਂ ਕਿਸੇ ਗਿਣਤੀ ਵਿਚ ਨਹੀਂ ਲਿਆਉਂਦਾ), ਅਜਿਹੀ ਕਥਨੀ ਸਾਰੀ ਨਿਕੰਮੀ ਹੈ। |
| ੨੬੯. | ੯੦੭ | ੨੫॥੯॥<br>੧ | ਅਉਹਠਿਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥ | ਅਉਹਠਿ-ਹਸਤ<br>[ਹਿਰਦੇ ਵਿਚ ਸਥਿਤ] | • ਜਿਸ ਪ੍ਰਭੂ ਨੇ ਧਰਤੀ ਅਤੇ ਆਕਾਸ਼ ਵਿਚ ਆਪਣੀ ਸਤਿਆ ਟਿਕਾਈ ਹੋਈ ਹੈ, ਹਰੇਕ ਸਰੀਰ-ਮੜੀ ਵਿਚ ਘਰ ਬਣਾਇਆ ਹੋਇਆ ਹੈ, ਉਹ (ਗੁਪਤ ਰੂਪ ਵਿਚ) ਹਰੇਕ ਹਿਰਦੇ ਵਿਚ (ਬਿਰਾਜਮਾਨ) ਹੈ। |
| ੨੭੦. | ੯੧੩ | ੮॥੨॥<br>੨ | ਜਿਨਿ ਦੀਏ ਭ੍ਰਾਤਪੁਤਹਾਰੀ ॥ | ਭ੍ਰਾਤ ਪੁਤ ਹਾਰੀ | • ਜਿਸ ਵਾਹਿਗੁਰੂ ਨੇ ਹਾਰੀ (ਮਨ ਨੂੰ ਹਰਨ ਵਾਲੇ) ਭਾਵ, ਪਿਆਰੇ ਭਰਾ ਅਤੇ ਪੁੱਤਰ ਦਿੱਤੇ ਹੋਏ ਹਨ। |
| ੨੭੧. | ੯੧੪ | ੮॥੩॥<br>੬ | ਕਾਹੂ ਬਿਹਾਵੈ ਜੀਆਇਹ ਹਿਰਤੇ ॥ | ਜੀਆਇਹ | • ਕਿਸੇ ਦੀ (ਉਮਰ) ਜੀਵਾਂ (ਲੋਕਾਂ) ਨੂੰ ਠਗਦਿਆਂ ਬਤੀਤ ਹੁੰਦੀ ਹੈ। |
| ੨੭੨. | ੯੩੦ | ੧॥੧॥<br>੧ | ਓਨਮ ਅਖਰ ਸੁਣਹੁ ਬੀਚਾਰੁ ॥ | ਓਨਮ | • [ਓਅੰ + ਨਮਃ ਦਾ ਸਾਂਝਾ ਸੰਖਿਪਤ ਰੂਪ] ਨਮਸਕਾਰ ਜੋਗ, ਸਿਰਜਨਾਤਮਿਕ ਅਤੇ ਵਿਆਪਕ ਸਤਾ-ਸੰਪੰਨ ਬ੍ਰਹਮ ਦੇ ਪ੍ਰਤੀਕ 'ਓਅੰ' ਅੱਖਰ ਦਾ ਵਿਚਾਰ ਸੁਣੋ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੭੩. | ੯੩੦ | ੧॥੧॥ / ੭ | ਪਉਣ ਪਾਣੀ ਅਗਨੀ ਅਸਰੂਪੁ ॥ | ਅਸਰੂਪੁ | • [ਅਸਰੂਪੁ—ਸੰਸਕ੍ਰਿਤ 'ਸ੍ਵਰੂਪ' ਦਾ ਪੰਜਾਬੀ ਰੂਪਾਂਤਰ] ਪਉਣ, ਪਾਣੀ ਅਤੇ ਅਗਨੀ ਆਦਿਕ (ਮਾਦੀ-ਤਤਾਂ ਦੁਆਰਾ ਸਿਰਜੇ ਸਭਨਾਂ ਰੂਪਾਂ ਵਿਚ ਉਸ ਵਿਆਪਕ ਵਾਹਿਗੁਰੂ ਦਾ) ਆਪਣਾ ਰੂਪ ਹੀ (ਵਿਦਮਾਨ) ਹੈ। |
| ੨੭੪. | ੯੩੦ | ੧॥੧॥ / ੮ | ਊਰਮਧੂਰਮ ਜੋਤਿ ਉਜਾਲਾ ॥ | ਊਰਮ ਧੂਰਮ | • ਊਰਮ (ਤਰੰਗ, ਭਾਵ, ਜਲ) ਧੂਰਮ (ਧਰਤੀ) ਭਾਵ, ਜਲਾਂ ਥਲਾਂ ਵਿਚ ਉਸ (ਵਾਹਿਗੁਰੂ) ਦੀ ਜੋਤਿ ਦਾ ਪ੍ਰਕਾਸ਼ ਹੈ। |
| ੨੭੫. | ੯੩੨ | ੧॥੧॥ / ੧੮ | ਨਦਰਿ ਸਰਾਫ ਵੰਨੀਸਚੜਾਉ ॥ | ਵੰਨੀ ਸਚੜਾਉ | • ਗੁਰੂ-ਸਰਾਫ਼ ਦੀ ਮਿਹਰ ਦੀ ਨਜ਼ਰ ਸਦਕਾ (ਜੀਵ ਦੇ ਮਨ ਉੱਤੇ) ਸੱਚੀ ਵੰਨੀ (ਨਾਮ-ਰੰਗਤ) ਦਾ ਚੜ੍ਹਾਉ ਚੜ੍ਹਦਾ ਹੈ। (ਸਚੜਾਉ—ਸੰਧੀ ਸਚ + ਚੜ੍ਹਾਉ।) |
| ੨੭੬. | ੯੩੨ | ੧॥੧॥ / ੨੪ | ਛੇਆਨਿਤ ਦੇਖਹੁ ਜਗਿ ਹੰਢਿ ॥ | ਛੇਆ ਨਿਤ | • ਛੇਆ (ਵਿਨਾਸ਼ ਦਾ ਵਰਤਾਰਾ) ਨਿਤ ਹੀ ਵਰਤ ਰਿਹਾ ਹੈ, ਸੰਸਾਰ ਉੱਤੇ ਫਿਰ ਕੇ ਵੇਖ ਲਓ। |
| ੨੭੭. | ੯੩੪ | ੧॥੧॥ / ੩੩ | ਤਤੁ ਚੁਗਹਿ ਮਿਲਿ ਏਕਸੇ<br>ਤਿਨ ਕਉ ਫਾਸ ਨ ਰੰਚ ॥ | ਏਕਸੇ | • ਜਿਹੜੇ (ਗਿਆਨ-ਇੰਦਰੇ ਰੂਪ ਪੰਖੀ) ਇਕੱਠੇ ਮਿਲ ਕੇ (ਭਾਵ, ਇਕ-ਸੁਰ ਹੋ ਕੇ) ਨਾਮ-ਤਤ ਰੂਪੀ ਚੋਗ ਚੁਗਦੇ ਹਨ, ਉਹਨਾਂ ਨੂੰ ਮਾਇਆ ਦੀ ਫਾਹੀ ਦਾ ਰੰਚਕ ਮਾਤ੍ਰ ਖ਼ੌਫ਼-ਖ਼ਤਰਾ ਨਹੀਂ ਰਹਿੰਦਾ। |
| ੨੭੮. | ੯੩੪ | ੧॥੧॥ / ੩੭ | ਨਾਨਾ ਕਰਤ ਨ ਛੂਟੀਐ<br>ਵਿਣੁ ਗੁਣ ਜਮ ਪੁਰਿ ਜਾਹਿ ॥ | ਨਾਨਾ | • ਨਾਨਾ (ਨਾਨਾ-ਪ੍ਰਕਾਰ, ਭਾਵ, ਅਨਿਕ ਪ੍ਰਕਾਰ ਦੇ ਕਰਮ-ਕਾਂਡ) ਕਰਦਿਆਂ (ਬੰਧਨਾਂ ਦੇ ਮੂਲ-ਹਉਮੈ ਤੋਂ) ਛੁਟ ਨਹੀਂ ਸਕੀਦਾ, ਪ੍ਰਭੂ ਦੇ ਗੁਣ ਗਾਇਨ ਕੀਤੇ ਬਗ਼ੈਰ ਜੀਵ ਜਮਪੁਰ ਜਾਣਗੇ। |
| ੨੭੯. | ੯੩੫ | ੧॥੧॥ / ੩੮ | ਕਿਉ ਆਵਣ ਜਾਣਾ ਵੀਸਰੈ<br>ਝੂਠੁ ਬੁਰਾ ਖੈਕਾਲੁ ॥ | ਖੈ-ਕਾਲੁ | • ਜਿੰਨੀ ਦੇਰ ਤਕ ਜੀਵ ਦੇ ਅੰਦਰ ਬੁਰਾ (ਬੁਰਿਆਈ ਦਾ ਮੂਲ) ਝੂਠ ਵਰਤਦਾ ਹੈ, ਇਸ ਨੂੰ ਖੈ (ਨਾਸ਼ ਕਰਨ ਵਾਲਾ) ਕਾਲ ਵਿਆਪਦਾ ਰਹਿੰਦਾ ਹੈ। ਇਸ ਦਾ ਆਉਣਾ ਜਾਣਾ ਕਿਵੇਂ ਵਿਸਰਜਨ ਹੋ ਸਕਦਾ ਹੈ ? |

| | | | | | |
|---|---|---|---|---|---|
| ੨੮੦. | ੯੩੬ | ੧॥੧॥ / ੪੨ | ਗੜ ਮੰਦਰ ਮਹਲਾ ਕਹਾ ਜਿਉ ਬਾਜੀਦੀਬਾਣੁ ॥ | ਬਾਜੀ ਦੀਬਾਣੁ | • ਪੱਕੇ ਕਿਲ੍ਹੇ, ਮਹਲ-ਮਾੜੀਆਂ ਆਦਿ ਕਿਧਰ ਗਏ, ਭਾਵ, ਨਾਲ ਨਹੀਂ ਨਿਭੇ, (ਇਹ ਤਾਂ ਨਿਰਾ ਛਲਾਵਾ ਹੀ ਹਨ) ਜਿਵੇਂ ਬਾਜੀਗਰ ਦੇ ਖੇਡ-ਤਮਾਸ਼ੇ ਦਾ ਪਿੜ। |
| ੨੮੧. | ੯੩੭ | ੧॥੧॥ / ੪੯ | ਖਸਮੁ ਪਛਾਣੈ ਆਪਣਾ, ਖੂਲੈ, ਬੰਧੁਨ ਪਾਇ ॥ | ਬੰਧੁ ਨ | • ਜਿਹੜਾ ਮਨੁੱਖ ਆਪਣਾ ਖਸਮ (ਵਾਹਿਗੁਰੂ) ਪਛਾਣ ਲੈਂਦਾ ਹੈ, ਉਸ ਦਾ ਮਾਇਕੀ-ਬੰਧਨ ਖੁਲ੍ਹ ਜਾਂਦਾ ਹੈ, ਫਿਰ (ਆਵਾਗਉਣ ਦਾ ਬੰਧਨ) ਮੂਲੋਂ ਹੀ ਨਹੀਂ ਪੈਂਦਾ। |
| ੨੮੨. | ੯੩੮ | ੭੩॥੧॥ / ੪ | ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥ | ਪਾਰਗਰਾਮੀ | • [ਸਮਾਸ ਪਾਰ + ਗਰਾਮੀ] ਹੇ ਚਰਪਟ ਨਾਥ ਜੀ! ਤੁਸੀਂ ਸਾਚੁ (ਸਚ-ਸਰੂਪ ਪਾਰਗਰਾਮੀ ਵਾਹਿਗੁਰੂ ਦਾ ਸਚ-ਨਾਮ) ਜਪੋ, ਜਿਸ ਸਦਕਾ ਤੁਸੀਂ ਪਾਰਗਰਾਮੀ (ਸੰਸਾਰ ਭਵ-ਸਾਗਰ ਤੋਂ ਪਾਰ ਪੁੱਜੇ ਹੋਏ) ਹੋ ਜਾਓਗੇ। (ਪਾਰਗਰਾਮੀ ਤੋਂ ਵੱਡਾ) ਹੋਰ ਬੈਸਣੁ (ਰੁਤਬਾ) ਤੁਹਾਨੂੰ ਕੀ ਦਿੱਤਾ ਜਾਵੇ ? |
| ੨੮੩. | ੯੩੮ | ੭੩॥੧॥ / ੫ | ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥ | ਨੈ ਸਾਣੇ | • ਜਲ ਵਿਚ ਰਹਿੰਦਿਆਂ ਜਲ ਤੋਂ ਨਿਰਲੇਪ ਰਹਿੰਦੇ ਕਮਲ ਵਾਂਗ ਅਤੇ ਮੁਰਗਾਈ ਨੈ ਸਾਣੇ (ਨਦੀ 'ਤੇ ਤਰਦਿਆਂ ਜਲ ਤੋਂ ਅਭਿੱਜ ਰਹਿੰਦੀ ਮੁਰਗਾਬੀ ਵਾਂਗ)। [ਨੈ—ਨਦੀ, ਸਾਣੇ—ਵਾਂਗ] |
| ੨੮੪. | ੯੪੩ | ੭੩॥੧॥ / ੫੧ | ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮਸੁੰਨੰ ॥ | ਸੁੰਨਮ ਸੁੰਨੰ | • ਜੀਵਾਂ ਦੇ ਅੰਦਰ ਸੁੰਨੰ (ਅਫੁਰ ਪ੍ਰਭੂ) ਹੈ, ਬਾਹਰ ਵੀ ਸੁੰਨੰ (ਅਫੁਰ ਪ੍ਰਭੂ), ਗੱਲ ਕੀ, ਜਗਤ ਦੇ ਤਿੰਨਾਂ ਭਵਣਾਂ ਵਿਚ ਸੁੰਨਮ (ਅਫੁਰ ਪ੍ਰਭੂ) ਅਤੇ ਕੇਵਲ ਸੁੰਨੰ (ਅਫੁਰ ਪ੍ਰਭੂ) ਹੀ ਹੈ। |
| ੨੮੫. | ੯੫੨ | ਪਉੜੀ ੧੨ / ਸਲੋਕ ੧ | ਨਾਸਤਿ ਦੁਖੀਆ ਨਾਸਤਿ ਸੁਖੀਆ ਨਾਸਤਿ ਪਾਣੀ ਜੰਤ ਫਿਰਹਿ ॥ | ਨਾ ਸਤਿ (ਸਾਰੇ ਸਲੋਕ ਵਿਚ ਹੀ) | • ਸਤਿ (ਸਤਿ-ਨਾਮ ਦੀ ਪ੍ਰਾਪਤੀ ਮਈ ਸਿਧੀ) ਦੁਖੀ ਰਹਿਣ ਵਿਚ ਨਹੀਂ, ਸਤਿ (ਸਤਿ-ਨਾਮ ਦੀ ਪ੍ਰਾਪਤੀ ਮਈ ਸਿਧੀ) ਸੁਖੀ ਰਹਿਣ ਵਿਚ ਨਹੀਂ, ਸਤਿ (ਸਤਿ-ਨਾਮ ਦੀ ਪ੍ਰਾਪਤੀ ਮਈ ਸਿਧੀ) ਪਾਣੀ ਵਿਚ ਫਿਰਿਆਂ ਨਹੀਂ, (ਜੇ ਅਜਿਹਾ ਹੋ ਸਕੇ ਤਾਂ) ਪਾਣੀ ਵਿਚ ਤਾਂ ਅਨੇਕ ਜੰਤ ਫਿਰਦੇ ਹਨ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੮੬. | ੬੫੨ | ਪਉੜੀ ੧੨ ਸਲੋਕ ੩ | ਅਉਹਠ ਪਟਣ ਮਹਿ ਭੀਖਿਆ ਕਰੈ ॥ | ਅਉਹਠ | • ਜਿਹੜਾ ਜੀਵ-ਜੋਗੀ (ਦਰ ਦਰ ਉੱਤੇ ਮੰਗਣ ਦੀ ਬਜਾਏ) ਅਉਹਠ (ਹਿਰਦੇ ਰੂਪੀ) ਪਟਣ (ਸ਼ਹਿਰ) ਵਿਚ (ਟਿਕ ਕੇ) ਪ੍ਰਭੂ ਤੋਂ ਭਿਖਿਆ ਮੰਗਦਾ ਹੈ। |
| ੨੮੭. | ੬੫੫ | ਪਉੜੀ ੧੬ | ਗੁਰ ਸੇਵਾ ਤੇ ਜਾਣਿਆ, ਸਚੁ ਪਰਗਟੀਏਸਾ ॥ | ਪਰਗਟੀਏਸਾ | • ਗੁਰੂ ਦੀ ਦਰਸਾਈ ਸੇਵਾ (ਨਾਮ-ਸਿਮਰਨ) ਦੁਆਰਾ ਜਿਸ ਨੇ (ਸੱਚ-ਸਰੂਪ ਪ੍ਰਭੂ ਨੂੰ) ਜਾਣ ਲਿਆ, ਉਸ ਦੇ ਅੰਦਰੋਂ ਹੀ ਸੱਚ (ਸੱਚ-ਸਰੂਪ ਵਾਹਿਗੁਰੂ) ਪ੍ਰਗਟ ਹੋ ਗਿਆ। |
| ੨੮੮. | ੬੫੫ | ਪਉੜੀ ੧੭ ਸਲੋਕ ੧ | ਲਬੁ ਵਤੁ ਦਰੋਗੁ ਬੀਉ ਹਾਲੀ ਰਾਹਕੁਹੇਤ ॥ | ਰਾਹਕੁ ਹੇਤ | • (ਮਨਮੁਖ ਦੀ ਖੇਤੀ ਵਿਚ) ਲਬ (ਭੋਗ ਭੋਗਣ ਦਾ ਲਾਲਚ) ਵਤੁ (ਨਮੀ) ਹੈ, ਦਰੋਗੁ (ਝੂਠ) ਬੀਜ ਹੈ, ਹਾਲੀ (ਹਲ ਵਾਹੁਣ ਵਾਲਾ) ਅਥਵਾ ਰਾਹਕੁ (ਵਾਹੀ ਕਰਨ ਵਾਲਾ) ਮੋਹ ਹੈ। |
| ੨੮੯. | ੬੬੪ | ਪਉੜੀ ੧੬ ਸਲੋਕ ੨ | ਦੇਹ ਛਿਜੰਦੜੀ ਊਣਮਝੂਣਾ ਗੁਰਿ ਸਜਣਿ ਜੀਉ ਧਰਾਇਆ ॥ | ਊਣਮ ਝੂਣਾ | • ਛਿਜਦੀ ਜਾ ਰਹੀ ਦੇਹੀ ਕਾਰਨ ਮੈਂ ਊਣਮ-ਝੂਣਾ (ਚਿੰਤਾਤੁਰ ਅਤੇ ਉਦਾਸ) ਸਾਂ, ਗੁਰੂ-ਸੱਜਣ ਨੇ (ਮਿਹਰ ਕਰ ਕੇ) ਮੇਰਾ ਦਿਲ ਧੀਰਜਵਾਨ ਕੀਤਾ। |
| ੨੯੦. | ੬੬੪ | ਪਉੜੀ ੧੭ | ਆਤਮੁ ਜਿਤਾ ਗੁਰਮਤੀ ਆਗੰਜਤਪਾਗਾ ॥ | ਆਗੰਜ ਤਪਾਗਾ | • ਜਿਸ ਨੇ ਗੁਰੂ ਦੀ ਮਤਿ ਧਾਰਨ ਕਰ ਕੇ ਆਪਾ ਜਿਤ ਲਿਆ, ਉਹ ਆਗੰਜ (ਅਬਿਨਾਸ਼ੀ) ਤਪਾਗਾ (ਤਪੀਆ) ਹੋ ਨਿਬੜਿਆ। |
| ੨੯੧. | ੬੬੬ | ੧॥੧॥ / ੧ | ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥ | ਜੋਖੀਵਦੈ ['ਖੀ'—ਉਚਾਰਣ ਨਾਸਕੀ] | • ਕਰਨਹਾਰ ਕਰਤਾਰ (ਜਿਸ ਦਾ) ਨਾਮਣਾ (ਉੱਘਾ) ਕਰੇ, ਉਸਦਾ ਬੋਲ (ਅੰਮ੍ਰਿਤ-ਬਚਨ) ਕਿਵੇਂ ਤੋਲਣ ਜੋਗ ਹੋ ਸਕਦਾ ਹੈ, ਭਾਵ, ਉਸ ਦਾ ਹੁਕਮ ਅਤੋਲ-ਅਮੋਲ ਹੁੰਦਾ ਹੈ। |
| ੨੯੨. | ੬੬੬ | ੧॥੧॥ / ੧ | ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ ॥ | ਨੀਵ ਦੈ | • (ਗੁਰੂ) ਨਾਨਕ (ਦੇਵ ਜੀ) ਨੇ (ਜਗਿਆਸੂਆਂ ਨੂੰ ਆਤਮ-ਦਾਨ ਪ੍ਰਦਾਨ ਕਰਨ ਲਈ) ਰੂਹਾਨੀ-ਰਾਜ ਚਲਾਇਆ (ਅਤੇ ਇਸ ਦੀ ਸੁਰੱਖਿਆ ਲਈ ਸ਼ਰਧਾ-ਭਾਵਨਾ ਦੀ) ਬਲ ਵਾਲੀ ਪੱਕੀ ਨੀਂਹ ਰੱਖ ਕੇ ਸੱਚ-ਰੂਪ ਕਿਲ੍ਹਾ ਉਸਾਰਿਆ। |

| | | | | | |
|---|---|---|---|---|---|
| ੨੯੩. | ੯੬੬ | ੧॥੧॥ / ੧ | **ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ ॥** | ਜੀਅ ਦੈ ('ਜੀਅ' ਉਚਾਰਨ ਨਾਸਿਕਤਾ ਬਿਨਾਂ) | • ਖੜਗਿ ਜੋਰਿ (ਸ਼ਕਤੀ-ਸ਼ਾਲੀ, ਭਾਵ, ਜ਼ੋਰਾਵਰ ਗਿਆਨ-ਖੜਗ ਦੁਆਰਾ) ਅਤੇ ਪਰਾਕੁਇ (ਆਤਮ-ਬਲ ਦੁਆਰਾ) ਭਾਈ ਲਹਣਾ ਜੀ ਨੂੰ ਜੀਅ-ਦਾਨ ਦੇ ਕੇ ਗੁਰੂਆਂ-ਗੁਰੂ ਆਤਮ-ਦੇਵ (ਜੋਤਿ-ਸਰੂਪ ਵਾਹਿਗੁਰੂ) ਦੀ ਮਤਿ-ਸੁਮਤਿ ਦ੍ਰਿੜ੍ਹ ਕਰਾਈ। |
| ੨੯੪. | ੯੬੭ | ੧॥੧॥ / ੨ | **ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿਦਬਟੀਐ ॥** | ਖੈਰਿ ਦਬਟੀਐ | • (ਗੁਰੂ ਅੰਗਦ ਦੇਵ ਪਾਤਿਸ਼ਾਹ ਜੀ) ਮਾਲਿਕ (ਗੁਰੂ ਨਾਨਕ ਦੇਵ ਜੀ) ਦੀ ਬਖ਼ਸ਼ੀ ਹੋਈ ਨਾਮ-ਦਾਤਿ ਨਿਰੰਤਰ ਵੰਡ ਰਿਹਾ ਹੈ। ਇਹ ਆਤਮਿਕ-ਖ਼ੁਰਾਕ ਸਤਿਗੁਰੂ-ਹਜ਼ੂਰ ਨੇ ਆਪ ਛਕੀ ਹੈ ਅਤੇ ਹੋਰਨਾਂ ਵਿਚ ਇਹ ਖ਼ੈਰਾਤ ਦਬਾ- ਦਬ ਵੰਡੀ ਜਾ ਰਹੀ ਹੈ। |
| ੨੯੫. | ੯੬੭ | ੧॥੧॥ / ੩ | **ਜਿਨਿ ਕੀਤੀ ਸੋ ਮੰਨਣਾ ਕੋਸਾਲੁਜਿਵਾਹੇਸਾਲੀ ॥** | ਕੋ ਸਾਲੁ ਜਿਵਾਹੇ ਸਾਲੀ | • ਜਿਸ (ਭਾਈ ਲਹਿਣਾ ਜੀ) ਨੇ (ਹੁਕਮੀ-ਬੰਦੇ ਵਾਲੀ) ਕਾਰ ਕਮਾਈ, ਉਹ ਸਿਖ-ਜਗਤ ਵਿਚ ਮੰਨਣਾ (ਮਾਨ-ਨੀਕ) ਹੋ ਨਿਬੜਿਆ। ਕੋ ਸਾਲੁ (ਕੋਈ ਸ੍ਰੇਸ਼ਟ-ਤੱਤਵੇਤਾ) ਹੀ ਜਿਵਾਹਾਂ ਅਤੇ ਸਾਲੀ (ਧਾਨ-ਮੁੰਜੀ) ਵਿੱਚੋਂ ਸ੍ਰੇਸ਼ਟਤਾ ਦਾ ਨਿਰਣਾ ਕਰਨ ਦੇ ਸਮਰੱਥ ਹੁੰਦਾ ਹੈ [ਭਾਵ, ਭਾਈ ਲਹਿਣਾ ਜੀ ਹੀ ਤੱਤਵੇਤਾ ਹਨ, ਜਿਨ੍ਹਾਂ ਨੇ ਨਿਰਣਾ ਕਰ ਲਿਆ ਹੈ ਕਿ ਸਾਲੀ (ਸੇਵਾ-ਭਾਵਨਾ) ਜਿਵਾਹਾਂ (ਆਕੜ-ਅਹੰਕਾਰ) ਤੋਂ ਉਤਮ ਹੈ।] |
| ੨੯੬. | ੯੬੭ | ੧॥੧॥ / ੫ | **ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥** | ਫੇਰੁਆਣਿ | • ਫੇਰਿ (ਫਿਰ), ਫੇਰੁਆਣਿ [ਬਾਬਾ ਫੇਰੂ (ਜੀ) ਦੇ ਸਪੁੱਤਰ] ਸਤਿਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਖਡੂਰ ਨਗਰ ਨੂੰ (ਸਿੱਖੀ-ਪਰਚਾਰ ਦਾ ਕੇਂਦਰ ਬਣਾ ਕੇ) ਆਬਾਦ ਕੀਤਾ। |

| ੧ | ੨ | ੩ | ੪ | ੫ | ੬ |
|---|---|---|---|---|---|
| ੨੯੭. | ੯੬੯ | ੩॥੨॥ / ਰਹਾਉ | ਉਨਮਦ ਚਢਾ ਮਦਨਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥ | ਮਦਨ ਰਸੁ | • ਮਦਨ (ਮਸਤੀ ਦੇਣ ਵਾਲੇ ਰਸਾਂ ਵਿੱਚੋਂ) ਸ੍ਰੇਸ਼ਟ, ਨਾਮ-ਰਸ ਚਖਿਆ ਹੈ, ਜਿਸ ਸਦਕਾ ਮੈਨੂੰ ਉਨਮਦ (ਰੱਬੀ-ਨਸ਼ਾ) ਚੜ੍ਹ ਗਿਆ ਹੈ ਅਤੇ ਇਸ ਦੇ ਫਲ-ਸਰੂਪ ਤਿੰਨਾਂ ਹੀ ਭਵਨਾਂ ਵਿਖੇ ਪ੍ਰਭੂ ਦੀ ਵਿਆਪਕਤਾ ਦਾ ਪ੍ਰਕਾਸ਼ ਹੋ ਗਿਆ ਹੈ। |
| ੨੯੮. | ੯੭੦ | ੩॥੬॥ / ੩ | ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥ | ਜਲਹਰੁ | • ਸਹਜ ਦੀ ਸੁੰਨਿ (ਅਫੁਰ ਅਵਸਥਾ ਵਿਚ) ਇਕ ਬ੍ਰਹਮ-ਗਿਆਨ ਰੂਪ ਬ੍ਰਿਛ ਉਗਿਆ, ਜਿਸ ਨੇ ਸਰੀਰ-ਧਰਤੀ ਵਿਚਲਾ ਜਲਹਰੁ (ਤ੍ਰਿਸਨਾ-ਜਲ, ਭਾਵ ਠਗ-ਨੀਰਾ) ਸੁਕਾਅ ਦਿੱਤਾ। |
| ੨੯੯. | ੯੭੦ | ੩॥੭॥ / ੧ | ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰਕਾ ਕਰਹੁ ਬੀਚਾਰੁ ਰੇ ॥ | ਪਤ੍ਰਕਾ | • ਹੇ ਭਾਈ! ਮਨ ਦੀ ਮਾਇਕੀ ਸੰਕਲਪਾਂ-ਵਿਕਲਪਾਂ ਵੱਲੋਂ ਚੁੱਪ (ਜੋਗ ਦੀ) ਮੁੰਦ੍ਰਾ ਬਣਾ, ਦਇਆ ਨੂੰ ਝੋਲੀ (ਬਗਲੀ) ਬਣਾ ਅਤੇ ਬਿਬੇਕ-ਬਿਚਾਰ ਨੂੰ ਪਤ੍ਰਕਾ (ਚਿੱਪੀ) ਬਣਾ। |
| ੩੦੦. | ੯੭੧ | ੫॥੮॥ / ੨ | ਪਰ ਧਨ ਪਰ ਤਨ ਪਰਤੀ ਨਿੰਦਾ ਪਰ ਅਪਬਾਦੁ ਨ ਛੂਟੈ ॥ | ਪਰ ਤੀ | • ਪਰਾਏ ਧਨ (ਦੀ ਲਾਲਸਾ), ਪਰਾਏ ਤਨ (ਸਰੀਰ-ਭੋਗ ਦੀ ਲਾਲਸਾ), ਪਰ ਤੀ (ਪਰ ਕੀ) ਨਿੰਦਾ ਅਤੇ ਦੂਜਿਆਂ ਨਾਲ ਝਗੜਾ-ਝਾਂਝਾ ਸਾਥੋਂ ਛੁਟਦਾ ਨਹੀਂ। |
| ੩੦੧. | ੯੭੨ | ੪॥੧॥੧੦॥ / ੩ | ਚੂਕੀਅਲੇ ਮੋਹ ਮਇਆਸਾ ॥ | ਮਇਆਸਾ | • ਮੋਹਣੀ-ਮਾਇਆ ਦੀ ਆਸਾ (ਝਾਕ) ਨਿਵਿਰਤ ਹੋ ਗਈ ਹੈ। |
| ੩੦੨. | ੯੮੧ | ੮॥੩॥ / ੧ | ਪਰਸਨਪਰਸ ਭਏ ਕੁਬਿਜਾ ਕਉ, ਲੈ ਬੈਕੁੰਠਿ ਸਿਧਾਰੇ ॥ | ਪਰਸਨ ਪਰਸ | • ਕੁਬਿਜਾ ਨੂੰ ਪਾਰਸ (ਰੂਪ ਕ੍ਰਿਸ਼ਨ ਜੀ) ਦੇ ਚਰਨ ਪਰਸਨੇ (ਪਰਸ ਕਰਨੇ) ਨਸੀਬ ਹੋਏ, ਜੋ ਉਸ ਨੂੰ ਬੈਕੁੰਠ ਲੈ ਤੁਰੇ। |

| | | | | | |
|---|---|---|---|---|---|
| ੩੦੩. | ੯੮੩ | ਟੋ॥ਦੋ॥ਛਕਾ ੧॥<br>੫ | **ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥** | ਬਿਸੁਕਾਰੇ | • ਸਾਕਤ-ਮਨੁੱਖ ਨੂੰ ਭਾਵੇਂ ਬਥੇਰੇ ਮਿੱਠੇ ਰਸ ਖੁਆਓ, (ਉਹ ਜ਼ਹਿਰ ਹੀ ਉਗਲੇਗਾ, ਜਿਵੇਂ ਕਿਸੇ ਵਿਹੁਲੇ ਬ੍ਰਿਛ ਨੂੰ) ਜਿੰਨੇ ਮਰਜ਼ੀ ਮਿੱਠੇ ਰਸ ਸਿੰਚਨ ਕਰੋ, ਉਸ ਦੇ ਡਾਲ ਅਤੇ ਫੂਲ ਬਿਸੁਕਾਰੇ (ਵਿਹੁਲੇ) ਹੀ ਰਹਿੰਦੇ ਹਨ। |
| ੩੦੪. | ੯੯੦ | ਪ॥੪॥<br>੧ | **ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥** | ਪਦਮਨਿ | • ਹੇ ਡੱਡੂ ! ਨਿਰਮਲ (ਸਰੋਵਰ) ਦੇ ਨਿਰਮਲ ਜਲ ਵਿਚ ਪਦਮਨਿ (ਕਮਲ) ਵੀ ਵਸਦਾ ਹੈ ਅਤੇ ਜਾਵਲ (ਜਲ ਦੀ ਮੈਲ, ਭਾਵ, ਜਾਲਾ) ਵੀ। [ਕਮਲ ਜਾਲੇ ਅਤੇ ਜਲਰਸ (ਚਿੱਕੜ) ਦੋਹਾਂ ਦੀ ਸੰਗਤ ਵਿਚ ਵਸਦਾ ਹੈ, ਪਰ ਉਹਨਾਂ ਦੇ ਸੰਗ-ਸਾਥ ਵਸਦਿਆਂ ਵੀ ਉਸ ਉੱਤੇ ਉਹਨਾਂ ਦੀ ਸੰਗਤ ਦੇ ਮਾੜੇ ਪ੍ਰਭਾਵ ਨਹੀਂ ਪੈਂਦੇ।] |
| ੩੦੫. | ੯੯੦ | ਪ॥੪॥<br>੨ | **ਬਸੁ ਜਲ ਨਿਤ, ਨ ਵਸਤ ਅਲੀਅਲ ਮੇਰ ਚਚਾਗੁਨ ਰੇ ॥** | (੧) ਅਲੀਅਲ<br>(੨) ਚਚਾ ਗੁਨ | • (ਹੇ ਡੱਡੂ !) ਤੇਰਾ ਨਿਤ ਜਲ ਦਾ ਵਾਸਾ ਹੈ, ਪਰ ਅਲੀਅਲ (ਅਲੀਕੁਲ, ਭਾਵ, ਭੌਰੇ) ਭਾਵੇਂ ਪਾਣੀ ਵਿਚ ਨਹੀਂ ਵਸਦੇ, ਪਰ ਉਹ (ਭੌਰੇ) ਕਮਲ ਦੀ ਚੋਟੀ (ਮੇਰ) ਉੱਤੇ ਬੈਠੇ, ਉਸ ਦੀ ਸੁਗੰਧੀ ਅਤੇ ਰਸ ਮਾਣਦੇ (ਚਚਾ ਗੁਨ) ਹਨ। |
| ੩੦੬. | ੯੯੦ | ਪ॥੪॥<br>੩ | **ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂਬਨਚਾਤੁਰਰੇ ॥<br>ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥** | ਤੂ ਬਨ ਚਾਤੁਰ | • (ਕਰਤਾ ਪੁਰਖ) ਖੰਡ ਅਤੇ ਸ਼ਹਿਦ ਵਰਗੀ ਮਿਠਾਸ ਦੁੱਧ ਵਿਚ ਸੰਚਦਾ ਹੈ, ਪਰ ਜਿਵੇਂ ਚਿਚੜ ਦੀ ਪ੍ਰੀਤਿ (ਦੁੱਧ ਨਾਲ ਨਹੀਂ, ਲਹੂ ਨਾਲ) ਹੁੰਦੀ ਹੈ, ਤਿਵੇਂ ਹੇ ਬਨ ਚਾਤੁਰ (ਪਾਣੀ ਵਿਚ ਆਪਣੇ ਆਪ ਨੂੰ ਚਤੁਰ ਸਮਝੀ ਬੈਠੇ) ਡੱਡੂ ! ਤੂੰ ਆਪਣਾ ਆਪ (ਭਾਵ, ਆਪਣਾ ਜਾਲਾ ਖਾਣ ਦਾ ਮੁੱਢਲਾ-ਸੁਭਾਉ) ਕਦੀ ਨਹੀਂ ਛੱਡਦਾ। |

| ੧ | ੨ | ੩ | ੪ | ੫ | ੬ |
|---|---|---|---|---|---|
| ੩੦੭. | ੧੦੦੩ | ੧॥ਰਹਾਉ ਦੂਜਾ॥ ੬॥੧੫॥ ੧ | **ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨਕਾਮਾਠਾ ॥** | ਕਾਮਾ ਮਨ ਕਾ ਮਾਠਾ | • ਪੰਡਿਤ ਮੂੰਹੋਂ ਬੇਦ ਉੱਚੀ ਉੱਚੀ ਪੜ੍ਹਦਾ ਹੈ, ਪਰ ਅੰਦਰੋਂ ਕਾਮਾ ਮਨ (ਕਾਮਨਾ-ਗ੍ਰਸਤ ਮਨ) ਦਾ ਮਾਠਾ (ਠਗਿਆ ਹੋਇਆ) ਹੈ। |
| ੩੦੮. | ੧੦੦੩ | ੪॥੭॥੧੬॥ ੨ | **ਰੂਪ ਰੰਗ ਖੁਸੀਆ ਮਨ ਭੋਗਣ ਤੇਤੇ ਛਿਦ੍ਰ ਵਿਕਾਰਾ ॥** | ਤੇ ਤੇ | • ਹੇ ਭਾਈ ! ਮਨ ਦੇ ਮਾਣਨ ਲਈ ਜੋ ਜੋ ਮਾਇਕੀ ਰੂਪ-ਰੰਗ ਅਤੇ ਖ਼ੁਸ਼ੀਆਂ ਹਨ, ਤੇ ਤੇ (ਉਹ ਉਹ, ਭਾਵ, ਉਹ ਸਾਰੇ ਦੇ ਸਾਰੇ) ਵਿਕਾਰਾ (ਮਨੁੱਖੀ ਸ਼ਖ਼ਸੀਅਤ ਵਿਚ ਵਿਗਾੜ ਪੈਦਾ ਕਰਨ ਵਾਲੇ) ਛਿਦ੍ਰ (ਦੋਸ਼) ਹਨ। |
| ੩੦੯. | ੧੦੦੪ | ੪॥੧॥੧੭॥ ੩ | **ਹਉ ਹਉ ਕਰਮ ਕਮਾਣੇ ॥ ਤੇਤੇ ਬੰਧ ਗਲਾਣੇ ॥** | ਤੇ ਤੇ | • ਹਉਂ-ਹਉਂ ਮੈਂ-ਮੈਂ ਦੀ ਭਾਵਨਾ ਅਧੀਨ ਜੋ ਜੋ ਕਰਮ ਕਮਾਏ, ਤੇ ਤੇ (ਉਹ ਉਹ, ਭਾਵ, ਸਾਰੇ ਦੇ ਸਾਰੇ) ਗਲੇ ਦੇ ਬੰਧ (ਫਾਹੇ) ਬਣ ਗਏ। |
| ੩੧੦. | ੧੦੦੭ | ੪॥੧॥੩੧॥ ੨ | **ਜਿਥੈ ਅਗਨਿ ਭਖੈ ਭੜਹਾਰੇ ॥** | ਭੜਹਾਰੇ | • ਜਿਥੇ (ਮਾਤਾ ਦੇ ਗਰਭ ਵਿਚ) ਜਠਰਾਗਨਿ (ਜਠਰ-ਅਗਨਿ) ਭੜਹਾਰੇ (ਭਠ ਦੇ ਸਦਰਸ) ਭੱਖਦੀ ਹੈ। |
| ੩੧੧. | ੧੦੦੮ | ੨॥੩॥ ੧ | **ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨਭਾਗਿਓ ॥** | ਨਾਹਿਨ ਭਾਗਿਓ | • ਹੁਣ ਦੇ ਪਛਤਾਵਾ ਕਰਨ ਨਾਲ ਕੀ ਹੋ ਸਕਦਾ ਹੈ, ਕਿਉਂ-ਜੁ ਇੰਜ (ਕੁਵੇਲੇ ਦੇ ਪਛਤਾਵੇ ਨਾਲ) ਤਾਂ ਨੱਸ ਕੇ ਛੁਟਿਆ ਨਹੀਂ ਜਾ ਸਕਦਾ। |
| ੩੧੨. | ੧੦੦੮ | ੨॥੨॥ ਰਹਾਉ | **ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿਕਨ੍ਾਈ ॥** | ਨਾਹਿ ਕਨ੍ਾਈ | • ਸਾਰਾ ਜਨਮ ਵਿਸ਼ਿਆਂ ਵਿਚ (ਗ੍ਰਸਤ ਹੋਇਆਂ) ਅਜਾਈਂ ਗਵਾ ਦਿੱਤਾ, ਕਨ੍ਾਈ (ਕਨ੍ਹਈਆ-ਵਾਹਿਗੁਰੂ) ਨੂੰ ਸਿਮਰਿਆ ਨਹੀਂ। |
| ੩੧੩. | ੧੦੧੦ | ੮॥੩॥ ੭ | **ਨਾਰਿ ਨ ਪੁਰਖੁ ਨਪੰਖਣੂ ਸਾਚਉ ਚਤੁਰੁ ਸਰੂਪੁ ॥** | ਨ ਪੰਖਣੂ | • (ਕਾਇਆ-ਨਗਰੀ ਦਾ ਨਾਇਕ—ਮਨ) ਨਾ ਨਾਰੀ ਹੈ, ਨਾ ਪੁਰਖ ਹੈ ਅਤੇ ਨਾ ਹੀ ਪੰਛੀ, (ਗੁਰੂ ਤੋਂ ਸੱਚ-ਨਾਮ ਪ੍ਰਾਪਤ ਹੋਣ 'ਤੇ ਇਹ ਮਨ) ਸੱਚ-ਸਰੂਪ, ਅਕਲਮੰਦ ਅਤੇ ਸੁੰਦਰ-ਸਰੂਪ ਹੋ ਨਿਬੜਦਾ ਹੈ। |

| | | | | | |
|---|---|---|---|---|---|
| ੩੧੪. | ੧੦੧੩ | ੯॥੭॥<br>੩ | ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿਆਤਮ ਜਾਪੈ ॥ | ਅੰਤਰਿ ਆਤਮ [ਆਤਮ—ਆ + ਤਮ, ਅਰੰਭਕ 'ਆ' ਵਿਸ਼ੇਸ਼-ਅਰਥਕ ਪ੍ਰਤਯ ਹੈ] | • ਨਿੰਦਿਆ ਕਰ ਕਰ ਕੇ ਮਨਮੁਖ ਜੀਵ ਦੇ ਅੰਦਰ ਆਤਮ (ਅਗਿਆਨਤਾ ਦਾ ਗਾੜ੍ਹਾ ਅਨ੍ਹੇਰਾ) ਵਾਪਰਿਆ ਰਹਿੰਦਾ ਹੈ, ਜਿਸ ਦੇ ਫਲ-ਸਰੂਪ ਉਹ ਅੰਤ ਨੂੰ ਨਰਕ ਦਾ ਨਿਵਾਸੀ ਬਣਦਾ ਹੈ। |
| ੩੧੫. | ੧੦੧੫ | ੮॥੨॥੧੦॥<br>੭ | ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰਨਾਲਿ ॥ | ਭਰਨਾਲਿ | • ਕਈਆਂ ਨੇ (ਮਾਇਕੀ-ਪਦਾਰਥ) ਲਦਿਆ, ਕਈ ਲਦਦੇ ਲਦਦੇ ਕੂਚ ਕਰ ਗਏ ਅਤੇ ਕਈ (ਲਦ ਲਦ ਕੇ ਇਹਨਾਂ ਦੀ ਪ੍ਰਾਪਤੀ ਲਈ ਕੀਤੇ ਪਾਪਾਂ ਦੇ) ਭਾਰ ਨਾਲ ਭਾਰੇ ਹੋਏ ਹੋਏ ਭਰਨਾਲਿ (ਸੰਸਾਰ-ਸਮੁੰਦਰ) ਵਿਚ ਡੁੱਬ ਗਏ। |
| ੩੧੬. | ੧੦੧੯ | ੮॥੩॥੬॥<br>੬ | ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥ | ਅਉਖੀਵਨਾ | • ਜੋ ਜੀਵ ਹਰਿ ਨਾਮ-ਰਸ ਵਿਚ ਰਤੇ ਗਏ, ਉਹ ਹੀ ਮਖ਼ਮੂਰ ਜਾਣੋ, ਕਿਉਂਜੁ ਉਸ (ਨਾਮ-ਨਸ਼ੇ) ਦਾ ਅਉਖੀਵਨਾ (ਉਤਰਾਉ, ਭਾਵ ਨਾਮ-ਨਸ਼ੇ ਦਾ ਟੋਟਾ) ਕਦੀ ਹੁੰਦਾ ਹੀ ਨਹੀਂ। |
| ੩੧੭. | ੧੦੨੧ | ੧੬॥੧॥<br>੯ | ਆਪੇ ਧਨਖੁ ਆਪੇ ਸਰਬਾਣਾ ॥ | ਸਰਬਾਣਾ | • (ਵਾਹਿਗੁਰੂ) ਆਪ ਹੀ ਧਨਖ (ਕਮਾਣ) ਹੈ, ਆਪ ਹੀ (ਤੀਰ ਅਥਵਾ) ਸਰਬਾਣਾ (ਤੀਰ-ਅੰਦਾਜ਼) ਹੈ। |
| ੩੧੮. | ੧੦੨੯ | ੧੭॥੩॥੯॥<br>੧੫ | ਭਉਕਿ ਮਰਹਿ ਭਉਭਉਭਉਹਾਰਾ ॥ | ਭਉ ਭਉ ਭਉ ਹਾਰਾ | • (ਕੂੜ ਦੇ ਵਾਪਾਰੀ ਮਨੁੱਖ ਸਾਰੀ ਉਮਰ ਮਾਇਆ ਦੀ ਖ਼ਾਤਰ ਕੁੱਤੇ ਵਾਂਗ) ਭੌਂਕ ਭੌਂਕ ਕੇ ਮਰ-ਖਪ ਜਾਂਦੇ ਹਨ, ਫਿਰ, ਜੂਨੀਆਂ ਵਿਚ ਨਿਰੰਤਰ ਗੇੜੇ ਕੱਟ ਕੱਟ ਕੇ ਹਾਰ-ਹੁੱਟ ਜਾਂਦੇ ਹਨ। |
| ੩੧੯. | ੧੦੩੨ | ੧੭॥੫॥੧੧॥<br>੧੫ | ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥ | ਸੁਪਰਸਨੁ | • ਗੁਰਬਾਣੀ ਨਾਲ ਪ੍ਰੀਤਿ ਮਾਨੋ ਗੁਰੂ-ਪਾਰਸ ਦਾ ਸ੍ਰੇਸ਼ਟ ਪਰਸਨਾ ਹੈ। |
| ੩੨੦. | ੧੦੫੪ | ੧੬॥੨॥੧੧॥<br>੮ | ਹਰਿ ਜੀਉ ਕੀ ਹੈ ਸਭ ਸਿਰਕਾਰਾ ॥ | ਸਿਰਕਾਰਾ | • ਸਾਰੀ ਸ੍ਰਿਸ਼ਟੀ ਉੱਤੇ ਹਰਿ-ਜੀ ਦੀ ਹੀ ਸਿਰਕਾਰ (ਹਕੂਮਤ) ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੩੨੧. | ੧੦੫੬ | ੧੬॥੩॥੧੨॥ ੯ | ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ ॥ | ਦੋ-ਰਾਹਾ | • (ਅਗਿਆਨੀ ਜੀਵ) ਮਾਇਕੀ-ਪ੍ਰਾਪਤੀ ਖ਼ਾਤਰ ਲਬ ਲੋਭ (ਮਾਇਕੀ ਭੋਗ ਭੋਗਣ ਅਤੇ ਮਾਇਕੀ ਪਦਾਰਥ ਜੋੜਨ ਦਾ ਲਾਲਚ) ਕਮਾਉਂਦੇ ਹਨ, ਇਹ ਖੋਟੀ-ਮਤਿ ਦਾ ਦ੍ਵੈਤਾ- ਭਾਵ ਵਾਲਾ ਜੀਵਨ-ਰਾਹ (ਵਰਤਾਰਾ) ਹੈ। |
| ੩੨੨. | ੧੦੬੬ | ੧੬॥੮॥੨੨॥ ੭ | ਮਾਇਆ ਮੋਹਿ ਭਰਮਿਨਪਾਏ ॥ | ਭਰਮਿ, ਨ ਪਾਏ | • ਮਾਇਆ ਦੇ ਮੋਹ ਕਾਰਨ ਜੀਵ ਸੰਸੇ ਵਿਚ ਗ੍ਰਸਿਆ ਰਹਿੰਦਾ ਹੈ, (ਜਿਸ ਕਾਰਨ) ਉਹ ਪ੍ਰਭੂ ਨੂੰ ਨਹੀਂ ਪਾ ਸਕਦਾ। |
| ੩੨੩. | ੧੦੭੪ | ੧੭॥੧॥੩॥ ੧੬ | ਨਦਰਿ ਸਰਾਫ ਵੰਨੀਸਚੜਾਇਆ ॥ | ਵੰਨੀ ਸਚੜਾਇਆ | • ਸੱਚ ਦੀ ਸਦੀਵੀ ਵੰਨੀ (ਰੰਗਤ) ਦਾ ਚੜ੍ਹਾਉ ਚੜ੍ਹਾਇਆ ਹੋਣ ਕਰਕੇ ਗੁਰੂ-ਸਰਾਫ਼ ਦੀ ਪਰਖ-ਨਦਰਿ ਵਿਚ ਪ੍ਰਵਾਨ ਚੜ੍ਹਦਾ ਹੈ। (ਸਚੜਾਇਆ—ਸੱਚ ਚੜ੍ਹਾਉ ਚੜ੍ਹਾਇਆ) |
| ੩੨੪. | ੧੦੮੦ | ੧੬॥੨॥੯॥ ੧੪ | ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥ | ਨਿਹਕਿੰਚਨਾ | • ਇੱਕੋ ਤੇਰਾ ਨਾਮ-ਦਾਨ ਸਾਰੇ ਸੁੱਖਾਂ ਅਤੇ ਗੁਣਾਂ ਦੀ ਨਿਧੀ ਹੈ, ਤੇਰੇ ਦਰ ਦਾ ਜਾਚਕ ਹੋਰ ਨਿਕੰਮੀਆਂ ਮੰਗਾਂ ਦਾ ਨਿਹਕਿੰਚਨਾ (ਤਿਆਗੀ) ਹੋ ਜਾਂਦਾ ਹੈ। |
| ੩੨੫. | ੧੦੮੪ | ੧੫॥੩॥੧੨॥ ੧੦ | ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥ | ਬਰਖੁਰਦਾਰ | • ਖ਼ੁਦਾ ਨੂੰ ਇਕ (ਅਦੁੱਤੀ) ਜਾਣ ਕੇ ਫਿਰ, ਉਸ ਨੂੰ ਅੰਤਰ-ਆਤਮੇ ਬੁਝ ਕੇ (ਉਸ ਦੇ ਗਿਆਨ ਦਾ) ਢੰਢੋਰਾ ਦਿਓ, ਇਹ ਤੁਹਾਡੀਆਂ ਬਾਂਗਾਂ ਹੋਣ, ਖਰਾ (ਉਤਮ) ਬਰਖ਼ੁਰਦਾਰ (ਫਲ-ਪ੍ਰਾਪਤੀ ਦੇ ਪਾਤਰ) ਬਣ ਕੇ ਨਾਮ-ਫਲ ਦੇ ਖ਼ੈਰ ਲਈ ਬੁਰਗੂ (ਸਿੰਙੀ) ਵਜਾਓ। |
| ੩੨੬. | ੧੦੮੪ | ੧੫॥੩॥੧੨॥ ੧੨ | ਰੰਗ ਤਮਾਸੇ ਮਾਣਿ ਹਕੀਨਾ ॥ | ਹਕੀਨਾ | • ਹੱਕ-ਸੱਚ (ਵਾਹਿਗੁਰੂ) ਦੇ ਵਸਲ ਦਾ ਅਨੰਦ ਮਾਣ, ਇਹ ਤੇਰੇ ਰੰਗ-ਤਮਾਸ਼ੇ ਹੋਣ। |
| ੩੨੭. | ੧੦੮੫ | ੧੬॥੪॥੧੩॥ ੧੩ | ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥ | ਨਾਲ ਕਾ | • ਉਹਨਾਂ (ਗੁਰਮੁਖਾਂ, ਜਿਨ੍ਹਾਂ ਨੂੰ ਤੂੰ ਨਿਮਖ ਭਰ ਨਹੀਂ ਵਿਸਰਦਾ) ਦੇ ਸੰਗ-ਸਾਥ ਮੈਂ ਪਰਮ-ਪਦਵੀ ਪ੍ਰਾਪਤ ਕਰ ਲਵਾਂ ਅਤੇ ਹਰੀ ਮੇਰਾ ਨਾਲ ਦਾ, ਭਾਵ, (ਹਲਤ-ਪਲਤ ਵਿਚ ਨਾਲ ਨਿਭਣ ਵਾਲਾ) ਸਾਥੀ ਬਣ ਜਾਵੇ। |

| | | | | | |
|---|---|---|---|---|---|
| ੩੨੮. | ੧੦੯੫ | ੧੬॥੪॥੧੩॥ / ੧੫ | ਹਉ ਬਲਿਹਾਰੀ ਸਤਿਗੁਰ ਪੂਰੇ<br>ਜਿਨਿ ਖੰਡਿਆ ਭਰਮੁ ਅਨਾਲਕਾ ॥ | ਅਨਾਲ ਕਾ | • ਮੈਂ ਪੂਰੇ ਸਤਿਗੁਰੂ ਤੋਂ ਸਦਕੇ ਹਾਂ, ਜਿਸ ਨੇ ਮੇਰਾ ਉਹ ਭਰਮ ਕੱਟ ਦਿੱਤਾ, ਜੋ (ਮੇਰੀ ਹੋਂਦ ਦੇ) ਨਾਲ ਦਾ ਨਹੀਂ (ਮਗਰੋਂ ਮਾਇਆ ਦੇ ਪ੍ਰਭਾਵ ਕਾਰਨ ਵਿਆਪਿਆ ਹੈ)। |
| ੩੨੯. | ੧੦੯੧ | ਪਉੜੀ ੧੪ / ਸਲੋਕ ੩ | ਸਾਗਰੁ ਗੁਣੀ ਅਥਾਹੁ<br>ਕਿਨਿ ਹਾਥਾਲਾ ਦੇਖੀਐ ॥ | ਹਾਥਾਲਾ | • (ਪਾਰਬ੍ਰਹਮ) ਗੁਣਾਂ ਦਾ ਅਥਾਹ ਸਮੁੰਦਰ ਹੈ, ਇਸ ਦਾ ਹਾਥਾਲਾ (ਡੂੰਘਾਈ ਦਾ ਹਦ-ਬੰਨਾ) ਕਿਵੇਂ ਵੇਖਿਆ ਜਾ ਸਕਦਾ ਹੈ ? |
| ੩੩੦. | ੧੦੯੩ | ਪਉੜੀ ੧੯ / ਸਲੋਕ ੧ | ਹਉਮੈ ਕਰੀ ਤਾਂ ਤੂ ਨਾਹੀ<br>ਤੂ ਹੋਵਹਿ ਹਉ ਨਾਹਿ ॥ | ਹਉ ਮੈ | • ਜੇ ਮੈਂ ਹਉਂ ਹਉਂ ਕਰਾਂ ਤਾਂ ਤੂੰ (ਮੇਰੇ ਅੰਦਰ) ਨਹੀਂ ਵਸਦਾ। ਪਰ ਜੇ ਮੇਰੇ ਅੰਦਰ ਤੂੰ ਵਸਦਾ ਹੋਵੇਂ ਤਾਂ ਫਿਰ ਹਉਂ ਹਉਂ (ਵਾਲੀ ਕੁਰੀਤੀ) ਨਹੀਂ ਹੁੰਦੀ। |
| ੩੩੧. | ੧੦੯੩ | ਪਉੜੀ ੧੯ / ਸਲੋਕ ੧ | ਨਾਨਕ ਸੋਹੰਹੰਸਾ ਜਪੁ ਜਾਪਹੁ<br>ਤ੍ਰਿਭਵਣ ਤਿਸੈ ਸਮਾਹਿ ॥ | ਸੋ ਹੰ<br>ਹੰ ਸਾ | • ਨਾਨਕ—ਮੁਹਰ-ਛਾਪ, ਉਹ (ਵਾਹਿਗੁਰੂ) ਹੁਣ ਹੈ, (ਪਿੱਛੇ) ਹੈ ਸੀ, ਉਸ ਦਾ ਜਪ ਜਪਣਾ ਕਰੋ, ਤਿੰਨੇ ਭਵਣ, ਭਾਵ, ਤਿੰਨਾਂ ਭਵਣਾਂ ਦੇ ਜੀਵ-ਜੰਤੂ ਉਸ ਵਿਚ ਹੀ ਸਮਾਏ ਹੋਏ ਹਨ। [ਸੋ ਹੰ—ਉਹ ਹੁਣ ਹੰ (ਹੈ), ਹੰ ਸਾ—ਪਿੱਛੇ ਵੀ ਹੰ (ਹੈ) ਸੀ] |
| ੩੩੨. | ੧੦੯੫ | ਪਉੜੀ ੩ / ਸਲੋਕ ੧ | ਹਿਕਸੁ ਕੰਤੈ ਬਾਹਰੀ<br>ਮੈਡੀ ਵਾਤ ਨ ਪੁਛੈ ਕੋਇ ॥ | ਹਿਕਸੁ | • ਹਿਕਸੁ (ਇਕ) (ਤੈਂ) ਕੰਤ ਤੋਂ ਬਾਹਰੀ (ਵਿਛੜੀ ਹੋਈ) ਦੀ, ਮੇਰੀ ਕੋਈ ਵਾਤ ਹੀ ਨਹੀਂ ਪੁੱਛਦਾ। |
| ੩੩੩. | ੧੦੯੫ | ਪਉੜੀ ੪ / ੨ | ਪਿਰੀਏ ਤੂ ਜਾਣੁ ਮਹਿਜਾ ਸਾਉ<br>ਜੋਈ ਸਾਈ ਮੁਹੁਖੜਾ ॥ | ਮੁਹੁ ਖੜਾ | • ਹੇ ਪਿਆਰੇ ਪ੍ਰੀਤਮ ! ਮੇਰੇ (ਦਰ ਉੱਤੇ ਖੜੇ ਹੋਣ ਦੇ) ਪ੍ਰਯੋਜਨ ਦਾ ਕੇਵਲ ਤੂੰ ਹੀ ਜਾਣੂ ਹੈਂ। (ਮੇਰੀ ਰੀਝ ਹੈ) ਮੈਂ (ਤੇਰੇ ਦਰ 'ਤੇ) ਖੜੋਤਾ ਤੈਂ ਸਾਈਂ ਦਾ ਸੁੰਦਰ ਮੁਖਾਰਬਿੰਦ ਹੀ ਨਿਹਾਰਦਾ (ਤੱਕਦਾ) ਰਹਾਂ। |
| ੩੩੪. | ੧੦੯੫ | ਪਉੜੀ ੫ / ਸਲੋਕ ੧ | ਕੁਰੀਏ ਕੁਰੀਏ ਵੈਦਿਆ<br>ਤਲਿ ਗਾੜਾ ਮਹਰੇਰੁ ॥ | ਮਹਰੇਰੁ | • (ਗੁਰਮਤਿ ਦਾ ਸਿੱਧਾ-ਪੱਧਰਾ ਜੀਵਨ-ਰਾਹ ਛੱਡ ਕੇ) ਡੰਡੀ ਡੰਡੀ ਜਾਂਦਿਆਂ ! (ਜਾਂਦੇ ਮੁਸਾਫ਼ਿਰ !) ਇਸ (ਰਸਤੇ ਨੂੰ) ਥਲੜੇ ਪਾਸਿਓਂ ਲਗੀ ਢਾਹ ਦੇ ਕਾਰਨ ਗਾੜ੍ਹਾ ਚਿੱਕੜ (ਜਿਲ੍ਹਣ) ਹੋਇਆ ਪਿਆ ਹੈ। [ਮਹਰੇਰੁ—ਲਗੀ ਢਾਹ ਕਾਰਨ ਹੋਇਆ ਚਿੱਕੜ] |

| ੧ | ੨ | ੩ | ੪ | ੫ | ੬ |
|---|---|---|---|---|---|
| ੩੩੫. | ੧੦੯੮ | ਪਉੜੀ ੧੩ / ਸਲੋਕ ੩ | ਠਗਾ ਨੀਹੁਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥ | ਨੀਹੁ ਮਤ੍ਰੋੜਿ | • (ਕਾਮਾਦਿਕ) ਠਗਾਂ ਦਾ ਪਿਆਰ ਮੂਲੋਂ ਹੀ ਤ੍ਰੋੜ-ਮਰੋੜ ਦੇ, ਇਹਨਾਂ ਦੀ ਸਾਂਝ ਨੂੰ ਗੰਧ੍ਰਬਾ-ਨਗਰੀ (ਇਕ ਕਲਪਿਤ ਨਗਰੀ, ਭਾਵ ਛਲ-ਧੋਖਾ) ਸਮਝ। |
| ੩੩੬. | ੧੦੯੯ | ਪਉੜੀ ੧੫ / ਸਲੋਕ ੩ | ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥ | ਕਾਂਢਕੁ | • (ਪ੍ਰਭੂ-ਮਿਲਾਪ ਸੰਬੰਧੀ) ਮਤੜੀ (ਸ੍ਰੇਸ਼ਟ ਮਤਿ-ਸੁਮਤਿ) ਕਾਂਢਕੁ (ਆਖਣ ਵਾਲਾ) ਜੋ (ਸਤਿਗੁਰੂ) ਹੈ, ਮੈਂ (ਉਸ ਉਪਦੇਸ਼-ਦਾਤਾ ਸਤਿਗੁਰੂ ਦੇ) ਚਰਨ ਧੋ ਧੋ ਪੀਵਾਂ (ਇਹ ਮੇਰੀ ਰੀਝ) ਹੈ। |
| ੩੩੭. | ੧੦੯੯ | ਪਉੜੀ / ੧੫ | ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥ | ਕਰਮਚਾ | • ਉਹ (ਮਨਮੁਖ ਜੀਵ) ਸੱਚੇ ਪਾਤਿਸ਼ਾਹ ਵੱਲੋਂ ਹੀ ਮਾਰਿਆ ਹੁੰਦਾ ਹੈ। ਵੇਖ! ਧੁਰ ਦਰਗਾਹੋਂ ਲਿਖਿਆ ਉਸ ਦਾ ਕਰਮ-ਚਿੱਠਾ (ਕਰਮ-ਬਿਓਰਾ) ਹੀ ਅਜਿਹਾ ਹੈ (ਭਾਵ, ਉਸ ਨੂੰ ਧੁਰ ਦਰਗਾਹੋਂ ਹੀ ਮਾਰ ਵਗੀ ਹੁੰਦੀ ਹੈ)। |
| ੩੩੮. | ੧੧੦੦ | ਪਉੜੀ / ੧੬ | ਹੋਆ ਓਹੀਅਲੁ ਜਗ ਮਹਿ ਗੁਰ ਗਿਆਨੁ ਜਪਾਈ ॥ | ਓਹੀ ਅਲੁ | • ਕੇਵਲ ਉਹ (ਗੁਰਮੁਖ) ਹੀ ਗੁਰ-ਗਿਆਨ (ਨਾਮ) ਜਪ ਜਪ ਕੇ ਸੰਸਾਰ ਵਿਚ ਅਲੁ (ਪੂਰਨ-ਪੁਰਖ) ਹੋ ਨਿਬੜਿਆ। |
| ੩੩੯. | ੧੧੦੪ | ੩॥੭॥ / ੨ | ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥ | ਕ੍ਰਿਸਾਨਵਾ | • ਉਹ ਪੰਜੇ ਕ੍ਰਿਸਾਨਵਾ (ਆਪ-ਹੁਦਰੇ ਕਿਰਸਾਣ) ਨਸ-ਭਜ ਗਏ, ਪਰ ਸੱਚੀ ਦਰਗਾਹ ਵਿਚ ਦਰਬਾਰੀ (ਧਰਮਰਾਇ) ਨੇ ਇਕੱਲੇ ਜੀਵ ਨੂੰ ਨਰੜ ਲਿਆ। |
| ੩੪੦. | ੧੧੦੪ | ੮॥੧॥੮॥ / ੧ | ਬਿਨੁ ਭੈ ਅਨਭਉ ਹੋਇ ਵਣਾਹੰਬੈ ॥ | ਵਣਾਹੰਬੈ (ਛੰਦ ਦੀ ਟੇਕ) | • ਬਿਨੁ ਭੈ (ਸੰਸਾਰੀ ਡਰ ਤੋਂ ਮੁਕਤ ਹੋਇਆਂ) ਅਨੁਭਉ (ਤੱਤ-ਗਿਆਨ) ਪ੍ਰਾਪਤ ਹੁੰਦਾ ਹੈ। [ਨੋਟ: ਵਧੇਰੇ ਵਿਚਾਰ ਦੀ ਲੋੜ ਹੈ] |

| | | | | | |
|---|---|---|---|---|---|
| ੩੪੧. | ੧੧੦੬ | ੨॥੧॥ / ੧ | ਚੰਦ ਸਤ ਭੇਦਿਆ, ਨਾਦ ਸਤ ਪੂਰਿਆ, ਸੂਰ ਸਤ ਖੋੜਸਾਦਤੁ ਕੀਆ॥ | ਖੋੜਸਾ ਦਤੁ | • [ਹੇ ਮਨ! ਜਦੋਂ ਤੂੰ ਸ੍ਰਿਸ਼ਟੀ ਦੇ ਮੂਲ-ਮੁਢ (ਵਾਹਿਗੁਰੂ) ਦੇ ਗੁਣਾਂ, ਜੋ ਸਾਰੇ ਦੈਵੀ-ਗੁਣਾਂ ਦਾ ਮੂਲ ਹਨ, ਨੂੰ ਵਖਾਣ ਲਿਆ ਤਾਂ ਤੇਰੀ ਦੁਬਿਧਾ ਵਾਲੀ ਦ੍ਰਿਸ਼ਟੀ ਸਮਾਨ (ਬ੍ਰਹਮ ਦ੍ਰਿਸ਼ਟੀ) ਹੋ ਗਈ। ਏਸੇ ਵਿਚ ਹੀ ਜੋਗ ਦੀ ਸਾਰੀ ਮੁਦ੍ਰਾ ਆ ਗਈ] ਮਾਨੋ ਸੁਤੇ ਹੀ ਖੱਬੀ ਸੁਰ ਨੂੰ ਪ੍ਰਾਣਾਂ ਨਾਲ ਵਿੰਨ੍ਹ ਲਿਆ। ਮਾਨੋ ਸੁਤੇ ਹੀ ਸੁਖਮਨਾ ਵਿਚ ਪ੍ਰਾਣਾਂ ਨੂੰ ਟਿਕਾਅ ਲਿਆ ਅਤੇ ਸੱਜੀ ਸੁਰ ਰਾਹੀਂ ਖੋੜਸਾ (ਸੋਲ੍ਹਾਂ ਵਾਰ) ਓਂ ਆਖ ਕੇ ਦਤ ਕੀਆ (ਛੱਡ ਦਿੱਤਾ), ਭਾਵ, ਕਿਸੇ ਜੋਗ-ਸਾਧਨਾ ਦੀ ਮੁਥਾਜੀ ਹੀ ਨਾ ਰਹੀ। |
| ੩੪੨. | ੧੧੧੯ | ੨॥੧॥੨॥ / ੨ | ਅੰਤਰ ਕਾ ਅਭਿਮਾਨੁ ਜੋਰੁ, ਤੂ ਕਿਛੁ ਕਿਛੁ ਕਿਛੁ ਜਾਨਤਾ, ਇਹੁ ਦੂਰਿ ਕਰਹੁ, ਆਪਨ ਗਹੁ ਰੇ॥ | ਆਪਨ | • ਹੇ ਭਾਈ! ਆਪਣਾ ਅੰਦਰਲਾ ਅਹੰਕਾਰ, ਹਉ-ਬਲ, ਕਿ ਤੂੰ ਬਹੁਤ ਕੁਝ ਜਾਣਦਾ ਹੈਂ, ਇਹ ਦੂਰ ਕਰ ਅਤੇ ਆਪਣੇ ਆਪ ਨੂੰ ਗਹੁ (ਵਸ ਵਿਚ ਕਰ)। |
| ੩੪੩. | ੧੧੩੧ | ੪॥੫॥੧੫॥ / ੧ | ਉਦਰੁ ਨੈਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ॥ | ਨੈ ਸਾਣੁ | • ਤ੍ਰਿਸਨਾ ਕਾਰਨ ਨੈ (ਅਗਨੀ) ਸਾਣੁ (ਵਾਂਗ) ਉਸ ਦਾ ਤ੍ਰਿਸ਼ਨਾਲੂ-ਪੇਟ ਕਦੀ ਭਰਦਾ ਨਹੀਂ, ਉਸ ਨੂੰ ਤ੍ਰਿਸ਼ਨਾ-ਅਗਨੀ ਬਰਬਾਦ ਕਰ ਦੇਂਦੀ ਹੈ। |
| ੩੪੪. | ੧੧੩੨ | ੪॥੮॥੧੮॥ / ੨ | ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰਬਾਰੁ॥ | ਦਰ ਬਾਰੁ | • ਅੰਦਰ ਤਿਸਾ (ਤ੍ਰਿਸ਼ਨਾ ਰੂਪ ਮਾਇਕੀ ਭੁਖ) ਅਤੀਅੰਤ ਹੋਣ ਕਾਰਨ ਦਰ ਦਰ, ਬਾਰ ਬਾਰ ਉੱਤੇ (ਲਾਲਚੀ ਕੁੱਤੇ ਵਾਂਗ) ਭੌਂਕਦਾ-ਭਟਕਦਾ ਫਿਰਦਾ ਹੈ। |
| ੩੪੫. | ੧੧੩੬ | ੪॥੧॥ / ੧ | ਅਸਟਮ ਥੀਤਿ ਗੋਬਿੰਦ ਜਨਮਾਸੀ॥ | ਜਨਮਾਸੀ (ਜਨਮ-ਮਾਸੀ ਦੀ ਸੰਧੀ) | • (ਸ੍ਰੀ ਕ੍ਰਿਸ਼ਨ ਜੀ ਨੂੰ ਗੋਬਿੰਦ, ਭਾਵ, ਪਰਮੇਸ਼ਰ ਜਾਣ ਕੇ) (ਜਨਮ-ਮਰਨ ਤੋਂ ਰਹਿਤ) ਗੋਬਿੰਦ ਦਾ ਜਨਮ-ਮਾਸ (ਭਾਦ੍ਰੋਂ) ਅਤੇ ਇਸ ਮਹੀਨੇ ਦੀ ਅਸ਼ਟਮੀ ਥਿਤ (ਮੰਨੀ ਹੋਈ) ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੩੪੬. | ੧੧੩੭ | ੫॥੫॥ / ੪ | ਬਿਨੁ ਕਣ, ਖਲਹਾਨੁ ਜੈਸੇ ਗਾਹਨ ਪਾਇਆ ॥ | ਗਾਹਨ | • ਦਾਣਿਆਂ ਤੋਂ ਬਗ਼ੈਰ ਖਲਵਾੜੇ ਨੂੰ ਜਿਵੇਂ ਗਾਹਨ ਲਈ ਪਾਇਆ (ਵਿਛਾਇਆ) ਗਿਆ ਹੋਵੇ। |
| ੩੪੭. | ੧੧੪੦ | ੪॥੭॥੨੦॥ / ੨ | ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ | ਗ੍ਰਸਿਆਨੋ | • ਜੀਭ-ਰੋਗ ਦੇ ਕਾਰਨ ਮੀਨਾ (ਮਛ, ਕੁੰਡੀ ਵਿਚ) (ਗ੍ਰਸਿਆਨੋ) ਫਸ ਗਿਆ। |
| ੩੪੮. | ੧੧੫੧ | ੪॥੪੦॥੫੩॥ / ੧ | ਪੰਚਮਜਮੀਜੋਪੰਚਨਰਾਖੈ ॥ | ਪੰਚ ਮਜਮੀ ਜੋ ਪੰਚਨ ਰਾਖੈ | • ਜਿਹੜਾ ਮਨੁੱਖ ਪੰਚਨ (ਕਾਮਾਦਿਕ ਪੰਜ ਵਿਕਾਰਾਂ) ਨੂੰ ਆਪਣੇ ਅੰਦਰ (ਧਾਰਨ ਕਰੀ) ਰਖਦਾ ਹੈ, ਉਹ ਇਹਨਾਂ ਪੰਜਾਂ ਦਾ ਮਜਮੀ (ਮਜਮੂਆ) ਭਾਵ, ਕਾਮਾ-ਦਿਕ ਪੰਜਾਂ ਵਿਕਾਰਾਂ ਦਾ ਸਾਖਿਆਤ ਰੂਪ ਹੀ ਹੋ ਜਾਂਦਾ ਹੈ। |
| ੩੪੯. | ੧੧੫੩ | ੨॥੧॥੫੭॥੮॥ ੨੧॥੭॥੫੭॥੯੩॥ ਰਹਾਉ | ਅਨਿਕਰੰਗਬਹੁਤਰੰਗ ਸਰਬ ਕੋ ਧਨੀ ॥ | ਅਨਿਕ ਰੰਗ ਬਹੁ ਤਰੰਗ | • ਸੰਸਾਰ ਦੇ ਅਨੇਕ ਮਾਇਕੀ ਰੂਪ-ਰੰਗ ਅਤੇ ਬੇਅੰਤ ਤਰੰਗ (ਲਹਿਰਾਂ) ਸਭਨਾਂ ਦਾ ਨਾਇਕ ਤੂੰ ਹੀ ਹੈਂ। |
| ੩੫੦. | ੧੧੫੮ | ੬॥੩॥ / ੩ | ਮੈਲੇ ਬ੍ਰਹਮੰਡਾਇਕੈਈਸ ॥ | ਬ੍ਰਹਮੰਡਾਇ ਕੈ ਈਸ | • ਸਾਰੇ ਬ੍ਰਹਿਮੰਡ, ਅਥਵਾ, (ਉਹਨਾਂ ਦੇ) ਸਾਰੇ ਰਾਜੇ-ਮਹਾਰਾਜੇ ਮੈਲੇ ਹੀ ਹਨ। |
| ੩੫੧. | ੧੧੬੧ | ੪॥੭॥੧੫॥ / ੩ | ਦਿਲ ਖਲਹਲੁ ਜਾ ਕੈ ਜਰਦਰੂਬਾਨੀ ॥ | ਜਰਦ ਰੂ ਬਾਨੀ | • ਜਿਸ ਦੇ ਦਿਲ ਵਿਚ ਖਲਹਲੁ (ਵਿਕਾਰੀ ਫੁਰਨਿਆਂ ਦਾ ਖਰੂਦ ਹੁੰਦਾ) ਹੈ, ਉਸ ਦੇ ਰੂ (ਚਿਹਰੇ) ਦੀ ਬਾਨੀ (ਰੰਗਤ) ਜ਼ਰਦ (ਪੀਲੀ) ਪੈ ਜਾਂਦੀ ਹੈ। |
| ੩੫੨. | ੧੧੬੧ | ੪॥੮॥੧੬॥ / ੧ | ਆਪ ਆਪ ਕਾ ਮਰਮੁ ਨ ਜਾਨਾਂ ॥ ਬਾਤਨਹੀ ਬੈਕੁੰਠੁ ਬਖਾਨਾਂ ॥ | ਬਾਤਨ ਹੀ | • (ਅਜਿਹੇ ਲੋਕਾਂ ਨੇ) ਆਪਣੇ ਆਪ (ਅਸਲੇ) ਦਾ ਤਾਂ ਭੇਦ ਨਹੀਂ ਜਾਣਿਆ ਹੁੰਦਾ, ਉਹਨਾਂ ਵੱਲੋਂ ਐਵੇਂ ਗੱਲੀਂ ਬਾਤੀਂ ਹੀ ਬੈਕੁੰਠ ਨੂੰ ਵਿਖਿਆਨਿਆ ਜਾਂਦਾ ਹੈ। |

| | | | | | |
|---|---|---|---|---|---|
| ੩੫੩. | ੧੧੬੧ | ੪॥੮॥੧੬॥<br>੩ | ਖਾਈ ਕੋਟੁ ਨ ਪਰਲਪਗਾਰਾ ॥<br>ਨਾ ਜਾਨਉ ਬੈਕੁੰਠ ਦੁਆਰਾ ॥ | ਪਰਲ ਪਗਾਰਾ | • ਮੈਂ ਨਹੀਂ ਜਾਣਦਾ ਬੈਕੁੰਠ-ਦੁਆਰਾ ਕਿਹੋ ਜਿਹਾ ਹੈ, ਬੈਕੁੰਠ (ਸ਼ਹਿਰ) ਦੀ ਕਿਹੋ ਜਿਹੀ ਪਰਲ (ਵਸੋਂ) ਹੈ, ਕਿਹੋ ਜਿਹਾ ਉਸ ਦਾ ਕੋਟੁ (ਕਿਲ੍ਹਾ) ਹੈ, ਕਿਹੋ ਜਿਹੀ ਉਸ ਦੇ ਦੁਆਲੇ ਪਗਾਰਾ (ਦੀਵਾਰ) ਅਤੇ ਖਾਈ ਹੈ। |
| ੩੫੪. | ੧੧੬੩ | ੮॥੨॥੧੮॥੨੦॥<br>੨ | ਸੁਰ ਤੇਤੀਸਉਜੇਵਹਿ ਪਾਕ ॥ | (੧) ਤੇਤੀਸ<br>(੨) ਉਜੇਵਹਿ | • ਤੇਤੀਸ ਕ੍ਰੋੜ ਦੇਵਤੇ ਜਿਸ ਦੀ ਪਾਕ (ਰਸੋਈ ਵਿੱਚੋਂ) ਭੋਜਨ ਉਜੇਵਹਿ (ਛਕਦੇ ਹਨ)। |
| ੩੫੫. | ੧੧੬੩ | ੪॥੧॥<br>ਰਹਾਉ | ਰੰਗੀਲੇ ਜਿਹਬਾ ਹਰਿ ਕੈ ਨਾਇ ॥<br>ਸੁਰੰਗਰੰਗੀਲੇ ਹਰਿ ਹਰਿ ਧਿਆਇ ॥ | (੧) ਰੰਗੀ ਲੇ<br>(੨) ਸੁਰੰਗ ਰੰਗੀਲੇ | • ਹੇ ਜਿਹਬਾ! ਆਪਣੇ ਆਪ ਨੂੰ ਹਰਿ-ਪ੍ਰਭੂ ਦੇ ਨਾਮ-ਰੰਗ ਵਿਚ ਰੰਗ ਲੈ, ਫਿਰ ਇਸ ਰੰਗੀਲੇ ਸ੍ਰੇਸ਼ਟ-ਰੰਗ ਵਿਚ ਰੰਗੀ ਹੋਈ ਨਿਰੰਤਰ ਹਰਿ ਹਰਿ ਧਿਆਂਦੀ ਰਹੁ। |
| ੩੫੬. | ੧੧੬੩ | ੩॥੨॥<br>੩ | ਨਾ ਸੋਹੈ ਬਤੀਸਲਖਨਾ ॥ | ਬਤੀਸ ਲਖਨਾ | • (ਨੱਕ ਤੋਂ ਬਗ਼ੈਰ) ਬਤੀਸ (੩੨) ਲਖਨਾ (ਸ੍ਰੇਸ਼ਟ ਲਛਣਾਂ ਵਾਲਾ ਮਨੁੱਖ) ਵੀ ਸੋਭਦਾ ਨਹੀਂ। ['ਸ' ਪਾਠ ਵਿਚ ਪਹਿਲੇ ਅੱਖਰ ਦੇ ਅੰਤ ਵਿਚ ਲਗਦਾ ਹੈ, ਪਰ ਅਰਥ ਲਈ ਦੂਜੇ ਸ਼ਬਦ ਨੂੰ ਵੀ ਪ੍ਰਭਾਵਿਤ ਕਰਦਾ ਹੈ।] |
| ੩੫੭. | ੧੧੬੬ | ੨੮॥੧॥੧੦॥<br>੧੯ | ਨਾਮਾ ਪ੍ਰਣਵੈ ਸੇਲਮਸੇਲ ॥<br>ਗਊ ਦੁਹਾਈ ਬਛਰਾ ਮੇਲਿ ॥ | ਸੇਲਮ ਸੇਲ | • ਸਲਮ [ਅਰਬੀ—ਰੱਸੀ ਨਾਲ ਬੰਨ੍ਹਣਾ], ਸੂਲ [ਫ਼ਾਰਸੀ—ਖੁਰ] ਨਾਮਾ ਕਥਨ ਕਰਦਾ ਹੈ ਕਿ (...ਗੋਬਿੰਦ ਨੇ ਗਊ ਜਿਵਾਅ ਦਿੱਤੀ) ਉਸ ਦੇ ਖੁਰਾਂ ਨਾਲ ਰੱਸੀ ਬੰਨ੍ਹ ਕੇ (ਨਿਆਣਾ ਪਾ ਕੇ) ਹੇਠ ਵੱਛਾ ਛੱਡ ਕੇ ਗਊ ਚੁਆ ਦਿੱਤੀ। |
| ੩੫੮. | ੧੧੬੬ | ੯॥੧॥੨॥੧੧॥<br>ਰਹਾਉ | ਸਤਿ ਸਤਿ ਸਤਿ ਸਤਿ<br>ਸਤਿਗੁਰਦੇਵ ॥ | ਸਤਿ ਗੁਰਦੇਵ | • ਗੁਰਦੇਵ ਹਰ ਸਮੇਂ ਅਤੇ ਹਰ ਥਾਵੇਂ ਸਤਿ ਹੈ, ਸਤਿ ਹੈ। |
| ੩੫੯. | ੧੧੬੮ | ੪॥੨॥<br>੪ | ਸਭੁ ਲੋਕੁ ਸਲਾਹੇ ਏਕਸੈ ॥ | ਏਕਸੈ | • ਸਾਰਾ ਸੰਸਾਰ ਏਕਸੈ (ਇਕ ਪ੍ਰਭੂ ਨੂੰ ਹੀ) ਸਾਲਾਹ ਰਿਹਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੩੬੦. | ੧੧੭੦ | ੪॥੭॥ ੨ | ਗੁਰ ਸੇਵਤਰੇ ਤਜਿ ਮੇਰ ਤੋਰ ॥ | ਸੇਵ ਤਰੇ | • ਗੁਰੂ ਦੀ ਸੇਵ (ਸੇਵਾ ਸਦਕਾ) ਉਹ ਮੇਰ-ਤੇਰ ਤਿਆਗ ਕੇ (ਸੰਸਾਰ-ਸਮੁੰਦਰ) ਤਰ ਗਏ। |
| ੩੬੧. | ੧੧੮੭ | ੮॥੧॥ ੩ | ਸਰਬ ਉਪਾਇ ਗੁਰੂ ਸਿਰਿਮੋਰੁ ॥ ਭਗਤਿ ਕਰਉ ਪਗ ਲਾਗਉ ਤੋਰ ॥ | ਸਿਰਿ ਮੋਰੁ | • ਹੇ ਪ੍ਰਭੂ ! ਜਦੋਂ ਤੂੰ ਮੋਰੁ (ਸਿਰਮੌਰ) ਗੁਰ-ਪਰਮੇਸ਼ਰ (ਮੇਰੇ) ਸਿਰ ਉੱਤੇ ਹੈਂ, ਤਾਂ ਮਾਨੋ ਸਾਰੇ ਉਪਾਵ ਸਰੰਜਾਮ ਹੋ ਆਏ। (ਮੇਰੀ ਰੀਝ ਹੈ) ਮੈਂ ਤੇਰੇ ਚਰਣੀਂ ਲੱਗਾਂ ਅਤੇ ਤੇਰੀ ਭਗਤੀ ਕਰਦਾ ਰਹਾਂ। |
| ੩੬੨. | ੧੧੮੭ | ੮॥੧॥ ੫ | ਪ੍ਰਭ ਸਰਣਾਗਤਿ, ਕੀਨ੍ਹਸਿ ਹੋਗ ॥ | ਕੀਨ੍ਹਸਿ | • ਜੋ ਜੀਵ-ਇਸਤਰੀ ਪ੍ਰਭੂ ਦੀ ਸ਼ਰਨ ਵਿਚ ਆ ਜਾਂਦੀ ਹੈ, (ਉਹਨੂੰ ਨਿਸਚਾ ਬਝ ਜਾਂਦਾ ਹੈ ਕਿ) ਜੋ ਕੁਝ ਪ੍ਰਭੂ ਕੀਨ੍ਹਸਿ (ਕਰੇਗਾ), ਓਹੋ ਕੁਝ ਹੋਵੇ (ਵਰਤੇ) ਗਾ, ਭਾਵ, ਉਹ ਰੱਬੀ-ਰਜ਼ਾਅ ਵਿਚ ਆ ਜਾਂਦੀ ਹੈ। |
| ੩੬੩. | ੧੧੮੮ | ੮॥੨॥ ੨ | ਮਨੁ ਭੂਲਉ ਭਰਮਸਿ ਭਵਰਤਾਰ ॥ | ਭਵਰ ਤਾਰ | • (ਮਾਇਆ ਦੇ ਪ੍ਰਭਾਵ ਅਧੀਨ) ਭੁੱਲਾ ਹੋਇਆ ਮਨ (ਵਾਸ਼ਨਾ-ਬਧੇ) ਭਵਰੇ ਤਾਰ (ਵਾਂਗ) ਭਰਮਦਾ-ਭਟਕਦਾ ਰਹਿੰਦਾ ਹੈ। |
| ੩੬੪. | ੧੧੯੪ | ੫॥੪॥ ੪ | ਕਾਢਿ ਖੜਗੁ ਕੋਪਿਓਰਿਸਾਇ ॥ | ਕੋਪਿਓ ਰਿਸਾਇ | • (ਹਰਣਾਖਸ਼) ਖੜਗ (ਤਲਵਾਰ ਮਿਆਨ 'ਚੋਂ) ਕੱਢ ਕੇ, ਗ਼ੁੱਸੇ ਵਿਚ ਆ ਕੇ ਅਤਿਅੰਤ ਕ੍ਰੋਧਵਾਨ ਹੋਇਆ। |
| ੩੬੫. | ੧੧੯੫ | ੩॥੬॥ ਰਹਾਉ | ਮੋਹਿ ਐਸੇ ਬਨਜ ਸਿਉ ਨਹੀਨਕਾਜੁ ॥ | ਨਹੀਨ ਕਾਜੁ | • ਮੈਨੂੰ ਅਜਿਹੇ (ਘਾਟੇ-ਵੰਦੇ ਮਾਇਕੀ) ਵਣਜ ਨਾਲ ਕੋਈ ਕਾਜੁ (ਸਰੋਕਾਰ) ਨਹੀਨ (ਨਹੀਂ) ਹੈ। |
| ੩੬੬. | ੧੧੯੬ | ੩॥੩॥ ਰਹਾਉ | ਜੈਸੇ ਪਨਕਤ ਥ੍ਰੂਟਿਟਿ ਹਾਂਕਤੀ ॥ | ਥ੍ਰੂਟਿਟਿ | • ਜਿਸ ਤਰ੍ਹਾਂ ਪਨਕਤ (ਭੂੰਡੀ) ਥ੍ਰੂਟਿਟਿ (ਗੋਬਰ-ਗੋਲੀ) ਨੂੰ ਪਿੱਛੋਂ ਹਕਦੀ (ਧਕ ਕੇ ਚਲਾਉਂਦੀ) ਹੈ। |
| ੩੬੭. | ੧੧੯੬ | ੪॥੧॥ ੨ | ਅਪਤਨ ਕਾ ਜੋ ਕਰੇ ਬੀਚਾਰੁ ॥ | ਅਪ-ਤਨ | • ਜੋ ਜੀਵ ਆਪਣੇ ਸਰੀਰ ਦਾ ਵਿਚਾਰ ਕਰਦਾ ਹੈ (ਕਿ ਇਹ ਅਮੋਲਕ ਮਨੁੱਖਾ-ਸਰੀਰ ਪ੍ਰਭੂ-ਮਿਲਾਪ ਲਈ ਹੀ ਪ੍ਰਾਪਤ ਹੋਇਆ ਹੈ)। |

| | | | | | |
|---|---|---|---|---|---|
| ੩੬੮. | ੧੨੦੧ | ੨॥੪॥<br>੧ | ਹਰਿ ਦਰਸਨ ਕਉ ਹਰਿ ਦਰਸਨ ਕਉ, ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ, ਤਟ ਤੀਰਥ ਪਰਭਵਨ ਕਰਤ, ਰਹਤ ਨਿਰਾਹਾਰੀ ॥ | ਪਰਭਵਨ | • ਹਰੀ ਦੇ ਦਰਸ਼ਨ ਲਈ, ਹਾਂ ਜੀ ! ਹਰੀ ਦੇ ਦਰਸ਼ਨ ਲਈ, ਕਈ ਕ੍ਰੋੜ ਮਨੁੱਖ, ਤੇਤੀ ਕ੍ਰੋੜ ਦੇਵਤੇ, ਬ੍ਰਹਮਚਾਰੀ ਅਤੇ ਪੁਗੇ ਹੋਏ ਜੋਗੀ ਤੀਰਥਾਂ ਦੇ ਕੰਢਿਆਂ ਉੱਤੇ ਪਰਭਵਨ (ਭ੍ਰਮਣ) ਕਰਦੇ ਹਨ ਅਤੇ ਅਹਾਰ-ਰਹਿਤ (ਭੁੱਖੇ) ਰਹਿੰਦੇ ਹਨ। |
| ੩੬੯. | ੧੨੦੫ | ੪॥੯॥<br>੩ | ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇਪਾਵਤ ॥ | ਸੀਖੇ ਪਾਵਤ | • ਹੋਰ ਹੋਰ ਕਰਮ-ਕਾਂਡੀ ਉਪਾਵ ਜਿੰਨੇ ਕੁ ਕਹੇ ਜਾਂਦੇ ਹਨ, ਇਹ ਸਾਰੇ ਦੇ ਸਾਰੇ ਮਨੁੱਖ ਨੂੰ ਸੀਖੇ (ਸੂਲੀ ਉੱਤੇ) ਪਾਉਣ ਵਾਲੇ ਹਨ, ਭਾਵ, ਕਸ਼ਟ-ਦਾਇਕ ਹਨ।<br>[ਨੋਟ: ਵਧੇਰੇ ਵਿਚਾਰ ਦੀ ਲੋੜ ਹੈ] |
| ੩੭੦. | ੧੨੧੩ | ੨॥੨੩॥੪੬॥<br>੧ | ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥<br>('ਦਰਪਣ' ਵਿਚ ਪਾਠ 'ਜਿਨ' ਹੈ) | ਸੁਭਾਗ | • ਹੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਆਦਰ ਦੇਂਦਾ ਹੈਂ, ਉਹ ਧੰਨਤਾ ਜੋਗ ਹਨ, ਉਹ ਸੁਭਾਗ (ਸ੍ਰੇਸ਼ਟ-ਭਾਗਾਂ ਵਾਲੇ) ਧੰਨ ਹਨ, ਉਹ ਸੋਹਾਗਵੰਤ ਧੰਨ ਹਨ। |
| ੩੭੧. | ੧੨੧੪ | ੨॥੨੯॥੫੨॥<br>੨ | ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉਥਾਪਨਹਾਰੈ ॥ | ਥਾਪਿ ਉਥਾਪਨਹਾਰੈ | • ਤੈਂ ਥਾਪਿ ਉਥਾਪਨਹਾਰੇ (ਸਮਰੱਥ ਪ੍ਰਭੂ) ਨੇ ਆਪਣੇ ਦਾਸ ਨੂੰ ਸਥਾਪਿਤ ਕੀਤਾ ਹੈ, ਨਹੀਂ ਤਾਂ ਤੇਰੇ ਦਾਸਾਂ ਦੇ ਦਾਸ ਦਾ ਕਿਹੜਾ ਟਿਕਾਣਾ ਹੈ, ਭਾਵ, ਦਾਸ ਦੀ ਕੋਈ ਪਾਇਆਂ ਨਹੀਂ। |
| ੩੭੨. | ੧੨੧੬ | ੨॥੩੬॥੫੯॥<br>ਰਹਾਉ | ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥ | ਧਾਵਰਤਾ | • (ਹੇ ਗਵਾਰ !) ਤੂੰ (ਸਾਰੀ ਉਮਰ) ਅਨੇਕ ਹੋਰ ਹੋਰ ਕੰਮਾਂ ਵਿਚ ਅਨਿਕ-ਪ੍ਰਕਾਰੀ ਧਾਵਰਤਾ (ਭਜ-ਦੌੜ ਵਿਚ) ਅਤੇ ਹੋਰ ਹੋਰ ਮਾਇਕੀ-ਧੰਧੇ ਵਿਚ ਫਸਿਆ ਰਿਹਾ। |
| ੩੭੩. | ੧੨੧੬ | ੨॥੪੦॥੬੩॥<br>੧ | ਆਪਿ ਮਹਾਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥ | ਮਹਾ-ਜਨੁ | • ਪ੍ਰਭੂ ਆਪ ਹੀ ਸਿਰਮੌਰ-ਪੁਰਸ਼ ਹੈ, ਆਪ ਹੀ ਮੁਖੀਆ ਹੈ, ਆਪ ਹੀ ਸੇਵਕ ਦੇ ਜੀਵਨ-ਕਾਰਜ ਸਵਾਰਨ ਵਿਚ ਸਹਾਈ ਹੁੰਦਾ ਹੈ। |
| ੩੭੪. | ੧੨੨੯ | ੨॥੧॥੧੩੦॥<br>ਰਹਾਉ | ਸੁਭ ਬਚਨ ਬੋਲਿ ਗੁਨ ਅਮੋਲ ॥ ਕਿੰਕਰੀ ਬਿਕਾਰ ॥ | ਕਿੰ ਕਰੀ | • ਹੇ ਸਖੀ ! (ਗੁਰੂ ਦੇ ਦਰਸਾਏ) ਉਤਮ ਬਚਨ ਅਤੇ ਅਮੋਲਕ ਗੁਣ ਉਚਾਰਨ ਕਰ, ਵਿਕਾਰ ਕਿੰ (ਕਿਉਂ) ਕਰਦੀ ਹੈਂ ? |

| ੧ | ੨ | ੩ | ੪ | ੫ | ੬ |
|---|---|---|---|---|---|
| ੩੭੫. | ੧੨੨੯ | ੨॥੧॥੧੩੦॥<br>੧ | ਸਖੀ ਕਾਇ ਮੋਹਿ ਮੋਹਿਲੀ<br>ਪ੍ਰਿਅ ਪ੍ਰੀਤਿ ਰਿਦੈ ਮੇਲ ॥ | ਮੋਹਿਲੀ | • ਹੇ ਸਖੀ ! ਤੂੰ ਕਾਇ (ਕਿਉਂ) ਮਾਇਕੀ ਪਦਾਰਥਾਂ ਦੇ ਮੋਹ ਵਿਚ ਗ੍ਰਸੀ ਪਈ ਹੈਂ, ਪ੍ਰਭੂ-ਪ੍ਰੀਤ ਹਿਰਦੇ ਵਿਚ ਵਸਾਅ ਅਤੇ ਇੰਜ ਪ੍ਰਭੂ ਨਾਲ ਮਿਲਾਪ ਕਰ ਲੈ। |
| ੩੭੬. | ੧੨੨੯ | ੨॥੨॥੧੩੧॥<br>੨ | ਬਰਤ ਸੰਧਿ ਸੋਚਚਾਰ ॥<br>ਕ੍ਰਿਆ ਕੁੰਟਿ ਨਿਰਾਹਾਰ ॥ | ਸੋਚਚਾਰ | • ਵਰਤ ਰਖਣੇ, ਸੰਧਿਆ ਕਰਨੀ, ਸੋਚਚਾਰ (ਸੁਚਮਣ ਵਾਲੇ ਅਚਾਰ ਅਪਣਾਉਣੇ) ਨਿਰਾਹਾਰ (ਬਿਨਾਂ ਕੁਝ ਖਾਧੇ) ਰਹਿਣਾ, ਚਹੁਆਂ ਕੁੰਟਾਂ ਵਿਚ ਭ੍ਰਮਣ ਕਰਨ ਲਈ ਕ੍ਰਿਆ-ਸ਼ੀਲ ਰਹਿਣਾ (ਨਾਮ ਦੀ ਬਰਾਬਰੀ ਨਹੀਂ ਕਰ ਸਕਦੇ)। |
| ੩੭੭. | ੧੨੩੦ | ੨॥੬॥੧੩੫॥<br>ਰਹਾਉ | ਪੰਚਾ ਤੇ ਏਕੁ ਛੂਟਾ<br>ਜਉ ਸਾਧ ਸੰਗਿ ਪਗਰਉ ॥ | ਪਗ ਰਉ | • ਜਦੋਂ ਮੈਂ ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਪ੍ਰਭੂ ਦੇ ਪਗ (ਚਰਨ ਕਮਲਾਂ ਦਾ) ਰਉ (ਰਵਣ, ਭਾਵ, ਸਿਮਰਨ ਕੀਤਾ) ਤਾਂ ਮੈਂ ਇਕੱਲਾ (ਹੋਣ ਦੇ ਬਾਵਜੂਦ) ਪੰਜਾਂ ਦੂਤਾਂ ਤੋਂ ਛੂਟਾ (ਮੁਕਤ ਹੋ ਗਿਆ)। |
| ੩੭੮. | ੧੨੪੬ | ਪਉੜੀ ੨੨<br>ਸਲੋਕ ੨ | ਇਕਨਾ ਨਾਦ ਨ ਬੇਦ ਨ ਗੀਅਰਸੁ<br>ਰਸ ਕਸ ਨ ਜਾਣੰਤਿ ॥ | ਗੀਅ ਰਸੁ | • ਕਈ ਮਨੁੱਖਾਂ ਨੂੰ ਨਾ ਨਾਦ ਦਾ, ਨਾ ਬੇਦ ਦਾ, ਨਾ ਗੀਅ (ਗਾਇਨ-ਵਿਦਿਆ) ਦਾ ਰਸ ਹੁੰਦਾ ਹੈ (ਰਸ ਤੋਂ ਭਾਵ ਹੈ ਰੁੱਚੀ), ਉਹ ਮਿੱਠੇ ਅਤੇ ਕਸੈਲੇ ਰਸਾਂ ਬਾਰੇ ਕੁਝ ਨਹੀਂ ਜਾਣਦੇ। |
| ੩੭੯. | ੧੨੫੨ | ੨॥੨॥<br>ਰਹਾਉ | ਬਦਹੁ ਕੀਨ ਹੋਡ ਮਾਧਉ ਮੋ ਸਿਉ ॥ | ਕੀਨ | • ਹੇ ਮਾਧਉ ਬਦਹੁ (ਦੱਸੋ) ਤੁਹਾਡੀ ਅੰਸ ਹੋਣ ਦੇ ਨਾਤੇ ਮੇਰੇ ਪਾਸੋਂ (ਆਪ ਜੀ ਨਾਲ) ਕੋਈ ਹੋਡ (ਜਿਦੁ) ਕੀਨ (ਕਿਵੇਂ) ਪੁਗ ਸਕਦੀ ਹੈ ?<br>[ਨੋਟ : ਵਿਚਾਰ ਅਧੀਨ ਹੈ, ਅਜੇ ਪੂਰੀ ਸਮਝ ਨਹੀਂ ਪਈ] |

| | | | | | |
|---|---|---|---|---|---|
| ੩੮੦. | ੧੨੭੨ | ੨॥੨॥੨੪॥<br>ਰਹਾਉ | ਮਨੁ ਘਨੈ ਭ੍ਰਮੈ ਬਨੈ ॥<br>ਉਮਕਿਤਰਸਿਚਾਲੈ ॥<br>ਪ੍ਰਭ ਮਿਲਬੇ ਕੀ ਚਾਹ ॥੧॥ਰਹਾਉ॥ | ਉਮਕਿ ਤਰਸਿ ਚਾਲੈ | • ਮਨ ਸੰਸਾਰ ਰੂਪ ਘਣੇ ਜੰਗਲ ਵਿਚ ਭਟਕਦਾ ਫਿਰਦਾ ਹੈ। ਪਰ ਜਦੋਂ ਪ੍ਰਭੂ-ਮਿਲਾਪ ਦੀ ਚਾਹਨਾ ਉਪਜਦੀ ਹੈ, ਤਦੋਂ ਦਰਸ਼ਨ ਲਈ ਤਰਸਦਾ ਹੋਇਆ ਉਤਸ਼ਾਹ ਨਾਲ ਪ੍ਰਭੂ-ਮਾਰਗ ਉੱਤੇ ਚਲਦਾ ਹੈ।<br>[ਆਸ ਪਿਆਸ ਸਫਲ ਮੂਰਤਿ<br>ਉਮਗਿ ਹੀਉ ਤਰਸਨਾ] ॥੧॥੩੫॥ (੧੩੦੫) |
| ੩੮੧. | ੧੨੭੨ | ੨॥੨॥੨੪॥<br>੧ | ਤ੍ਰੈ ਗੁਨ ਮਾਈ ਮੋਹਿਆਈ<br>ਕਹੰਉ ਬੇਦਨ ਕਾਹਿ ॥ | ਮੋਹਿ ਆਈ | • ਤਿੰਨਾਂ ਗੁਣਾਂ ਦੀ ਮੁਢ-ਮੂਲ ਮਾਇਆ ਸਾਰੇ ਤ੍ਰਿਗੁਣੀ ਜੀਵਾਂ ਨੂੰ ਮੋਹਣ ਲਈ ਆਈ ਹੋਈ ਹੈ (ਮੇਰੇ ਉੱਤੇ ਵੀ ਪ੍ਰਭਾਵ ਪਾ ਰਹੀ ਹੈ) ਮੈਂ ਇਹ ਪੀੜਾ ਕਿਸ ਨੂੰ ਆਖਾਂ ? |
| ੩੮੨. | ੧੨੭੪ | ੮॥੨॥<br>੩ | ਅਮਰੁ ਅਨਾਥ ਸਰਬ ਸਿਰਿਮੋਰਾ<br>ਕਾਲ ਬਿਕਾਲ ਭਰਮ ਭੈ ਖੰਜਨੁ ॥ | ਸਿਰਿ ਮੋਰਾ | • ਪਾਰਬ੍ਰਹਮ ਜਨਮ-ਮਰਨ ਤੋਂ ਰਹਿਤ ਹੈ, ਉਹ ਕਿਸੇ ਹੋਰ (ਨਾਥ) ਖਸਮ ਦੀ ਮੁਥਾਜੀ ਤੋਂ ਮੁਕਤ ਹੈ, ਉਹ ਮੋਰਾ (ਸਰਬ-ਸ਼ੋਮਣੀ) ਸਭਨਾਂ ਦੇ ਸਿਰ 'ਤੇ ਖੜਾ ਹੈ, ਕਾਲ ਬਿਕਾਲ (ਮਰਨ ਅਤੇ ਜੰਮਣ) ਭਰਮ ਅਤੇ ਭਉ ਨਾਸ ਕਰਨ ਵਾਲਾ ਹੈ। |
| ੩੮੩. | ੧੨੭੪ | ੮॥੧॥੪॥<br>੧ | ਅਖਲੀ ਊਂਡੀ ਜਲੁ ਭਰਨਾਲਿ ॥ | ਭਰਨਾਲਿ | • ਭਾਵੇਂ ਮੈਂ ਅਖਲੀ (ਲਮਢੀਂਗ) ਵਾਂਗ ਆਕਾਸ਼ ਵਿਚ ਉਂਡੀ (ਉਡਾਰੀਆਂ ਲਾਵਾਂ), ਪਰ ਜਲੁ (ਪਾਣੀ) ਤਾਂ ਭਰਨਾਲਿ (ਸਮੁੰਦਰ ਵਿੱਚੋਂ ਹੀ ਪ੍ਰਾਪਤ ਹੋ ਸਕਦਾ ਹੈ), ਭਾਵ, ਭਾਵੇਂ ਮੈਂ ਸਿੱਧ ਬਣ ਕੇ ਗਗਨ-ਮੰਡਲ ਤਕ ਗਵਨ ਕਰ ਲਵਾਂ, ਪਰ ਹਉਮੈ-ਅਗਨਿ ਨੂੰ ਸ਼ਾਂਤ ਕਰਨ ਵਾਲਾ ਨਾਮ-ਜਲ ਨੀਵੇਂ ਸਮੁੰਦਰ, ਭਾਵ, ਸਾਧ ਸੰਗਤਿ ਵਿਚ ਹੀ ਹੈ।<br>[ਨੋਟ : ਅਰਥ ਅਜੇ ਵਿਚਾਰ-ਅਧੀਨ] |

| ੧ | ੨ | ੩ | ੪ | ੫ | ੬ |
|---|---|---|---|---|---|
| ੩੮੪. | ੧੨੮੫ | ਪਉੜੀ ੧੬ ੩ | ਹਥੀ ਸਿਰਖੋਹਾਇਨ ਭਦੁ ਕਰਾਇਆ ॥ | ਸਿਰ ਖੋਹਾਇ, ਨ | • ਭਦੁ (ਸਿਰ ਮੁੰਨਾਉਣ ਦੀ ਕ੍ਰਿਆ) ਨਹੀਂ ਕਰਦੇ, ਸਗੋਂ ਹੱਥਾਂ ਨਾਲ ਸਿਰ ਦਾ ਇਕ ਇਕ ਵਾਲ ਖੁਹਾ ਕੇ ਜੈਨੀ ਬਣਦੇ ਹਨ। |
| ੩੮੫. | ੧੨੮੭ | ਪਉੜੀ ੨੦ ਸਲੋਕ ੧ | ਭੁਲਿਆ ਚੁਕਿ ਗਇਆ ਤਪਤਾਲੁ ॥ | ਤਪ ਤਾਲੁ | • ਜੀਵ ਮਾਇਕੀ ਜੰਜਾਲ ਵਿਚ ਫਸ ਕੇ ਭੁੱਲ ਗਿਆ (ਭੁਲੇਵੇਂ ਪੈ ਗਿਆ) ਅਤੇ (ਉਸ ਪਾਸੋਂ) ਤਪ (ਗੁਰੂ ਦੀ ਦੱਸੀ ਸੇਵਾ—ਨਾਮ-ਸਿਮਰਨ) ਦਾ ਤਾਲੁ (ਸਮਾਂ) ਖੁੰਝ ਗਿਆ। |
| ੩੮੬. | ੧੨੮੮ | ਪਉੜੀ ੨੧ | ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ ॥ | (੧) ਲਾ-ਇਤਬਾਰ (੨) ਹੜ੍ਵਾਣੀਐ | • ਨਿੰਦਕ ਅਤੇ ਲਾਇਤਬਾਰ (ਚੁਗ਼ਲ) ਵੈਤਰਨੀ ਨਦੀ ਦੇ ਹੜ੍ਹ (ਪ੍ਰਵਾਹ) ਵਿਚ ਵਹਿ (ਰੁੜ੍ਹ) ਗਏ। |
| ੩੮੭. | ੧੨੮੯ | ਪਉੜੀ ੨੫ ਸਲੋਕ ੨ | ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿਲੋਚਨ ਨਾਹੀ ॥ | ਸਿਲੋਚਨ | • ਅੰਨ੍ਹਾ ਮਨੁੱਖ ਉਹ ਹੈ, ਜੋ ਅਗਿਆਨਤਾ ਵਾਲਾ ਬਿਉਹਾਰ ਕਮਾਉਂਦਾ ਹੈ, ਕਿਉਂਜੁ ਉਸ ਦੇ ਹਿਰਦੇ ਵਿਚ ਸਿਲੋਚਨ (ਸ੍ਰੇਸ਼ਟ ਗਿਆਨ-ਰੂਪ ਨੇਤਰ) ਨਹੀਂ ਹੁੰਦੇ। |
| ੩੮੮. | ੧੨੯੦ | ਪਉੜੀ ੨੫ ਸਲੋਕ ੨ | ਤੋਆਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥ | ਤੋਆ ਆਖੈ | • ਤੋਆ (ਪਾਣੀ) ਆਖਦਾ ਹੈ ਕਿ ਮੈਂ ਬਹੁਤ ਪੱਖਾਂ ਤੋਂ ਚੰਗਾ ਹਾਂ, ਪਰ ਤੋਐ (ਪਾਣੀ ਕਾਰਨ ਵੀ) ਕਈ ਵਿਗਾੜ ਪੈਦਾ ਹੁੰਦੇ ਹਨ। |
| ੩੮੯. | ੧੨੯੦ | ਪਉੜੀ ੨੬ | ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ ॥ | ਭੜਹਾੜੁ | • ਤ੍ਰਿਸਨਾ-ਅਗਨੀ ਦਾ ਭੜਹਾੜੁ (ਭਾਂਬੜ) ਮੱਚਦਾ ਹੈ ਅਤੇ ਨਿਤਾ-ਪ੍ਰਤਿ ਮਚਿਆ ਰਹਿੰਦਾ ਹੈ। |
| ੩੯੦. | ੧੨੯੧ | ਪਉੜੀ ੨੭ ਸਲੋਕ ੨ | ਕਾਲੂਬਿਅਕਲ ਮਨ ਗੋਰ ਨ ਮਾਨੀ ॥ | ਕਾਲੂ ਬਿਅਕਲ | • ਮਨ (ਮੈਂ) ਬਿਅਕਲ (ਅਕਲ ਤੋਂ ਸਖਣਾ) ਕਾਲੂ (ਆਪਣਾ ਕਹਿਆ ਹੋਇਆ, ਭਾਵ ਮਾਂ ਦੇ ਗਰਭ ਵਿਚ ਕੀਤਾ ਕੌਲ-ਇਕਰਾਰ) ਅਤੇ ਗੋਰ (ਕਬਰ ਭਾਵ ਮੌਤ) ਨ ਮਾਨੀ (ਮੈਂ ਨਹੀਂ ਮੰਨਦਾ)। |

| | | | | | |
|---|---|---|---|---|---|
| ੩੯੧. | ੧੨੯੨ | ੫॥੧॥ / ੧ | ਚੰਦੁ ਸੂਰਜੁ ਦੀਵੜੇ, ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾਸਿਰੀ ॥ | ਸੁਕਰਾਸਿਰੀ | • (ਜਿਸ ਪ੍ਰਭੂ ਦੇ ਬਣਾਏ ਹੋਏ) ਚੰਦ੍ਰਮਾ ਅਤੇ ਸੂਰਜ (ਜਗਤ ਨੂੰ ਪ੍ਰਕਾਸ਼ ਦੇਣ ਵਾਲੇ) ਅਨੂਪਮ ਦੀਵੇ ਹਨ, (ਨਰਸੰਘਾਰ ਦਾ) ਕਉਤਕ ਕਰਨ ਵਾਲਾ ਬਪੁੜਾ (ਵਿਚਾਰਾ) ਜਮਕਾਲ ਸੁਕਰਾਸਿਰੀ (ਅਗਨੀ ਵਰਗੀ ਹੈ ਪ੍ਰਭਾ ਜਿਸ ਦੀ) ਉਸ ਪ੍ਰਭੂ ਦਾ ਕੋਟਵਾਲੁ (ਹੁਕਮੀ ਬੰਦਾ) ਹੈ। |
| ੩੯੨. | ੧੨੯੨ | ੩॥੨॥ / ੧ | ਆਲਾਵੰਤੀ ਇਹੁ ਭ੍ਰਮੁ ਜੋਹੈ ਮੁਝ ਊਪਰਿ ਸਭ ਕੋਪਿਲਾ ॥ | ਜੋਹੈ | • ਆਲਾਵੰਤੀ (ਮੰਦਰ ਵਾਲਿਆਂ) ਨੂੰ ਇਹ ਭ੍ਰਮੁ (ਇਹ ਭਰਮ ਕਿ ਉਹ ਉਚ-ਜਾਤੀਏ ਹਨ ਅਤੇ ਮੈਂ ਸ਼ੂਦਰ ਹਾਂ) ਜੋਹੈ (ਵਿਆਪ ਰਿਹਾ ਹੈ), ਮੇਰੇ ਉੱਤੇ (ਨੀਵੀਂ ਜਾਤਿ ਦਾ ਦੋਸ਼ ਥੱਪ ਕੇ) ਸਾਰੀ ਪੰਡਾ-ਮੰਡਲੀ ਕੋਪਿਲਾ (ਕ੍ਰੋਧਵਾਨ ਹੋਈ ਪਈ ਹੈ)। |
| ੩੯੩. | ੧੩੦੯ | ੮॥੨॥ / ੭ | ਜਾਤਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥ | ਜਾਤਨ ਜਾਤਿ | • ਜਾਤੀਆਂ ਵਿੱਚੋਂ ਅਖਉਤੀ ਉਚੀ-ਨੀਵੀਂ ਜਾਤੀ ਵੇਖ ਕੇ ਭੁਲੇਖੇ ਵਿਚ ਨਾ ਪਵੋ, ਸੁਕਦੇਵ ਰਿਸ਼ੀ (ਬ੍ਰਹਿਮਣ) ਜਨਕ (ਖੱਤ੍ਰੀ) ਦੇ ਪੈਰੀਂ ਲੱਗ ਕੇ (ਨਾਮ) ਧਿਆਉਂਦਾ ਹੈ। |
| ੩੯੪. | ੧੩੧੭ | ਪਉੜੀ ੧੨ / ਸਲੋਕ ੨ | ਮਨੁ ਤਨੁ ਤਾਮਿਸਗਾਰਵਾ ਜਾਂ ਦੇਖਾ ਹਰਿ ਨੈਣੇ ॥ | ਤਾਮਿ ਸਗਾਰਵਾ | • ਮੇਰਾ ਮਨ ਅਤੇ ਤਨ ਤਦੋਂ ਹੀ ਸਗਾਰਵਾ (ਗੌਰਵ-ਸ਼ੀਲ) ਹੋ ਜਾਂਦਾ ਹੈ, ਜਦੋਂ ਮੈਂ ਹਰਿ-ਪ੍ਰਭੂ ਨੂੰ ਅੱਖੀਂ ਵੇਖ ਲਵਾਂ। |
| ੩੯੫. | ੧੩੨੦ | ੪॥੫॥ / ੨ | ਜਾਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈਕਾਨੈ ॥ | ਪੈਕਾਨੈ | • ਮੇਰਾ ਮਾਲਿਕ ਪ੍ਰਭੂ ਜਿਸ ਮਨੁੱਖ ਨੂੰ (ਆਪਣੀ ਸ਼ਰਨੀ) ਰੱਖ ਲਵੇ, ਉਸ ਨੂੰ ਪੈਕਾਨੈ (ਰਤਨ-ਸਮਾਨ, ਅਮੋਲਕ) ਸੁਮਤਿ ਦੇਂਦਾ ਹੈ। |
| ੩੯੬. | ੧੩੨੧ | ੨॥੨॥ / ਰਹਾਉ | ਸਰਬਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥ | ਸਰਬ-ਧਾਰ (ਸਮਾਸ) | • ਹੇ ਸਰਬ-ਧਾਰ (ਸਭਨਾਂ ਨੂੰ ਇਸਥਿਤ ਕਰਨ ਵਾਲੇ), ਸਭਨਾਂ ਦੇ ਮਾਲਕ ਅਤੇ ਸਾਰੇ ਸੁੱਖਾਂ ਦੇ ਦੇਣ ਵਾਲੇ ਪ੍ਰਭੂ ! (ਜਾਚਿਕ ਤੈਥੋਂ ਨਾਮ ਦੀ ਜਾਚਨਾ ਕਰਦਾ ਹੈ)। |

| ੧ | ੨ | ੩ | ੪ | ੫ | ੬ |
|---|---|---|---|---|---|
| ੩੯੭. | ੧੩੨੪ | ੮॥੨॥ / ੫ | ਪਰਸਨਿਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥ | ਪਰਸਨਿ ਪਰਸੁ | • ਸਾਧੂ-ਸਤਿਗੁਰੂ ਪਰਸਨਿ ਪਰਸੁ (ਪਰਸਨੀਯ, ਭਾਵ, ਪਰਸਨ-ਜੋਗ ਪਾਰਸ ਹੈ), ਇਸ ਪਾਰਸ-ਛੁਹ ਨਾਲ ਜੋ ਜੀਵ ਸਾਧੂ-ਸਰੂਪ ਹੀ ਹੋ ਗਏ, ਜਨੁ (ਜਾਣੋ) ਉਹਨਾਂ ਨੂੰ ਸਾਧੂ ਸਤਿਗੁਰੂ ਹਰਿ-ਭਗਵਾਨ ਹੀ ਦਿਸ ਆਉਂਦਾ ਹੈ। |
| ੩੯੮. | ੧੩੨੯ | ੪॥੮॥ / ੪ | ਜਿਸਕੀਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥ | ਜਿਸ ਕੀ ਆਸਾ | • ਜਿਸ (ਵਾਹਿਗੁਰੂ) ਦੀ (ਜੀਵ ਨੂੰ ਮਾਇਕੀ) ਆਸਾ ਲਾਈ ਹੋਈ ਹੈ, ਓਸੇ ਨੂੰ ਸੌਂਪ ਕੇ, ਇਹ ਜੀਵ ਵਾਸ਼ਨਾ-ਰਹਿਤ ਹੋਇਆ ਰਹਿੰਦਾ ਹੈ। |
| ੩੯੯. | ੧੩੨੯ | ੪॥੯॥ / ੨ | ਜਿਨੀ ਜਾਣੁਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥ | ਜਾਣੁ ਸੁਜਾਣਿਆ | • ਜਿਨ੍ਹਾਂ ਮਨੁੱਖਾਂ ਨੇ ਜਾਣੁ (ਜਾਣਨ ਜੋਗ ਵਾਹਿਗੁਰੂ ਨੂੰ) ਅੰਤਰ-ਆਤਮੇ ਜਾਣ-ਪਛਾਣ ਲਿਆ, ਉਹ ਸੰਸਾਰ ਉੱਤੇ ਪੂਰੇ ਜਾਣੀਦੇ ਹਨ ਅਤੇ ਦਰਗਾਹ ਵਿਚ ਕਬੂਲ ਪੈਂਦੇ ਹਨ। |
| ੪੦੦. | ੧੩੩੧ | ੫॥੧੨॥ / ੫ | ਤੂ ਬਖਸਹਿ ਜਾਤਿਪਤਿ ਹੋਇ ॥ | ਜਾਤਿ ਪਤਿ | • ਹੇ ਵਾਹਿਗੁਰੂ ! ਜਿਸ ਮਨੁੱਖ ਨੂੰ ਤੂੰ (ਸ਼ਬਦ-ਵੀਚਾਰ) ਬਖ਼ਸ਼ਦਾ ਹੈਂ, ਉਸ ਦੀ ਹੀ ਉੱਚੀ ਜਾਤਿ ਗਿਣੀ ਜਾਂਦੀ ਹੈ, ਉਸ ਨੂੰ ਹੀ ਲੋਕ-ਪਰਲੋਕ ਵਿਚ ਇੱਜ਼ਤ-ਪਤਿ ਮਿਲਦੀ ਹੈ। |
| ੪੦੧. | ੧੩੩੧ | ੫॥੧੪॥ / ੨ | ਮਤਿ ਸਤਭਾਇ ਭਗਤਿ ਗੋਬਿੰਦਾ ॥ | ਸਤ-ਭਾਇ | • ਮੇਰੀ ਮੱਤ ਵਿਚ ਸਤ-ਭਾਇ (ਸੁੱਚੀ ਭਾਵਨੀ ਦੀ ਬਰਕਤ ਸਦਕਾ) ਗੋਬਿੰਦ ਦੀ ਭਗਤੀ ਵਸ ਗਈ ਹੈ। |
| ੪੦੨. | ੧੩੪੨ | ੮॥੧॥ / ੧ | ਲਪਟਿ ਰਹੀ ਫੁਨਿ ਬੰਧੁਨ ਪਾਇਆ ॥ | ਬੰਧੁ ਨ | • ਮਾਇਆ ਹਰੇਕ ਜੀਵ ਨੂੰ ਚਿੰਬੜੀ ਪਈ ਹੈ, ਫਿਰ, (ਅਸਚਰਜ ਇਹ ਹੈ ਕਿ) ਇਸ ਨੂੰ (ਆਪਣੇ ਬਲ-ਬੋਤੇ) ਬੰਨ੍ਹਾ ਨਹੀਂ ਪਾਇਆ ਜਾ ਸਕਦਾ। |
| ੪੦੩. | ੧੩੫੦ | ੩॥੫॥ / ੧ | ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥ | ਦੇਵਾਕਰ [ਸੰਧੀ ਦੇਵ + ਆਕਰ] | • ਹੇ ਦੇਵਾਕਰ (ਪ੍ਰਕਾਸ਼ ਦੀ ਖਾਣ) ਦੇਵਾਨ-ਦੇਵ! ਹੇ ਅਧਪਤਿ (ਜਗਤ ਦੇ ਸੁਆਮੀ !) ਤੇਰੀ ਸੁੰਨ (ਅਫੁਰ ਕਰਨ ਵਾਲੀ) ਸੰਧਿਆ (ਆਰਤੀ) ਤੈਂ ਆਦਿ ਪੁਰਖ ਵਿਚ ਸਮਾਈ ਕਰਾਉਣ ਵਾਲੀ ਹੈ। |

| | | | | | |
|---|---|---|---|---|---|
| ੪੦੪. | ੧੩੫੪ | ੬੭॥੪॥ ੯ | ਘਟੰਤ ਬਸੁਧਾ ਗਿਰਿ ਤਰ <u>ਸਿਖੰਡੰ</u> ॥ | ਸਿਖੰਡੰ | • ਬਸੁਧਾ (ਪ੍ਰਿਥਵੀ), ਸਿਖੰਡੰ (ਉਚੀ ਚੋਟੀ ਵਾਲੇ) ਗਿਰਿ (ਪਹਾੜ) ਅਤੇ ਤਰ (ਰੁਖ) ਨਿਰੰਤਰ ਘਟਦੇ ਹਨ। |
| ੪੦੫. | ੧੩੫੫ | ੬੭॥੪॥ ੧੧ | ਹੇ ਅਚੁਤ ਸਰਣਿ ਸੰਤ, ਨਾਨਕ, <u>ਭੌਭਗਵਾਨਏ</u> ਨਮਹ ॥ | ਭੌ ਭਗਵਾਨਏ | • 'ਨਾਨਕ'—(ਮੁਹਰ ਛਾਪ) ਹੇ ਅਚੁਤ (ਅਬਿਨਾਸ਼ੀ), ਸੰਤਾਂ ਨੂੰ ਸ਼ਰਨ ਦੇਣ ਵਾਲੇ ਪ੍ਰਭੂ! ਤੈਨੂੰ ਭੌ ਭਗਵਾਨਏ (ਧਰਤੀ ਦੇ ਮਾਲਕ ਨੂੰ) ਨਮਹ (ਨਮਸਕਾਰ)! |
| ੪੦੬. | ੧੩੫੫ | ੬੭॥੪॥ ੧੨ | ਊਚੰ ਤ ਨੀਚੰ ਨਾਨ੍ਹਾ <u>ਸੁਮੂਚੰ</u> ॥ | ਸੁ ਮੂਚੰ | • (ਸੰਸਾਰ ਵਿਚ) ਜਿਥੇ ਉਚਾ-ਪਣ ਹੈ, ਓਥੇ ਨਾਲ ਨਾਲ ਨੀਵਾਂ-ਪਣ ਵੀ ਮੌਜੂਦ ਹੈ। ਜਿਥੇ ਨਾਨ੍ਹਾ (ਨਿਕਾ-ਪਣ) ਹੈ, ਓਥੇ ਮੂਚੰ (ਵਡੱਪਣ) ਵੀ ਹੈ। |
| ੪੦੭. | ੧੩੫੫ | ੬੭॥੪॥ ੨੦ | ਨਾਨਕ ਗੁਰ ਸੇਵਾ <u>ਕਿੰਨਲਭ੍ਤੇ</u> ॥ | ਕਿੰ ਨ ਲਭ੍ਤੇ | • ਨਾਨਕ! (ਐਸੇ ਸਰਬ-ਸ਼ਕਤੀਮਾਨ ਅਤੇ ਸਰਬ-ਸੁਖਦਾਇਕ ਦਾਤਾਰ ਪਾਰਬ੍ਰਹਮ ਨੂੰ) ਗੁਰੂ ਦੀ ਸੇਵਾ ਦੁਆਰਾ ਤੂੰ ਕਿੰ (ਕਿਉਂ) ਨਹੀਂ ਲਭਦਾ ? |
| ੪੦੮. | ੧੩੫੬ | ੬੭॥੪॥ ੨੩ | ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ ਰਚਨਾ <u>ਨਿਰਮੋਹਤੇ</u> ॥ | ਨਿਰਮੋਹ ਤੇ | • 'ਨਾਨਕ'! ਇਸ ਨਾਸ਼ਮਾਨ ਰਚਨਾ ਦੇ ਮੋਹ ਤੋਂ ਕੇਵਲ ਤੇ (ਉਹ ਜੀਵ ਹੀ) ਨਿਰਮੋਹ, ਭਾਵ, ਨਿਰਲੇਪ ਰਹਿੰਦੇ ਹਨ, ਜਿਹੜੇ (ਵਾਹਿਗੁਰੂ ਦੀਆਂ ਬਖ਼ਸ਼ਸ਼ਾਂ ਨੂੰ ਸੁਖ ਅਨੰਦ ਨਾਲ ਮਾਣਦੇ ਹੋਏ) ਨਿਰੰਤਰ ਨਾਮ ਸਿਮਰਦੇ ਰਹਿੰਦੇ ਹਨ। |
| ੪੦੯. | ੧੩੫੬ | ੬੭॥੪॥ ੨੪ | ਦਾਨੰ ਪਰਾ ਪੂਰਬੇਣ ਭੁੰਚੰਤੇ <u>ਮਹੀਪਤੇ</u> ॥ | ਮਹੀ-ਪਤੇ | • (ਜੀਵ) ਪੂਰਬਲੇ ਜਨਮਾਂ ਵਿਚ ਕੀਤੇ ਪੁੰਨ-ਕਰਮਾਂ ਦਾ ਦਾਨ ਵਜੋਂ ਮਿਲਿਆ ਫਲ ਮਹੀ-ਪਤੇ (ਧਰਤੀ ਦੇ ਰਾਜੇ ਬਣ ਕੇ) ਭੋਗਦੇ ਹਨ। |
| ੪੧੦. | ੧੩੫੬ | ੬੭॥੪॥ ੩੨ | ਜੀਹ <u>ਭਣਿਜੋ</u> ਉਤਮ ਸਲੋਕ ਉਧਰਣੰ ਨੈਨ ਨੰਦਨੀ ॥ | ਭਣਿਜੋ (ਉਚਾਰਣ ਬਲ, ਸਹਿਤ 'ਭਣਿੱਜੋ' ਵਾਂਗ) | • (ਜੋ ਜੀਵ) ਰਸਨਾ ਦੁਆਰਾ ਸਿਫ਼ਤਿ-ਸਾਲਾਹ ਦੀ ਉਤਮ ਬਾਣੀ ਉਚਾਰਣ ਕਰਨ ਵਾਲਾ ਹੈ, ਉਸ ਦਾ ਮੋਹਣੀ-ਮਾਇਆ (ਦੇ ਜਾਲ) ਤੋਂ ਬਚਾਅ ਹੋ ਜਾਂਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੪੧੧. | ੧੩੫੭ | ੬੭॥੪॥<br>੩੭ | **ਦੁਖੰ ਭਯੰਤਿ ਸੁਖੰ੍**<br>**ਭੈਭੀਤੰਤਨਿਰਭਯਹ ॥** | ਭੈ-ਭੀਤੰ<br>ਤ ਨਿਰਭਯਹ | • ਦੁਖ (ਵਟੀਜ ਕੇ) ਸੁਖ ਹੋ ਜਾਂਦੇ ਹਨ, ਭੈ-ਭੀਤ ਹੋਏ ਹੋਏ ਪੁਰਸ਼ ਬੇ-ਖ਼ੌਫ਼ ਹੋ ਜਾਂਦੇ ਹਨ। |
| ੪੧੨. | ੧੩੫੮ | ੬੭॥੪॥<br>੪੪ | **ਦੁਰਬਚਨ ਭੇਦ ਭਰਮੰ**<br>**ਸਾਕਤ ਪਿਸਨੰਤ ਸੁਰਜਨਹ ॥** | ਪਿਸਨੰ ਤ | • ਦੁਰ-ਬਚਨ (ਮੰਦੇ ਬੋਲਾਂ ਦੁਆਰਾ) ਭੇਦ ਭਰਮੰ (ਦਿਲਾਂ ਵਿਚ ਪਾੜੇ ਅਤੇ ਭਰਮ ਪੈਦਾ ਕਰਨ ਵਾਲੇ) ਸਾਕਤ ਅਤੇ ਪਿਸਨੰ (ਚੁਗ਼ਲ) ਸੁਰਜਨਹ (ਮਹਾਂ-ਪੁਰਸ਼) ਹੋ ਨਿਬੜਦੇ ਹਨ। |
| ੪੧੩. | ੧੩੫੮ | ੬੭॥੪॥<br>੪੪ | **ਅਸਥਿਤੰ ਸੋਗ ਹਰਖੰ**<br>**ਭੈਖੀਣੰਤ ਨਿਰਭਵਹ ॥** | ਭੈ ਖੀਣੰ<br>ਤ | • ਜੀਵਨ ਵਿਚ ਅਸਥਿਤੰ (ਘਰ ਕਰੀ ਬੈਠਾ) ਸੋਗ, ਖ਼ੁਸ਼ੀ ਵਿਚ ਬਦਲ ਜਾਂਦਾ ਹੈ, ਭੈਖੀਣੰ (ਡਰ ਕਾਰਨ ਭੁੱਗੇ ਹੋ ਚੁੱਕੇ ਵਿਅਕਤੀ) ਨਿਡਰ ਹੋ ਜਾਂਦੇ ਹਨ। |
| ੪੧੪. | ੧੩੫੯ | ੬੭॥੪॥<br>੬੨ | **ਸਤ ਹਤੰ ਪਰਮ ਬਾਦੰ**<br>**ਅਵਰਤਏਥਹੁ ਸੁਧ ਅਛਰਣਹ ॥**<br>**ਗੋਬਿੰਦ ਦਾਮੋਦਰ ਮਾਧਵੇ ॥** | ਅਵਰਤਏਥਹ | • (ਹੇ ਜੀਭ !) ਪਰਮ ਬਾਦੰ (ਤੂੰ ਵਡੇ ਵਡੇ ਝਗੜੇ ਖੜੇ ਕਰਦੀ ਹੈਂ), ਪਰ ਸਤ ਹਤੰ (ਸਦਾ-ਥਿਰ ਹਰਿ-ਨਾਮ ਸਿਮਰਨ ਵੇਲੇ ਤੈਨੂੰ ਮਰੀ (ਮੌਤ) ਪੈ ਜਾਂਦੀ ਹੈ। (ਹਿਰਦਾ ਸੁਧ ਕਰਨ ਵਾਲੇ) ਅੰਮ੍ਰਿਤ ਸ਼ਬਦ 'ਦਾਮੋਦਰ' 'ਮਾਧੋ' ਅਵਰਤਏਥਹ (ਮੁੜ ਮੁੜ ਉਚਾਰਨ ਕਰ)। |
| ੪੧੫. | ੧੩੫੯ | ੬੭॥੪॥<br>੬੩ | **ਗਰਬੰਤਿ ਨਾਰੀ ਮਦੋਨਮਤੰ ॥**<br>**ਬਲਵੰਤ ਬਲਾਤ ਕਾਰਣਹ ॥** | ਮਦੋਨ-ਮਤੰ | • ਮਦੋਨ-ਮਤੰ (ਕਾਮ-ਵਾਸ਼ਨਾ ਵਿਚ ਮਤਾ ਹੋਇਆ) ਬਲਾਤਕਾਰੀ ਮਨੁੱਖ ਆਪਣੇ ਬਲਵਾਨ ਹੋਣ ਦਾ ਹੰਕਾਰ ਕਰਦਾ ਹੈ ਅਤੇ ਪਰ-ਨਾਰੀ ਨਾਲ ਜ਼ੋਰੀ-ਜਬਰੀ ਬਲਾਤਕਾਰ ਕਰਦਾ ਹੈ। |
| ੪੧੬. | ੧੩੬੦ | ੬੭॥੪॥<br>੬੪ | **ਤ੍ਰਿਣੰਤ ਮੇਰੰ ਸਹਕੰਤ ਹਰੀਅੰ ॥** | ਤ੍ਰਿਣੰ ਤ<br>ਸਹਕੰ ਤ | • (ਜਦੋਂ ਹਰੀ ਰੂਪ ਗੁਰੂ ਜੀ ਦਇਆਲੂ ਹੋ ਜਾਂਦੇ ਹਨ ਤਾਂ) ਤ੍ਰਿਣੰ (ਤੁਛ ਤੀਲਾ) ਮੇਰੰ (ਪਹਾੜ) ਹੋ ਨਿਬੜਦਾ ਹੈ, ਸਹਕੰ (ਸੁੱਕਾ ਮਨ) ਹਰਿਆ ਹੋ ਜਾਂਦਾ ਹੈ। |

| | | | | | |
|---|---|---|---|---|---|
| ੪੧੭. | ੧੩੬੦ | ੬੭॥੪॥ / ੬੪ | ਬੂਡੰਤ ਤਰੀਅੰ, ਊਣੰਤ ਭਰੀਅੰ ॥ | ਬੂਡੰ ਤ<br>ਊਣੰ ਤ | • ਡੁੱਬਦਾ ਹੋਇਆ ਮਨੁੱਖ ਤਰ ਪੈਂਦਾ ਹੈ, (ਗੁਣਾਂ ਤੋਂ) ਸੱਖਣਾ ਮਨੁੱਖ (ਗੁਣਾਂ ਨਾਲ) ਭਰਪੂਰ ਹੋ ਜਾਂਦਾ ਹੈ। |
| ੪੧੮. | ੧੩੬੦ | ੬੭॥੪॥ / ੬੫ | ਆਤਮ ਰਤੰ ਸੰਸਾਰ,<br>ਗਹੰਤੇ ਨਰ ਨਾਨਕ ਨਿਹਫਲਹ ॥ | ਗਹੰਤੇ | • ਹੇ ਨਾਨਕ ! ਜਿਹੜੇ ਮਨੁੱਖ ਮਨ ਕਰਕੇ ਸੰਸਾਰ (ਦੇ ਵਿਸ਼ੇ-ਭੋਗਾਂ) ਵਿਚ ਆਤਮ-ਰਤੰ (ਮਨ ਕਰਕੇ ਗ਼ਲਤਾਨ) ਰਹਿੰਦੇ ਹਨ, ਉਹ (ਹੋਰਨਾਂ ਦੇ ਉੱਧਾਰ ਦੀ ਤਾਂ ਗੱਲ ਕਾਹਦੀ, ਆਪ ਵੀ ਸੰਸਾਰ ਤੋਂ) ਨਿਸਫਲ ਗਹੰਤੇ (ਜਾਂਦੇ ਹਨ)। |
| ੪੧੯. | ੧੩੬੦ | ੬੭॥੪॥ / ੬੬ | ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ, ਕਰਮ ਕਰਤ ਸਿ*ਸੂਕਰਹ ॥<br>(*ਕਈ ਸਰੂਪਾਂ ਵਿਚ 'ਸ' ਮੁਕਤਾ ਹੈ) | ਸਿ ਸੂਕਰਹ | • ਉਹਨਾਂ ਦੇ ਮਨ ਵਿਚਲੀ, ਚੰਚਲ ਮਾਇਆ ਲਉ-ਲਈ (ਲੈਣ ਹੀ ਲੈਣ) ਦੀ ਤ੍ਰਿਸ਼ਨਾ ਕਦੇ ਬੁਝਦੀ ਨਹੀਂ, ਤ੍ਰਿਸ਼ਨਾ ਦੇ ਮੁਠੇ ਹੋਏ ਸਦਾ ਸੂਰਾਂ ਵਰਗੇ (ਮਲੀਨ) ਕਰਮ ਕਰਦੇ ਰਹਿੰਦੇ ਹਨ। |
| ੪੨੦. | ੧੩੬੦ | ੨੪ / ੨ | ਪਰਮਾਣੋ ਪਰਜੰਤ ਆਕਾਸਹ<br>ਦੀਪ ਲੋਅ ਸਿਖੰਡਣਹ ॥ | ਸਿ ਖੰਡਣਹ | • ਜੇ ਕੋਈ ਪ੍ਰਾਣੀ (ਕਿਸੇ ਸਿੱਧੀ ਦੇ ਬਲ-ਬੋਤੇ) ਪਰਮਾਣੂ ਜਿੰਨਾ ਸੂਖਮ ਹੋ ਕੇ ਆਕਾਸ਼ਾਂ ਵਿਚ ਉਡਦਾ ਫਿਰੇ, ਸਾਰੇ ਦੀਪ (ਟਾਪੂ) ਲੋਅ (ਲੋਕ) ਅਤੇ ਖੰਡ (ਬਹਿਮੰਡ ਦੇ ਹਿੱਸੇ) ਅੱਖ ਦੇ ਪਲਕਾਰੇ ਵਿਚ ਫਿਰ ਆਵੇ। |
| ੪੨੧. | ੧੩੬੦ | ੨੪ / ੫ | ਨਿਕਟਿ ਬਸੰਤੋ ਬਾਂਸੋ<br>ਨਾਨਕ ਅਹੰ ਬੁਧਿ ਨਬੋਹਤੇ ॥ | ਨ ਬੋਹਤੇ | • ਨਾਨਕ ! ਬਾਂਸ ਵੀ (ਭਾਵੇਂ ਚੰਦਨ ਦੇ) ਨੇੜੇ ਹੀ ਵਸਦਾ ਹੈ, ਪਰ (ਉੱਚੇ ਹੋਣ ਦੀ) ਹੰਗਤਾ ਕਾਰਨ ਨ ਬੋਹਤੇ (ਸੁਗੰਧਤ ਨਹੀਂ ਹੁੰਦਾ)। |
| ੪੨੨. | ੧੩੬੧ | ੨੩ / ੨ | ਸੰਤ ਸਭਾ ਮਹਿ ਬੈਸਿਕਿ ਕੀਰਤਿ ਮੈ ਕਹਾਂ ॥ | ਬੈਸਿ ਕਿ | • ਹੇ ਸਖੀ ! (ਮੇਰੀ ਇਹ ਰੀਝ ਹੈ) ਕਿ ਸੰਤਾਂ ਦੀ ਸਭਾ ਵਿਚ ਬੈਸਿ (ਬੈਠ ਕੇ) ਮੈਂ (ਪ੍ਰਭੂ-ਪ੍ਰੀਤਮ ਦੀ) ਸਿਫ਼ਤਿ-ਸਾਲਾਹ ਕਰਾਂ। |
| ੪੨੩. | ੧੩੬੨ | ੨੩ / ੫ | ਆਸਾਇਤੀਆਸਕਿ ਆਸ<br>ਪੁਰਾਈਐ ॥ | ਆਸਾ ਇਤੀ ਆਸ<br>ਕਿ | • ਹੇ ਪ੍ਰਭੂ-ਕੰਤ ! ਮੈਂ ਆਸਾਵੰਤੀ ਦੀ ਆਸ ਏਨੀ ਪ੍ਰਬਲ ਹੋ ਗਈ ਹੈ (ਕਿ ਵਿਛੋੜਾ ਅਸਹਿ ਹੋ ਗਿਆ ਹੈ) ਹੁਣ ਇਹ ਆਸ ਪੂਰੀ ਕੀਜੀਏ ਜੀ ! |

| ੧ | ੨ | ੩ | ੪ | ੫ | ੬ |
|---|---|---|---|---|---|
| ੪੨੪. | ੧੩੬੨ | ੨੩/੮ | ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ ॥ | ਤਾ ਲਾਜੀਅਹਿ | • ਜੋ (ਕਾਮੀ ਪੁਰਸ਼) ਪਰਾਈ ਇਸਤਰੀ ਨੂੰ ਭੋਗਣ ਜਾਂਦੇ ਹਨ, ਉਹ (ਸੱਚੀ ਦਰਗਾਹ ਵਿਚ) ਲਾਜੀਅਹਿ (ਸ਼ਰਮਸਾਰ) ਕੀਤੇ ਜਾਂਦੇ ਹਨ। |
| ੪੨੫. | ੧੩੬੨ | ੨੩/੧੧ | ਚਾਤ੍ਰਿਕ ਚਿਤ ਸੁਚਿਤ ਸੁਸਾਜਨੁ ਚਾਹੀਐ ॥ | ਸੁ ਸਾਜਨੁ | • ਚਾਤ੍ਰਿਕ ਵਾਂਗ ਸੁਚੇਤ-ਚਿਤ ਹੋ ਕੇ ਵਾਹਿਗੁਰੂ-ਸੱਜਣ ਨੂੰ ਲੋਚਣਾ ਚਾਹੀਦਾ ਹੈ। |
| ੪੨੬. | ੧੩੬੩ | ੧੧/੧ | ਸੰਮਨ ਜਉ ਇਸ ਪ੍ਰੇਮ ਕੀ ਦਮਕ੍ਰਿਹੁ ਹੋਤੀ ਸਾਟ ॥ | ਦਮ ਕ੍ਰਿਹੁ | • ਹੇ ਸੰਮਨ! ਜੇ ਇਸ ਪ੍ਰੇਮ ਦੀ ਦਮ (ਦਮੜਿਆਂ, ਭਾਵ, ਧਨ-ਦੌਲਤ) ਕਿਹੁ (ਤੋਂ, ਭਾਵ, ਨਾਲ) ਵੱਟੋ-ਸੱਟਾ (ਵਟਾਂਦਰਾ) ਹੋ ਸਕਦਾ ਹੁੰਦਾ। |
| ੪੨੭. | ੧੩੬੪ | ੧੧/੬ | ਮੂਸਨ ਮਰਮੁ ਨ ਜਾਨਈ ਮਰਤਹਿਰਤ ਸੰਸਾਰ ॥ | ਮਰਤ ਹਿਰਤ | • ਹੇ ਮੂਸਨ! (ਮਾਇਆ-ਗ੍ਰਸਿਆ) ਸੰਸਾਰ (ਪ੍ਰੇਮ ਦਾ) ਭੇਤ ਨਹੀਂ ਜਾਣਦਾ, ਜਿਸ ਕਾਰਨ ਹਿਰਤ (ਆਤਮ-ਜੀਵਨ ਦੀ ਰਾਸ-ਪੂੰਜੀ ਦੇ ਪੱਖੋਂ ਵਿਕਾਰਾਂ ਵੱਲੋਂ ਲੁਟੀਂਦਾ ਹੋਇਆ) ਮਰਤ (ਮਰਦਾ-ਖਪਦਾ) ਜਾ ਰਿਹਾ ਹੈ। |
| ੪੨੮. | ੧੩੬੭ | ੨੪੩/੪੮ | ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟਮਫੂਟ ॥ | ਫੂਟਮ ਫੂਟ | • 'ਕਬੀਰ'! ਖਿੰਥਾ (ਗੋਦੜੀ) ਸੜ ਕੇ ਕੋਲਾ ਹੋ ਗਈ, ਖਪਰ ਟੋਟੇ ਟੋਟੇ ਹੋ ਗਿਆ। |
| ੪੨੯. | ੧੩੭੦ | ੧੧੭ | ਜੈਹਹਿਆਟਾਲੋਨ ਜਿਉ ਸੋਨ ਸਮਾਨਿ ਸਰੀਰੁ ॥ | ਜੈ ਹਹਿ, ਆਟਾ ਲੋਨ | • ਸੋਨੇ ਵਰਗਾ ਮਨੁੱਖੀ-ਸਰੀਰ ਮਿਲਿਆ ਹੋਣ ਦੇ ਬਾਵਜੂਦ ਤੂੰ (ਇਸ ਅਮੋਲਕ ਦਾਤਿ ਨੂੰ) ਲੂਣ ਅਤੇ ਆਟੇ ਵਾਂਗ ਸਸਤੇ-ਭਾ, ਭਾਵ, ਭੰਗ ਦੇ ਭਾੜੇ ਗਵਾ ਜੈ ਹਹਿ (ਜਾਏਂਗਾ)। |
| ੪੩੦. | ੧੩੭੧ | ੧੩੮ | ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥ | ਸੁਇਤਾਲ [ਸੁ + ਇਤ + ਤਾਲ ਸੰਧੀ] | • 'ਕਬੀਰ' (ਪ੍ਰਭੂ-ਸਿਮਰਨ) ਭਲਕੇ ਕਰਦਾ ਹੁਣੇ ਕਰ ਲੈ, ਹੁਣ ਕਰਦਾ ਏਸੇ ਖਿਨ ਕਰ ਲੈ। |

| | | | | | |
|---|---|---|---|---|---|
| ੪੩੧. | ੧੩੭੫ | ੨੦੨ | ਕਬੀਰ ਧਰਤੀ ਅਰੁ ਆਕਾਸ ਮਹਿ ਦੁਇ, ਤੂੰ ਬਰੀਅਬਧ ॥ | ਬਰੀ ਅਬਧ* *(ਅਬਧ—ਉਚਾਰਣ ਅ-ਬਧ) | • 'ਕਬੀਰ'—(ਮੁਹਰ ਛਾਪ)—ਹੇ ਦ੍ਵੈਤ ! ਧਰਤੀ ਅਤੇ ਆਕਾਸ਼ ਦੇ ਵਿਚਕਾਰ, ਭਾਵ, ਸਾਰੀ ਸ੍ਰਿਸ਼ਟੀ ਵਿਚ ਤੂੰ ਬਰੀ (ਬੜੀ ਸ਼ਕਤੀ-ਸ਼ਾਲੀ ਹੈਂ) ਅਬਧ (ਜੀਵ ਦੇ ਆਪਣੇ ਬਲ-ਬੋਤੇ 'ਤੇ ਨਾ ਕਟੀ ਜਾਣ ਵਾਲੀ) ਹੈਂ। |
| ੪੩੨. | ੧੩੭੭ | ੨੩੫ | ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥ | ਚਉਸਠਿ | • (ਹੇ ਪ੍ਰਭੂ-ਪ੍ਰੀਤਮ !) ਅਠੇ ਪਹਿਰ, ਅਥਵਾ, ਚੌਹਠ ਘੜੀਆਂ ਮੇਰਾ ਜੀਉ (ਹਰ ਪਾਸੇ) ਤੈਨੂੰ ਹੀ ਨਿਰਖਦਾ (ਤੱਕਦਾ) ਰਹਿੰਦਾ ਹੈ। |
| ੪੩੩. | ੧੩੭੭ | ੧੩੦/੧ | ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥ | ਪੁਰ-ਸਲਾਤ | • 'ਪੁਰ ਸਲਾਤ' ਸ਼ਬਦ ਫ਼ਾਰਸੀ ਦੇ ਸ਼ਬਦ 'ਪੁਲ-ਸਿਰਾਤ' ਦਾ ਤਦਭਵ ਰੂਪ ਹੈ, ਅਰਥ ਹੈ (ਇਸਲਾਮੀ ਮਤ ਅਨੁਸਾਰ ਅੱਗ ਦੀ ਨਦੀ ਉੱਤੇ ਬਣਿਆ ਪੁਲ ਜੋ ਵਾਲ ਤੋਂ ਵੀ ਬਾਰੀਕ ਹੈ) ਹੇ ਫ਼ਰੀਦ ! ਕੀ ਤੂੰ ਕਦੇ 'ਪੁਰਸਲਾਤ' [ਪੁਲ- ਸਿਰਾਤ] ਜੋ ਵਾਲ ਤੋਂ ਨਿੱਕੀ ਹੈ, ਕੰਨੀਂ ਨਹੀਂ ਸੁਣੀ ? |
| ੪੩੪. | ੧੩੭੯ | ੪੦ | ਸੋਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥ | ਸੋ ਹੇੜਾ | • ਉਹ (ਦੋਸ਼-ਪੂਰਤ) ਹੇੜਾ (ਸਰੀਰ) ਵੀ ਘੜੀਆਲ ਵਾਂਗ ਹੀ ਹੈ, ਉਸ ਦੀ ਜੀਵਨ-ਰਾਤਿ ਵੀ ਦੁਖੀ ਹਾਲਤ ਵਿਚ ਬਤੀਤ ਹੁੰਦੀ ਹੈ। |
| ੪੩੫. | ੧੩੮੦ | ੪੩ | ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈਸਰੁ ਲੋਹਾਰੁ ॥ ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥ | ਕੈ ਸਰੁ | • ਕੰਧਿ (ਮੋਢੇ ਉੱਤੇ) ਕੁਹਾੜਾ ਰੱਖ ਕੇ ਲੁਹਾਰ ਰੁਖ ਕੱਟ ਕੇ ਕੋਲੇ ਬਣਾਉਣ ਲਈ ਵਣ ਵਿਚ ਜਾਂਦਾ ਹੈ, ਕੈ (ਜਾਂ) ਸਿਰ ਉੱਤੇ ਘੜਾ ਚੁੱਕ ਕੇ (ਪਾਣੀ ਭਰਨ ਲਈ) ਸਰੋਵਰ ਨੂੰ ਜਾਂਦਾ ਹੈ, ਘੜੇ ਵਾਲਾ (ਸਾਂਤ ਕਰਨ ਵਾਲਾ) ਸੁਭਾਅ ਕੁਹਾੜੇ ਵਾਲੇ (ਕਟਣ ਅਤੇ ਸਾੜਨ ਵਾਲੇ) ਸੁਭਾਅ ਨੂੰ ਸੰਬੋਧਨ ਹੁੰਦਾ ਹੈ ਕਿ ਮੈਂ ਤਾਂ ਆਪਣੇ ਸਹੁ (ਸਰੋਵਰ) ਨੂੰ ਲੋੜਦਾ, ਪਰ ਤੂੰ ਅੰਗਿਆਰ (ਕਟਣਾ ਅਤੇ ਸਾੜਨਾ) ਲੋੜਦਾ ਹੈਂ। |

| ੧ | ੨ | ੩ | ੪ | ੫ | ੬ |
|---|---|---|---|---|---|
| ੪੩੬. | ੧੩੮੦ | ੫੪ | ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥ | ਮੁਈਆਸੁ | • 'ਫਰੀਦਾ'—ਮੁਹਰ-ਛਾਪ, ਜਿਸ ਜੀਵ-ਇਸਤਰੀ ਨੇ ਜੁਆਨੀ ਸਮੇਂ ਪਤੀ-ਪਰਮੇਸ਼ਰ (ਦੇ ਮਿਲਾਪ ਦੇ ਆਨੰਦ) ਨੂੰ ਨਾ ਮਾਣਿਆ ਅਤੇ ਵੱਡੀ (ਬੁਢੀ) ਹੋ ਕੇ ਮਰ ਗਈ। |
| ੪੩੭. | ੧੩੮੨ | ੮੬ | ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥ | ਸੁਚੇਤਿ | • ਉਸ ਜੀਵਨ-ਬੇੜੇ ਨੂੰ (ਮਾਇਕੀ ਵਿਕਾਰਾਂ ਦਾ) ਕਪਰੁ (ਤੂਫ਼ਾਨ) ਕੀ ਕਰ ਸਕਦਾ ਹੈ ? ਜੇਕਰ ਉਹ ਬੇੜਾ ਗੁਰੂ-ਮਲਾਹ ਦੇ ਮੁਬਾਰਿਕ ਚੇਤੇ ਵਿਚ ਰਹੇ, ਭਾਵ, ਜੋ ਮਨੁੱਖ ਗੁਰੂ-ਮਲਾਹ ਦੇ ਆਸਰੇ ਹੁੰਦੇ ਹਨ, ਉਹਨਾਂ ਦੇ ਜੀਵਨ-ਬੇੜੇ ਦਾ, ਤੂਫ਼ਾਨ ਕੁਝ ਵਿਗਾੜ ਨਹੀਂ ਸਕਦਾ। |
| ੪੩੮. | ੧੩੮੨ | ੯੩ | ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥ | ਮੈਥੈ | • ਹੇ (ਨਿਘਰੇ ਜੀਵ !) ਤੂੰ ਅਵੱਸ਼ ਮੈਥੈ (ਮੇਰੇ ਪਾਸ) ਆਉਣਾ ਹੈ, ਮਰਨ ਤੋਂ ਡਰ ਨਾ। |
| ੪੩੯. | ੧੩੮੪ | ੧੧੮ | ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥ | ਦਰਵੇਸਾਵੀ | • ਇਕਨਿ ਕਿਨੈ (ਕਿਸੇ ਵਿਰਲੇ ਬੰਦੇ ਨੇ ਹੀ) ਦਰਵੇਸਾਵੀ (ਦਰਵੇਸ਼ਾਂ ਵਾਲੀ) ਜੀਵਨ-ਚਾਲ ਚੱਲੀ ਹੈ। |
| ੪੪੦. | ੧੩੮੭ | ੨॥੧੧॥੨੦॥<br>੩ | ਬਰਧਮਾਨ ਹੋਵਤ ਦਿਨਪ੍ਰਤਿਨਿਤ ਆਵਤ ਨਿਕਟਿ ਬਿਖੰਮ ਜਰੀ ॥ | ਦਿਨ-ਪ੍ਰਤਿ ਨਿਤ | • (ਤੂੰ ਸਮਝਦਾ ਹੈਂ ਕਿ) ਦਿਨ-ਬ-ਦਿਨ ਤੇਰੀ ਉਮਰ ਬਰਧਮਾਨ ਹੋਵਤ (ਵਾਧੇ ਵਿਚ ਜਾ ਰਹੀ ਹੈ) (ਅਸਲੀਅਤ ਇਹ ਹੈ ਕਿ ਸਮੇਂ ਦੀ ਚਾਲ ਨਾਲ) ਅਤਿ ਕਠਿਨਾਈ ਵਾਲੀ ਬਿਰਧ ਅਵਸਥਾ ਨੇੜੇ ਆ ਰਹੀ ਹੈ। |
| ੪੪੧. | ੧੩੮੮ | ੨॥੧੧॥੨੦॥<br>੫ | ਦੇਹਨਗੇਹਨਨੇਹਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥ | ਦੇਹ ਨ ਗੇਹ, ਨ ਨੇਹ, ਨ ਨੀਤਾ | • ਨਾ ਦੇਹੀ, ਨਾ ਘਰ-ਮੰਦਿਰ, ਨਾ ਸਾਕ-ਸਨੇਹੀ (ਏਥੋਂ ਤਕ ਕਿ ਸੰਸਾਰ ਵਿਚ ਕੁਝ ਵੀ) ਨਿਤ ਰਹਿਣ ਵਾਲਾ ਨਹੀਂ, ਇਸ ਲਈ, ਮਾਇਆ ਦੇ ਨਸ਼ੇ ਵਿਚ ਮਸਤ ਹੋਏ ਹੋਏ ਜੀਵ ! ਕਦ ਤਾਈਂ ਇਹਨਾਂ ਦਾ ਹੰਕਾਰ ਕਰੀ ਜਾਓਗੇ। |

| | | | | | |
|---|---|---|---|---|---|
| ੪੪੨. | ੧੩੮੮ | ੨॥੧੧॥੨੦॥/੫ | ਰਥਨਅਸੂਨਗਜਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥ | ਰਥ ਨ ਅਸੂ, ਨ ਗਜ ਸਿੰਘਾਸਨ | • ਨਾ ਰਥ, ਨਾ ਘੋੜੇ, ਨਾ ਹਾਥੀ, ਨਾ ਰਾਜ-ਸਿੰਘਾਸਨ, (ਏਥੋਂ ਤਕ ਕਿ ਸੰਸਾਰ ਦਾ ਕੁਝ ਵੀ ਨਿਤ ਰਹਿਣ ਵਾਲਾ ਨਹੀਂ, ਮੌਤ ਦਾ ਸੱਦਾ ਆਉਣ 'ਤੇ) ਇਹਨਾਂ ਸਭਨਾਂ ਨੂੰ ਛੱਡ ਕੇ ਪਲੋ-ਪਲੀ ਵਿਚ ਨੰਗੇ ਹੀ (ਸੰਸਾਰ ਤੋਂ) ਕੂਚ ਕਰ ਜਾਓਗੇ। |
| ੪੪੩. | ੧੩੮੮ | ੨॥੧੧॥੨੦॥/੫ | ਛਤ੍ਰਨਪਤ੍ਰਨਚਉਰਨਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥ | ਛਤ੍ਰ ਨ ਪਤ੍ਰ, ਨ ਚਉਰ, ਨ ਚਾਵਰ | • ਨਾ ਸ਼ਾਹੀ ਛਤ੍ਰ, ਨਾ ਸ਼ਾਹੀ ਫ਼ੁਰਮਾਨ, ਨਾ ਚਉਰ ਅਤੇ ਨਾ ਚਉਰ-ਬਰਦਾਰ (ਏਥੋਂ ਤਕ ਕਿ ਸੰਸਾਰ ਵਿਚ ਕੁਝ ਵੀ ਨਿਤ ਰਹਿਣ ਵਾਲਾ ਨਹੀਂ) ਉਮਰ, ਨਦੀ ਦੇ ਪ੍ਰਵਾਹ ਵਾਂਗ ਵਹਿੰਦੀ ਜਾ ਰਹੀ ਹੈ, ਤੁਸੀਂ (ਇਹ ਗੱਲ) ਕਦੀ ਹਿਰਦੇ ਵਿਚ ਵਿਚਾਰਦੇ ਹੀ ਨਹੀਂ। |
| ੪੪੪. | ੧੩੮੮ | ੨॥੧੧॥੨੦॥/੫ | ਸੂਰਨਬੀਰਨਮੀਰਨਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥ | ਸੂਰ ਨ ਬੀਰ, ਨ ਮੀਰ, ਨ ਖਾਨਮ | • ਨਾ ਬਲੀ ਸੂਰਮੇ, ਨਾ ਬਲਕਾਰੀ ਯੋਧੇ, ਨਾ ਬਾਦਸ਼ਾਹ, ਨਾ ਸਿਰਕੱਢ ਸਰਦਾਰ (ਏਥੋਂ ਤਕ ਕਿ ਸੰਸਾਰ ਉੱਤੇ ਕੋਈ ਵੀ ਨਿਤ ਰਹਿਣ ਵਾਲਾ ਨਹੀਂ), ਨਿਤ ਅੱਖੀਂ ਵੇਖਦੇ ਹੋ ਕਿ ਕੋਈ ਵੀ ਕਿਸੇ ਦੇ ਨਾਲ ਨਹੀਂ ਨਿਭਦਾ। |
| ੪੪੫. | ੧੩੮੮ | ੨॥੧੧॥੨੦॥/੫ | ਕੋਟਨਓਟਨਕੋਸਨਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ ॥ | ਕੋਟ ਨ ਓਟ, ਨ ਕੋਸ, ਨ ਛੋਟਾ | • (ਕੁਝ ਵੀ ਸੰਸਾਰ ਉੱਤੇ ਨਿਤ ਰਹਿਣ ਵਾਲਾ ਨਹੀਂ) ਨਾ ਕਿਲ੍ਹੇ, ਨਾ ਓਟ, ਬਚਾਉ ਦੀ ਫ਼ਸੀਲ (ਕੰਧ), ਨਾ ਕੋਸ (ਸ਼ਾਹੀ ਖ਼ਜ਼ਾਨੇ), ਨਾ ਛੋਟਾ (ਰਾਜ-ਬਲ) (ਜਿਨ੍ਹਾਂ ਦੀ ਖ਼ਾਤਰ) ਦੋਵੇਂ ਹੱਥ ਝਾੜ ਕੇ (ਨਿਸੰਗ ਹੋ ਕੇ) ਪਾਪ ਕਮਾਈ ਜਾ ਰਹੇ ਹੋ। |
| ੪੪੬. | ੧੩੮੯ | ੨॥੧੧॥੨੦॥/੬ | ਅਉਖਧ ਮੰਤ੍ਰ ਤੰਤ੍ਰ ਪਰਦੂਖਹਰ ਸਰਬ ਰੋਗ ਖੰਡਣ ਗੁਣਕਾਰੀ ॥ | ਪਰ-ਦੂਖ-ਹਰ | • (ਇਹ ਨਾਮ-ਉਚਾਰ) ਸਾਰੇ ਰੋਗਾਂ ਨੂੰ ਨਾਸ ਕਰਨ ਵਾਲੀ ਲਾਭਦਾਇਕ ਦੁਆਈ ਹੈ, ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲੇ ਮੰਤ੍ਰਾਂ ਦਾ ਇਹ ਮਹਾਂ-ਮੰਤ੍ਰ ਹੈ ਅਤੇ ਤੰਤ੍ਰਾਂ ਦਾ ਮਹਾਂ-ਤੰਤ੍ਰ। [ਪਰਦੂਖਹਰ—ਅਨਵਯ ਦੁਖ ਪਰ ਹਰ] |

| ੧ | ੨ | ੩ | ੪ | ੫ | ੬ |
|---|---|---|---|---|---|
| ੪੪੭. | ੧੩੯੧ | ੧੦/੨ | **ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ, ਤੇ ਨਰ ਭਵ ਉਤਾਰਿ, ਕੀਏ ਨਿਰਭਾਰ ॥** | ਨਿਰਭਾਰ | • ਉਹ ਜੀਵ ਜਿਹੜੇ (ਹਜ਼ੂਰ-ਸਤਿਗੁਰੂ ਦੇ ਬਖ਼ਸ਼ੇ ਹੋਏ) ਤਤ-ਸਾਰ ਸ਼ਬਦ ਨੂੰ ਸੇਂਵਦੇ (ਸ਼ਬਦ ਦੀ ਅਭਿਆਸ-ਕਮਾਈ ਕਰਦੇ) ਹਨ, ਜੋ ਕਿ ਅਤਿ ਬਿਖੜੀ ਅਤੇ ਕਠਿਨ ਕਾਰ ਹੈ, ਉਹ ਜੀਵ (ਗੁਰੂ ਅੰਗਦ ਦੇਵ ਜੀ ਨੇ) ਭਵ-ਸਾਗਰ ਤੋਂ ਪਾਰ ਉਤਾਰ ਕੇ ਚੁਰਾਸੀ ਦੇ ਗੇੜ ਵਾਲੇ ਭਾਰ ਤੋਂ ਮੁਕਤ ਕਰ ਦਿੱਤੇ। |
| ੪੪੮. | ੧੩੯੧ | ੧੦/੪ | **ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ, ਜਾਣੀਅ ਅਕਲ ਗਤਿ ਗੁਰ ਪਰਵਾਨ ॥** | ਆਤਮਾਵੰਤ | • (ਆਪ ਸਤਿਗੁਰੂ ਜੀ ਦੇ) ਦਰਸ਼ਨ-ਦੀਦਾਰ ਪਾਪ ਹਰਨ ਵਾਲੇ ਹਰੀ ਦੇ ਦਰਸ਼ਨ ਸਮਾਨ ਹਨ। ਆਪ ਜੀ ਆਤਮ-ਸੋਝੀ ਵਾਲੇ ਗਿਆਨੀ ਹੋ। ਆਪ ਜੀ ਨੇ (ਪ੍ਰਭੂ ਦਰ 'ਤੇ) ਪ੍ਰਵਾਨ ਹੋਏ ਹੋਏ ਗੁਰੂ (ਨਾਨਕ ਦੇਵ ਜੀ) ਦੀ (ਬਖ਼ਸ਼ੀ ਹੋਈ) ਅਕਲ-ਗਤਿ (ਅਖੰਡ-ਕਲਾ ਵਾਲੇ ਵਾਹਿਗੁਰੂ ਦੀ ਪ੍ਰਾਪਤੀ ਦੀ ਜੁਗਤੀ) ਜਾਣ ਲਈ ਹੈ। |
| ੪੪੯. | ੧੩੯੪ | ੪॥੧੩॥/੪ | **ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁਮਤਿ ਜਲ੍ਹ ਜਾਣੀ ਜੁਗਤਿ ॥** | ਸੁਮਤਿ | • ਜਲ੍ਹ (ਜਾਲਪ ਭੱਟ, ਮੁਹਰ-ਛਾਪ)—ਜਿਸ ਮਨੁੱਖ ਨੇ ਗੁਰਮਤਿ ਦੀ ਸੁਮਤਿ (ਸ੍ਰੇਸ਼ਟ ਮਤਿ) ਸਦਕਾ (ਨਾਮ ਜਪਣ ਦੀ) ਜੀਵਨ-ਜੁਗਤਿ ਜਾਣ ਲਈ, ਤੈ (ਤਿਸ ਨੇ) ਲੋਭ, ਕ੍ਰੋਧ ਅਤੇ ਤ੍ਰਿਸ਼ਨਾ ਤਿਆਗ ਛੱਡੀ। [ਨੋਟ: 'ਤੈ' ਦਾ ਉਚਾਰਣ ਨਾਸਿਕਤਾ ਬਿਨਾਂ।] |
| ੪੫੦. | ੧੩੯੫ | ੫॥੧੪॥/੫ | **ਇਕੁ ਬਿੰਨਿ, ਦੁਗਣ ਜੁ ਤਉ ਰਹੈ ਜਾਸੁਮੰਤ੍ਰਿਮਾਨਵਹਿਲਹਿ ॥** | ਜਾ ਸੁਮੰਤ੍ਰਿ ਮਾਨਵ ਹਿਲਹਿ | • ਦੁ-ਗਣ (ਦ੍ਵੈਤਾ-ਭਾਵ, ਅਥਵਾ, ਦੂਜਾ ਭਾਉ) ਜੋ ਹੈ, ਉਹ ਤਾਂ ਦੂਰ ਹੁੰਦਾ ਹੈ, ਜਦੋਂ ਮਾਨਵ (ਜੀਵ) ਸੁਮੰਤ੍ਰਿ (ਸਰਬ-ਸ੍ਰੇਸ਼ਟ ਗੁਰ-ਮੰਤ੍ਰ ਦੁਆਰਾ) ਇਕ (ਪਾਰਬ੍ਰਹਮ) ਨੂੰ ਬਿੰਨਿ (ਬੀਨ, ਅਥਵਾ, ਪਛਾਣ ਕੇ) ਉਸ ਨਾਲ ਹਿਲਹਿ (ਹੇਲ-ਮੇਲ ਕਰਦੇ ਅਥਵਾ ਪਰਚੇ ਰਹਿੰਦੇ ਹਨ)। |

| | | | | | |
|---|---|---|---|---|---|
| ੪੫੧. | ੧੪੦੦ | ੧॥੧੩॥ | ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ | ਜਉ ਤ | • ਹੇ ਪ੍ਰਾਣੀਓ ! ਜਉ (ਜੇਕਰ) ਤੁਸੀਂ ਲੋਕ ਪਲੋਕ ਦੇ ਸਾਰੇ ਸੁਖ ਚਾਹੁੰਦੇ ਹੋ ਤਾਂ ਗੁਰੂ-ਗੁਰੁ, ਗੁਰੂ-ਗੁਰੁ, ਗੁਰੂ (ਭਾਵ, ਗੁਰੂ ਦਾ ਦ੍ਰਿੜ੍ਹਾਇਆ ਵਾਹਿਗੁਰੂ ਗੁਰ-ਮੰਤ੍ਰ ਨਿਰੰਤਰ) ਜਪਦੇ ਰਹੋ, ਇਹ ਹੀ ਜਪਣ ਜੋਗ ਜਪ ਹੈ। |
| ੪੫੨. | ੧੪੦੪ | ੭॥੪੯॥<br>੩ | ਸੰਤਤਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥ | ਸੰਤਤ ਹੀ<br>ਸੁਰੰਗ | • ਪ੍ਰੇਮ-ਰੰਗ ਵਿਚ ਰਤੇ ਹੋਏ ਸਤ-ਪੁਰਸ਼ਾਂ ਦੇ ਸੰਗ (ਜਥੇ, ਮੰਡਲੀਆਂ) ਸਤਸੰਗਤਿ ਵਿਚ ਜੁੜ ਕੇ ਸੰਤਤ ਹੀ (ਨਿਰੰਤਰ ਹੀ) ਪ੍ਰਭੂ-ਜਸ ਗਾਉਂਦੇ ਰਹਿੰਦੇ ਹਨ। |
| ੪੫੩. | ੧੪੦੫ | ੫॥੫੪॥<br>੩ | ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁਗਣੰ ॥ | ਜੁ ਗਣੰ | • ਨਾਰਦ, ਧ੍ਰੂ, ਪ੍ਰਹਲਾਦ, ਸੁਦਾਮਾ ਜੁ (ਜਿਹੜੇ) ਹਰੀ ਦੇ ਪੂਰਬਲੇ (ਪਹਿਲੇ ਜੁਗਾਂ ਦੇ) ਭਗਤ ਗਣੰ (ਗਿਣੇ ਜਾਂਦੇ) ਹਨ। |
| ੪੫੪. | ੧੪੦੬ | ੪॥੫੮॥<br>੩ | ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀਵਰਖਾਈ ॥ | ਕੀਨੀ ਵਰਖਾਈ<br>['ਤਾ' ਉਚਾਰਣ ਨਾਸਿਕਤਾ ਬਿਨਾਂ] | • ਤਾ (ਉਸ ਸ੍ਰੀ ਗੁਰੂ ਨਾਨਕ ਦੇਵ ਜੀ) ਤੇ (ਤੋਂ), ਅੰਗ-ਸੰਗ ਵਸਣ ਕਰਕੇ (ਗੁਰੂ) ਅੰਗਦ (ਦੇਵ ਪਾਤਿਸ਼ਾਹ ਨਾਮ ਦਾ) ਸੁਭਰ-ਸਾਗਰ ਹੋ ਗਿਆ, ਉਸ (ਗੁਰੂ ਅੰਗਦ ਦੇਵ ਜੀ) ਨੇ ਅੱਗੋਂ (ਸਿਖ ਸੰਗਤਾਂ ਦੀ) ਸੁਰਤੀ ਵਿਚ ਸ਼ਬਦ-ਅੰਮ੍ਰਿਤ (ਨਾਮ) ਦੀ ਵਰਖਾਈ (ਵਰਖਾ) ਕੀਤੀ। |
| ੪੫੫. | ੧੪੦੬ | ੨॥੬੦॥<br>੧ | ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥ | ਆਤਪਤੁ<br>[ਇਸ ਨੂੰ ਆ-ਤਪਤ ਉਚਾਰਨਾ ਠੀਕ ਨਹੀਂ] | • ਆਪ ਜੀ ਦੇ ਸਿਰ ਉੱਤੇ (ਗੁਰਤਾ ਦਾ) ਸੱਚਾ ਆਤਪਤੁ (ਛਤਰ ਝੁਲਦਾ) ਹੈ, ਆਪ ਜੀ ਦਾ ਸਿੰਘਾਸਣ ਸਦਾ-ਥਿਰ ਹੈ, ਆਪ ਜੀ ਰਾਜ, ਜੋਗ ਸੰਜੁਤੁ (ਸਹਿਤ) ਮਹਾਂ ਬਲੀ ਹੋ। |
| ੪੫੬. | ੧੪੦੬ | ੨॥੬੦॥<br>੨ | ਅਘਅੰਤਕਬਦੈਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ ॥ | ਅਘ ਅੰਤਕ<br>ਬਦੈ ਨ | • ਸਲ੍ਯ ਕਵੀ (ਮੁਹਰ-ਛਾਪ)—ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ ! ਜੋ ਜੀਵ ਤੇਰੀ ਸ਼ਰਨ ਪੈ ਜਾਂਦਾ ਹੈ, ਉਹ ਅਘ (ਪਾਪਾਂ) ਅਤੇ ਅੰਤਕ (ਜਮ-ਰਾਜ) ਨੂੰ ਕੁਝ ਬਦੈ ਨ (ਨਹੀਂ ਮਿਥਦਾ, ਸਮਝਦਾ), ਭਾਵ, ਉਹ ਇਹਨਾਂ ਦੇ ਭੈ ਤੋਂ ਬੇ-ਪ੍ਰਵਾਹ ਹੋ ਜਾਂਦਾ ਹੈ। |

| ੧ | ੨ | ੩ | ੪ | ੫ | ੬ |
|---|---|---|---|---|---|
| ੪੫੭. | ੧੪੦੭ | ੩ | ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥ | ਆਲੀਣਾ | • (ਗੁਰੂ ਅਰਜਨ ਦੇਵ ਜੀ ਨੇ ਸੰਸਾਰ ਵਿਚ) ਰੱਬੀ-ਗਿਆਨ ਵਾਲਾ ਰਾਜ ਵਰਤਾਇਆ ਹੈ, ਮਾਨੋ (ਕਲਜੁਗ ਵਿਚ) ਸਤਜੁਗ ਆਲੀਣਾ (ਆ ਸਮਾਇਆ ਹੈ)। |
| ੪੫੮. | ੧੪੦੮ | ੯ | ਪੰਚਾਹਰੁਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੂਉ ॥ | ਪੰਚਾਹਰੁ ਨਿਦਲਿਅਉ | • ਆਪ ਜੀ ਨੇ ਪੰਚਾਹਰੁ (ਪੰਜ ਗਿਆਨ ਇੰਦ੍ਰੀਆਂ ਨੂੰ ਹਰਨ, ਭਾਵ, ਗੁਮਰਾਹ ਕਰ ਕੇ ਵਿਕਾਰਾਂ ਵੱਲ ਲਿਜਾਣ ਵਾਲੇ ਮਨ) ਨੂੰ ਨਿਦਲਿਅਉ (ਦਲ-ਮਲ ਦਿੱਤਾ ਹੈ) ਸਹਜਿ (ਆਤਮ-ਗਿਆਨ ਦੁਆਰਾ ਨਿਜ-ਘਰ (ਸ੍ਵੈ-ਸਰੂਪ) ਵਿਚ ਟਿਕ ਕੇ ਸੁੰਨ (ਅਫੁਰ-ਅਵਸਥਾ ਮਈ) ਅਜਰ-ਵਸਤੂ ਨੂੰ ਜਰਿਆ ਹੈ। |
| ੪੫੯. | ੧੪੦੯ | ੫ | ਜਗ ਅਉਰੁ ਨ ਯਾਹਿ ਮਹਾਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥ | ਮਹਾ ਤਮ | • ਜਗਤ ਦੇ ਇਸ ਮਹਾ-ਤਮ (ਘੋਰ ਅੰਧਾਰ) ਮੈ (ਵਿਚ) (ਗੁਰੂ-ਜੋਤਿ ਤੋਂ ਬਿਨਾਂ) ਕੋਈ ਹੋਰ ਗਿਆਨ-ਚਾਨਣ ਦਾ ਸ੍ਰੋਤ ਨਹੀਂ, (ਇਸ ਲਈ ਗੁਰੂ-ਜੋਤਿ ਨੇ ਗੁਰੂ ਅਰਜਨ ਦੇਵ ਜੀ ਵਿਚ) ਪ੍ਰਵੇਸ਼ ਕਰ ਕੇ ਗੁਰੂ-ਅਵਤਾਰ ਆ ਪ੍ਰਗਟ ਕੀਤਾ ਹੈ। |
| ੪੬੦. | ੧੪੧੦ | ੧ | ਉਤੰਗੀ ਪੈਓਹਰੀਗਹਿਰੀਗੰਭੀਰੀ ॥ | ਪੈਓਹਰੀ ਗਹਿ ਰੀ ਗੰਭੀਰੀ | • ਰੀ (ਹੇ) ਉਤੰਗੀ (ਉੱਚੇ ਅੰਗਾਂ ਵਾਲੀ) ਪੈਓਹਰੀ (ਉਭਰਵੇਂ ਥਣਾਂ ਵਾਲੀ ਸਹੇਲੀਏ) ਗਹਿ (ਗ੍ਰਹਿਣ ਕਰ) ਗੰਭੀਰੀ (ਗੰਭੀਰਤਾ ਵਾਲੀ ਸੀਰਤ)। |
| ੪੬੧. | ੧੪੧੦ | ੧ | ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥ | ਗਿੜਵੜੀ | • ਹੇ ਸਖੀਏ! ਉਹ ਗਿੜਵੜੀ (ਪਹਾੜਾਂ ਜਿੱਡੇ ਉੱਚੇ ਅਤੇ ਪੱਕੇ) ਧਉਲਹਰੀ (ਮਹਲ, ਜਿਨ੍ਹਾਂ ਨੂੰ) ਚੂਨੇ ਦਾ ਗਚ (ਪਲੱਸਤਰ) ਲਗਾ ਹੋਇਆ ਸੀ। |
| ੪੬੨. | ੧੪੧੦ | ੩ | ਤਾਹੂ ਖਰੇ ਸੁਜਾਣ ਵੰਞਾਏਨੀ ਕਪਰੀ ॥ | ਵੰਞਾਏਨੀ | • [ਸੰਧੀ ਵੰਞਾਏ + ਏਨੀ] ਕਈ (ਤਰਨ-ਕਲਾ) ਦੇ ਭਾਵੇਂ ਖਰੇ (ਬਹੁਤ) ਸੁਜਾਨ (ਪ੍ਰਬੀਨ) ਸਨ, ਤਾਹੂ (ਤਾਂ ਵੀ) ਇਹਨਾਂ ਮਾਰੂ-ਛਲਾਂ ਨੇ ਵੰਞਾਅ ਘਤੇ (ਨਸ਼ਟ ਕਰ ਦਿੱਤੇ)। |

| | | | | | |
|---|---|---|---|---|---|
| ੪੬੩. | ੧੪੧੦ | ੪ | **ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥** | ਲਖੇਸਰੀ | • ਸੰਸਾਰ-ਸਾਗਰ ਵਿਚ (ਵਿਕਾਰਾਂ ਦੀਆਂ) ਝੜੀਆਂ ਲਗੀਆਂ ਪਈਆਂ ਹੋਣ, (ਵਿਕਾਰਾਂ ਦੇ) ਝਖੜ ਝੁਲ ਰਹੇ ਹੋਣ, (ਵਿਕਾਰਾਂ ਦੇ) ਤੂਫ਼ਾਨਾਂ ਕਾਰਨ ਲੱਖਾਂ ਹੀ ਲਹਿਰਾਂ ਉਠ ਰਹੀਆਂ ਹੋਣ। |
| ੪੬੪. | ੧੪੧੧ | ੯ | **ਅਗਨਿ ਮਰੈ, ਜਲੁ ਲੋੜਿ ਲਹੁ ਵਿਣੁ ਗੁਰ ਨਿਧਿਜਲੁ ਨਾਹਿ ॥** | ਨਿਧਿ ਜਲੁ | • ਹੇ ਭਾਈ ! ਨਾਮ-ਜਲ ਲੱਭ ਲਓ, ਇਸ ਨਾਲ (ਤ੍ਰਿਸ਼ਨਾ-ਅਗਨੀ ਮਰ ਸਕਦੀ ਹੈ, ਪਰ ਨਾਮ-ਜਲ-ਨਿਧਿ (ਨਾਮ-ਜਲ ਦੇ ਸਮੁੰਦਰ, ਭਾਵ, ਗੁਰੂ) ਬਗ਼ੈਰ ਨਾਮ-ਜਲ ਪ੍ਰਾਪਤ ਨਹੀਂ ਹੋ ਸਕਦਾ। |
| ੪੬੫. | ੧੪੧੩ | ੬ | **ਮਨਮੁਖ ਬੰਨਿ੍ ਚਲਾਈਅਹਿ ਨਾਮਿਲਹੀਵਗਿਸਗਿ ॥** | ਨਾ ਮਿਲਹੀ ਵਗਿ ਸਗਿ | • ਮਨਮੁਖ ਲੋਕ (ਜਮਦੂਤਾਂ ਵੱਲੋਂ) ਨਰਕ ਕੇ ਅੱਗੇ ਲਾ ਲਏ ਜਾਣਗੇ, ਨਾ ਕਿਸੇ ਵਗੇ (ਬੇਗਾਨੇ) ਨਾਲ ਮਿਲ ਸਕਣਗੇ, ਨਾ ਕਿਸੇ ਸਗੇ (ਸਕੇ ਸੰਬੰਧੀ ਨਾਲ)। |

# ਅੰਤਿਕਾ 'ਅ' [੫.੬.੬]

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਅਰਬੀ/ਫ਼ਾਰਸੀ ਦੇ ਸ਼ਬਦ, ਅਰਥਾਂ ਸਹਿਤ

| ਸ਼ਬਦ, ਹਵਾਲੇ ਸਹਿਤ | | | ਅਰਬੀ/ਫ਼ਾਰਸੀ ਵਿਚਲਾ | | ਗੁਰਬਾਣੀ ਵਿਚਲੇ ਸ਼ਬਦ ਦਾ ਪ੍ਰਸੰਗਕ/ਇਸਤਲਾਹੀ ਅਰਥ |
|---|---|---|---|---|---|
| ਸ਼ਬਦ-ਰੂਪ | ਸ੍ਰੀ ਗੁਰੂ ਗ੍ਰੰਥ ਸਾਹਿਬ ਦਾ | | ਸ਼ਬਦ-ਰੂਪ | ਅਰਥ | |
| | ਅੰਕ | ਪੰਨਾ | | | |
| ੧ | ੨ | ੩ | ੪ | ੫ | ੬ |
| ਉਸਤਾਦੁ | ੨॥੨੭॥ | ੨੪ | ਉਸਤਾਦ | ਅਧਿਆਪਕ। | ਸਿਖਿਆ-ਦਾਤਾ। |
| ਓਗਾਹਾ | ॥੯੮॥ | ੧੩੮੩ | ਗਵਾਹ | ਗਵਾਹੀ ਦੇਣ ਵਾਲਾ। | (ਰੱਬੀ-ਦਰਗਾਹ ਵਿਚ) ਸਬੂਤ ਪੇਸ਼ ਕਰਨ ਵਾਲੇ, ਸ਼ਹਾਦਤੀ। |
| ਉਗਾਹੀ | ੩॥੧੨॥ | ੧੦੩੨ | ਗਵਾਹੀ | ਸ਼ਹਾਦਤ, ਸਾਖੀ। | ਗਵਾਹ ਵਜੋਂ ਦਿੱਤਾ ਬਿਆਨ। |
| ਉਜੂ | ੩॥੪॥ | ੧੩੫੦ | ਵੁਜ਼ੂ | ਨਮਾਜ਼ ਤੋਂ ਪਹਿਲਾਂ ਸ਼ਰੱਈ ਹੁਕਮ ਅਨੁਸਾਰ ਹੱਥ-ਮੂੰਹ ਧੋਣਾ। | ਪਾਣੀ ਨਾਲ ਹੱਥ, ਪੈਰ ਅਤੇ ਮੂੰਹ ਆਦਿ ਧੋਣ ਦੀ ਮੁਸਲਮਾਨੀ ਕ੍ਰਿਆ। |
| ਉਮਤਿ<br>[ਉਚਾਰਣ ਉੱਮਤਿ] | ੩॥੧॥<br>॥੬॥ | ੯੬੭<br>੯੬੮ | ਉੱਮਤ | ਇੱਕੋ ਮਜ਼ਹਬ ਨੂੰ ਮੰਨਣ ਵਾਲੀ ਕੌਮ। | ਲੋਕਾਈ। |
| ਉਮਰ | ॥੮੩॥ | ੧੩੮੨ | ਉਮਰ | ਆਯੂ। | ਆਯੂ। |
| ਉਮਰਾਉ<br>ਉਮਰੇ<br>ਉਮਰਾਵ | ੨॥੨੯॥<br>੪॥੧੭॥<br>॥੬॥ | ੮੬੯<br>੬੪<br>੮੫੧ | ਉਮਰਾ | 'ਅਮੀਰ' ਦਾ ਬਹੁ-ਵਚਨ। | ਰਾਜ-ਪ੍ਰਬੰਧ ਕਰਨ ਵਾਲੇ ਅਮੀਰ-ਵਜ਼ੀਰ। |
| ਓਤਾਕ<br>ਅਉਤਾਕੁ | ੫॥੩॥<br>੪॥੪॥ | ੫੫<br>੭੫੨ | ਓਤ੍ਾਕ਼ | ਬੈਠਕ। | ਨਿਵਾਸ-ਅਸਥਾਨ, ਮਹਿਰਾਬ (ਡਾਟ) ਵਾਲਾ ਮਕਾਨ। |

| | | | | | |
|---|---|---|---|---|---|
| ਓਮੀ | ॥੧੨॥ | ੪੬੯ | ਉੱਮੀ | ਅਨਪੜ੍ਹ। | ਅਨਪੜ੍ਹ। |
| ਅਉਰਤ | ੧੨॥੧੨॥ | ੧੦੮੪ | ਔਰਤ | ਮਦੀਨ, ਜੋਰੂ। | ਇਸਤਰੀ, ਨਾਰੀ। |
| ਅਉਰਾਤ | ੪॥੧੨॥ | ੧੦੮੩ | ਔਰਤਾਂ | | [ਅਉਰਤ ਦਾ ਬਹੁ-ਵਚਨ] [ਇਸਤਲਾਹੀ ਅਰਥ : ਸਰੀਰਕ ਇੰਦਰੀਆਂ] |
| ਅਉਲਿ | ਸਲੋਕ ੧॥੮॥ | ੧੪੧ | ਔਲੀਯਾ | 'ਵਲੀ' ਦਾ ਬਹੁ-ਵਚਨ। | ਗੁਰੂ-ਪੀਰ (ਆਦਰ-ਵਾਚੀ)। |
| ਅਉਲੀਏ | ॥੨॥ | ੫੧੮ | ਔਲੀਯਾ | | 'ਅਉਲੀਆ' ਦਾ ਪੰਜਾਬੀ ਬਹੁ-ਵਚਨ ਰੂਪ। |
| ਅਸਤਿ | ਸਲੋਕ ੨॥੧੩॥ | ੧੪੩ | ਅਸਤ | ਹੈ। | ਹੈ। |
| ਅਸਨਾਈ | ੨॥੧॥ | ੭੯੫ | ਸਨਾਅ | ਵਡਿਆਈ। | ਵਡਿਆਈ। |
| ਅਸਮਾਨ | ੨॥੩੪॥ | ੩੩੦ | ਆਸਮਾਨ | ਆਕਾਸ਼। | ਆਕਾਸ਼। |
| ਅਸਲਿ | ॥੧੫॥ | ੧੪੧੧ | ਅਸਲ | ਹਕੀਕਤ। | ਦਰ-ਅਸਲ, ਦਰ-ਹਕੀਕਤ, ਵਾਸਤਵ ਵਿਚ। |
| ਅਸੁਲੂ | ॥੨੨॥ | ੫ | ਅਸਲ | ਮੁਢ-ਮੂਲ। | ਮੁਢ-ਮੂਲ। |
| ਅਸਵਾਰ | ॥੧੦॥ | ੧੪੨ | ਸਵਾਰ | ਘੋੜੇ ਜਾਂ ਕਿਸੇ ਹੋਰ ਸਵਾਰੀ 'ਤੇ ਚੜ੍ਹਿਆ ਹੋਇਆ। | ਪ੍ਰਸੰਗਕ ਅਰਥ : ਮਨ-ਘੋੜੇ ਉੱਤੇ ਸਵਾਰੀ ਕਰਨ ਵਾਲੇ। |
| ਅਸਵਾਰਾ | ੩॥੩੧॥ | ੩੨੯ | ਸਵਾਰ | ਘੋੜੇ ਜਾਂ ਕਿਸੇ ਹੋਰ ਸਵਾਰੀ 'ਤੇ ਚੜ੍ਹਿਆ ਹੋਇਆ। | ਪ੍ਰਸੰਗਕ ਅਰਥ : ਮਨ-ਘੋੜੇ ਉੱਤੇ ਸਵਾਰੀ ਕਰਨ ਵਾਲੇ। |
| ਆਸਾ. | ੨॥੧੨॥ | ੧੦੮੩ | ਅਸਾ [ਫ਼ਾਰਸੀ ਰੂਪ 'ਅਸਾ' ਹੈ।] | ਸੋਟਾ (ਫ਼ਕੀਰੀ ਦਾ)। | ਡੰਡਾ (ਫ਼ਕੀਰੀ ਦਾ)। |
| ਆਸਕੁ | ਸਲੋਕ ੧॥੨੧॥ | ੪੭੪ | ਆਸ਼ਿਕ | ਤੀਬਰ ਪਿਆਰ ਕਰਨ ਵਾਲਾ। | ਰੱਬੀ-ਪ੍ਰੇਮੀ। |

| ੧ | ੨ | ੩ | ੪ | ੫ | ੬ |
|---|---|---|---|---|---|
| **ਆਸਕੀ** | ਸਲੋਕ ੧॥੨੧॥ | ੪੭੪ | ਆਸ਼ਿਕ | | ਰੱਬੀ-ਪ੍ਰੇਮ। |
| **ਅਹਵਾਲ** | ੩॥੧॥ | ੭੨੧ | ਅਹ਼ਵਾਲ | ('ਹਾਲ' ਦਾ ਬਹੁ-ਵਚਨ)। | ਹਾਲ-ਹਵਾਲ (ਦਸ਼ਾ)। |
| **ਅਕਲਿ** | ਰਹਾਉ॥੪੭॥ | ੩੩੩ | ਅਕ਼ਲ | ਬੁਧਿ। | ਬੁੱਧੀ। |
| **ਅਕਲਿਸਰ** | ॥੧੫॥ | ੧੪੧੧ | ਅਕ਼ਲ ਸ਼ੁਊਰ | ਅਕਲ (ਬੁੱਧੀ) ਦੁਆਰਾ ਚੰਗੇ ਮੰਦੇ ਦੀ ਤਮੀਜ਼। | ਬਿਬੇਕ-ਵੀਚਾਰ। |
| **ਅਕਲਿ ਲਤੀਫ** | ॥੬॥ | ੧੩੭੮ | ਅਕ਼ਲ ਲਤੀਫ਼ | ਸੂਖਮ ਬੁੱਧੀ ਵਾਲਾ। | ਸੂਖਮ ਬੁੱਧੀ ਵਾਲਾ। |
| **ਅਕਲੀ** | ਸਲੋਕ ੧॥੨੦॥ | ੧੨੪੫ | — | —— | ਅਕਲਿ (ਸਿਆਣਪ) ਨਾਲ। |
| **ਅਗਦੁ** | ੧॥੫॥ | ੭੨੨ | ਅਕ਼ਦ | ਨਿਕਾਹ, ਸ਼ਾਦੀ। | ਵਿਆਹ। |
| **ਅਜਬ** | ੫॥੧੬॥ | ੧੧੮ | ਅਜਬ | ਅਨੋਖੇ। | ਅਸਚਰਜ। |
| **ਅਜਰਾਈਲੁ** | ੩॥੪॥ | ੭੨੪ | ਇਜ਼ਰਾਈਲ | ਮੌਤ ਦਾ ਫ਼ਰਿਸ਼ਤਾ। | ਜਮਰਾਜ। |
| **ਅਤੀਮਾ** | ॥੪੫॥ | ੧੩੮੦ | ਯਤੀਮ | ਉਹ ਬੱਚਾ, ਜਿਸ ਦੇ ਮਾਪੇ ਮਰ ਗਏ ਹੋਣ। | ਯਤੀਮ, ਅਨਾਥ। |
| **ਅਦਲੁ** | ੬॥੧੯॥ | ੧੦੪੦ | ਅਦਲ | ਇਨਸਾਫ਼। | ਧਰਮ-ਨਿਆਉਂ। |
| **ਅਦਲੀ** | ੩॥੧੬੮॥ | ੧੯੯ | ਅਦਲ | —— | [ਭਾਵ-ਵਾਚਕ ਨਾਂਵ 'ਅਦਲ' ਤੋਂ ਪੰਜਾਬੀ ਵਿਸ਼ੇਸ਼ਣ] ਧਰਮ-ਨਿਆਉਂ ਕਰਨ ਵਾਲਾ। |
| **ਅਫਜੂ** | ਸ,੧॥੧੩॥ | ੧੪੩ | ਅਫ਼ਜ਼ੂੰ | ਹਦੋਂ ਬਹੁਤਾ। | ਅਧਿਕ, ਹਦੋਂ ਬਹੁਤਾ। |
| **ਅਬਦਾਲਾ** | ੩॥੧੨॥ | ੧੦੮੩ | ਅਬਦਾਲ | ਇਕ ਖ਼ਾਸ ਧਾਰਮਿਕ ਰੁਤਬੇ ਵਾਲੇ ਅਧਿਕਾਰੀ, ਵਲੀ ਲੋਕ। | ਵਲੀ-ਲੋਕਾਂ ਦੇ ਰੁਤਬੇ ਵਾਲੇ। |
| **ਅਬਦਾਲੀ ਭੇਸਵਾ** | ਰਹਾਉ॥੧॥ | ੧੧੬੭ | ਅਬਦਾਲ | —— | ਫ਼ਕੀਰੀ (ਵਲੀ-ਲੋਕਾਂ) ਵਾਲਾ ਭੇਸ (ਧਾਰ ਕੇ)। |

| | | | | | |
|---|---|---|---|---|---|
| **ਅਮਰੁ** | ॥ਪਉੜੀ ੧॥ | ੯੩ | ਅਮਰ | ਹੁਕਮ। | ਹੁਕਮ। |
| **ਅਮਲੁ** | ੧॥੨੭॥ | ੨੩ | ਅਮਲ | ਕੰਮ। | ਕਰਨੀ-ਕਰਤੂਤ। |
| **ਅਮਲੁ** | ਸ ੨/ਪਉੜੀ ੧੩ | ੪੭੦ | ਅ੍ਮਲ | ਹਕੂਮਤਿ। | ਰਾਜ-ਪ੍ਰਬੰਧ, ਅਮਲਦਾਰੀ। |
| **ਅਮਾਣ** | ਸਲੋਕ ੧॥੩੨॥ | ੧੨੪੯ | ਅਮਾਨਹ | ਕਿਸੇ ਵਿਸ਼ਵਾਸ-ਪਾਤਰ ਨੂੰ ਆਰਜ਼ੀ ਤੌਰ 'ਤੇ ਸਪੁਰਦ ਕੀਤੀ ਵਸਤੂ। | ਅਮਾਨਤ। |
| **ਅਮਾਨਾ** | ੩॥੧੨੭॥ | ੪੦੩ | ਅਮਾਨਤ | ਕਿਸੇ ਵਿਸ਼ਵਾਸ-ਪਾਤਰ ਨੂੰ ਆਰਜ਼ੀ ਤੌਰ 'ਤੇ ਸਪੁਰਦ ਕੀਤੀ ਵਸਤੂ। | ਅਮਾਨਤ। |
| **ਅਰਸ** | — | — | ਅਰਸ਼ | ਖ਼ੁਦਾ ਦਾ ਤਖ਼ਤ। | ਰੱਬੀ-ਦਰਗਾਹ। |
| **ਅਰਸਹੁ** | ॥੨॥ | ੯੬੭ | ਅਰਸ਼ | —— | ਰੱਬੀ ਦਰਗਾਹੋਂ। |
| **ਅਰਦਾਸਿ** | ॥੧॥੭੫॥ | ੬੨੭ | ਅਰਜ਼-ਦਾਸ਼ਤ | ਬਿਨੈ-ਪੱਤਰ। | ਬੇਨਤੀ। |
| **ਅਰਜੁ** | ੨॥੨੧॥ | ੩੫੫ | ਆਰਜ਼ੂ | ਮਕਸਦ। | ਮਨੋਰਥ। |
| **ਅਲਹ** | ੯॥੩੬॥ | ੪੩੦ | ਅੱਲਾਹ | ਖ਼ੁਦਾ ਦੀ ਜ਼ਾਤ, ਰੱਬ। | ਰੱਬ। |
| **ਅਲਹੁ** | ੪॥੩॥ | ੧੩੫੦ | ਅੱਲਾਹ | ਖ਼ੁਦਾ ਦੀ ਜਾਤ, ਰੱਬ। | ਰੱਬ। |
| **ਅਲਾਹ** | ੧॥੨॥ | ੭੨੭ | ਅੱਲਾਹ | ਖ਼ੁਦਾ ਦੀ ਜਾਤ, ਰੱਬ। | ਰੱਬ। |
| **ਅਲਮਸਤ** | ਰਹਾਉ॥੨੭॥ | ੩੭੭ | ਅਲਮਸਤ | ਨਸ਼ੇ ਵਿਚ ਮਖਮੂਰ। | ਹਰਿ-ਰਸ ਦੇ ਨਸ਼ੇ ਵਿਚ ਮਖ਼ਮੂਰ (ਗੁੱਟ)। |
| **ਅਵਲਿ** | ਸਲੋਕ ੧॥੮॥ | ੧੪੧ | ਅੱਵਲ | ਪਹਿਲੀ ਗੱਲ ਇਹ। | ਪਹਿਲੀ ਗੱਲ ਇਹ। |
| **ਅਵਲਿ** | ੧॥੩॥ | ੧੩੪੯ | ਅੱਵਲ | ਸਭ ਦਾ ਆਦਿ। | ਸਭ ਦਾ ਮੁੱਢ-ਮੂਲ (ਵਾਹਿਗੁਰੂ)। |
| **ਆਕੀ** | ੨॥੧੧॥ | ੯੬੭ | ਆਕ਼ੀ | ਬਾਗ਼ੀ। | ਹੁਕਮ-ਅਦੂਲੀ (ਹੁਕਮ ਮੰਨਣ ਤੋਂ ਇਨਕਾਰ) ਕਰਨ ਵਾਲਾ। |

| ੧ | ੨ | ੩ | ੪ | ੫ | ੬ |
|---|---|---|---|---|---|
| **ਆਖਿਰ** | ੨॥੧॥ | ੭੨੧ | ਆਖ਼ਿਰ | ਅੰਤ ਨੂੰ। | ਅੰਤ ਨੂੰ। |
| **ਆ** [ਉਚਾਰਣ ਨਾਸਕੀ] | ਸਲੋਕ ੫॥੧੩॥ | ੧੪੪ | ਆਨ | ਉਹ, ਵੁਹ। | ਉਹ। |
| **ਆਤਸ਼** | ੨॥੨੭॥ | ੧੨੯੧ | ਆਤਿਸ਼/ਆਤਸ਼ | ਅੱਗ। | ਅੱਗ, ਤਪਸ਼, ਜਲਨ। |
| **ਆਦਮ** | ੨॥੧੫॥ | ੧੧੬੧ | ਆਦਮ | ਆਦਿ-ਮਨੁੱਖ। | (ਇਸਲਾਮੀ ਅਕੀਦੇ ਅਨੁਸਾਰ) ਆਦਿ-ਮਨੁੱਖ, ਜਿਸ ਤੋਂ ਮਨੁੱਖਾਂ ਦੀ ਨਸਲ ਸ਼ੁਰੂ ਹੋਈ ਮੰਨੀਦੀ ਹੈ। |
| **ਆਦਮੀ** | ੧॥੨॥ | ੬੬੦ | ਆਦਮੀ | ਮਨੁੱਖ। | ਮਨੁੱਖ। |
| **ਆਨਿ** | ਰਹਾਉ॥੬੬॥ | ੮੧੭ | ਆਨ | ਸ਼ਾਨੋ-ਸ਼ੌਕਤ। | ਮਾਨ-ਪ੍ਰਤਿਸ਼ਠਾ। |
| **ਆਫੂ** | ੩॥੪॥ | ੭੨੪ | ਅਫ਼ਵ | ਗੁਨਾਹ ਮਾਫ਼ ਕਰਨਾ। | ਮੁਆਫ਼। |
| **ਆਬ** | ਸਲੋਕ ੬॥੧੩॥ | ੧੪੪ | ਆਬ | ਪਾਣੀ। | ਪਾਣੀ। |
| **ਆਬ** | ੧॥੨੭॥ | ੨੪ | ਆਬ | ਪਾਣੀ, ਦਰਿਆ। | ਪਾਣੀ, ਇਸਤਲਾਹੀ ਅਰਥ : ਨਦੀ। |
| **ਆਬਾਦਾਨੁ** | ੨॥੨॥ | ੩੪੫ | ਆਬਾਦਾਨ | ਆਬਾਦ ਥਾਂ। | ਘੁੱਘ ਵਸਦਾ ਸਥਾਨ। |
| **ਆਮਦ** | ੧॥੩॥ | ੭੨੭ | ਆਮਦ | ਆਇਆ। | ਆਇਆ। |
| **ਆਲਮ** | ੩॥੩॥ | ੭੨੭ | ਆ਼ਲਮ | ਜਹਾਨ। | ਲੋਕ/ਜਹਾਨ। |
| **ਇਸਕ** | ਰਹਾਉ॥੧॥ | ੪੮੮ | ਇਸ਼ਕ਼ | ਹਦ ਦਰਜੇ ਦੀ ਮੁਹੱਬਤ। | ਪ੍ਰੇਮ। |
| **ਇਕਤੀਆਰ** | ਰਹਾਉ॥੬੯॥ | ੩੩੮ | ਇਖ਼ਤਿਯਾਰ | ਮੰਨਣ ਕਰਨਾ। | ਗ੍ਰਹਿਣ ਕਰਨ ਜੋਗ। (ਨੋਟ : ਜੇ ਸ਼ਬਦ ਦਾ ਅੰਤਲਾ 'ਰ' ਔਂਕੜ ਸਹਿਤ ਹੋਵੇ ਤਾਂ ਇਹ ਕ੍ਰਿਆ ਬਣਦਾ ਅਤੇ ਅਰਥ ਹੁੰਦਾ 'ਧਾਰਨ ਕਰ') |

| | | | | | |
|---|---|---|---|---|---|
| **ਇਖਲਾਸੁ** | ੪॥੭॥ | ੧੧੫੯ | ਇਖ਼ਲਾਸ | ਪਾਕੀਜ਼ਗੀ। | ਪਵਿੱਤ੍ਰਤਾ। |
| **ਇਜਾਰਾ** | ੨॥੧॥ | ੧੧੬੭ | ਇਜਾਰਹ | ਕਬਜ਼ਾ। | ਵਸ ਵਿਚ। |
| **ਇਤਬਾਰ** | — | — | ਇਅਤਿਬਾਰ | ਭਰੋਸਾ। | —— |
| **ਲਾਇਤਬਾਰੁ** | ॥ਪਉੜੀ ੨੧॥ | ੧੨੮੮ | ਲਾ-ਇਅਤਿਬਾਰ | ਬੇ-ਇਤਬਾਰੇ। | ਬੇ-ਇਤਬਾਰੇ। ['ਲਾ' ਫ਼ਾਰਸੀ ਭਾਸ਼ਾ ਦਾ ਵਿਰੋਧ-ਅਰਥਕ ਅਗੇਤਰ ਹੈ] |
| **ਲਾਇਤਬਾਰੀ** | ਸਲੋਕ ੨॥੧੮॥ | ੪੭੨ | — | —— | ਬੇ-ਇਤਬਾਰੀ, ਇਸਤਲਾਹੀ ਅਰਥ: ਚੁਗਲੀ (ਜਿਸ ਦੇ ਕਰਨ ਨਾਲ ਮਨੁੱਖ ਦਾ ਇਤਬਾਰ ਮਾਰਿਆ ਜਾਂਦਾ ਹੈ)। |
| **ਇਫਤਰਾ** | ੧॥੧॥ | ੭੨੭ | ਇਫ਼ਤਿਰਾ | ਮੁਬਾਲਗ਼ਾ। | ਅਤਿ-ਕਥਨੀ। |
| **ਇਲਤਿ** | ਸਲੋਕ ੧॥੨੨॥ | ੧੨੮੮ | ਇੱਲਤ | ਬਿਮਾਰੀ, ਰੋਗ, ਭੈੜੀ ਵਾਦੀ। | ਇਲਤੀ, ਸ਼ਰਾਰਤੀ। |
| **ਈ** | ੩॥੧॥ | ੭੨੧ | ਈਂ | ਇਹ। | ਇਹ। |
| **ਈਦ** | ੨॥੨॥ | ੧੨੯੩ | ਈਦ | ਮੁਸਲਮਾਨਾਂ ਦੇ ਜਸ਼ਨ ਦਾ ਖ਼ਾਸ ਦਿਨ। | ਮੁਸਲਮਾਨਾਂ ਦਾ ਉਤਸਵ (ਤਿਉਹਾਰ)। |
| **ਈਮਾਨੁ** | ੧॥੨੭॥ | ੨੪ | ਈਮਾਨ | ਦਿਲੋਂ ਰੱਬ 'ਤੇ ਯਕੀਨ ਲਿਆਉਣਾ। | ਰੱਬ ਉੱਤੇ ਸਿਦਕ-ਭਰੋਸਾ। |
| **ਸਉਦਾ** | ੧॥੫॥ | ੫੭੦ | ਸੌਦਾ | (੧) ਖ਼ਰੀਦ-ਫ਼ਰੋਖ਼ਤ।<br>(੨) ਖ਼ਰੀਦਣ ਜੋਗ ਵਸਤੂ। | ਵਿਹਾਝਣ-ਜੋਗ ਪਦਾਰਥ। |
| **ਸਉਦੀ** | ੫॥੨੪॥ | ੩੫੬ | ਸੌਦਾ | —— | ['ਸਉਦਾ' ਸ਼ਬਦ ਦੇ ਅੰਤਲੇ (ਾ) ਦੇ ਬਦਲ ਵਿਚ ਬਿੰਦੀ ਸਹਿਤ (ੀ) ਅਧਿਕਰਣ ਕਾਰਕ, ਬਹੁ-ਵਚਨ, ਪੁਲਿੰਗ ਦਾ ਕਾਰਕ-ਚਿੰਨ੍ਹ ਹੈ] ਸੌਦਿਆਂ ਵਿਚ। |
| **ਸਉਦਾਗਰੁ** | ੨॥੪੭॥ | ੧੬੬ | ਸੌਦਾ | ਵਪਾਰੀ। | ਸੌਦਾ ਖ਼ਰੀਦਣ-ਵੇਚਣ ਵਾਲਾ, ਵਾਪਾਰੀ। |
| **ਸਈਆਦ** | ਸਲੋਕ ੨॥੧੪॥ | ੧੨੪੨ | ਸੱਯਾਦ | ਸ਼ਿਕਾਰੀ। | ਸ਼ਿਕਾਰੀ (ਲੋਕਾਂ ਨੂੰ ਫਾਹੁਣ ਵਾਲੇ)। |

| ੧ | ੨ | ੩ | ੪ | ੫ | ੬ |
|---|---|---|---|---|---|
| **ਸਹੀ** | ੬॥੧੦॥ | ੧੧੧੭ | ਸਹ਼ੀਹ਼ | ਪਰਮਾਣਿਕ, ਦਰੁਸਤ। | ਪਰਮਾਣਿਕਤਾ ਬਾਰੇ ਨਿਸਚੇ ਕੀਤਾ। |
| **ਸਹੀਦ** | ੩॥੧॥ | ੫੩ | ਸ਼ਹੀਦ | (੧) ਈਮਾਨ-ਸ਼ਲਾਮਤੀ ਦੀ ਗਵਾਹੀ ਭਰਨ ਵਾਲਾ।<br>(੨) ਰੱਬ ਦੇ ਰਾਹ ਵਿਚ ਜਾਨ ਵਾਰਨ ਵਾਲਾ। | ਰੱਬੀ-ਹੋਂਦ ਪ੍ਰਤੀ ਪ੍ਰਪੱਕ ਈਮਾਨ ਦੇ ਸਾਖੀ। |
| **ਸੁਹਦੇ** | ੩॥੧॥ | ੫੩ | ਸ਼ੁਹਦਾ | 'ਸ਼ਹੀਦ' ਦਾ ਬਹੁ-ਵਚਨ। | ਰੱਬੀ-ਹੋਂਦ ਪ੍ਰਤੀ ਪ੍ਰਪੱਕ ਈਮਾਨ ਦੇ ਸਾਖੀ। |
| **ਸਹਨਾਈ** | ੧॥੧੨॥ | ੪੧੭ | ਸ਼ਹਨਾਈ | ਇਕ ਪ੍ਰਸਿੱਧ ਸਾਜ਼ ਦਾ ਨਾਂ। | ਇਕ ਪ੍ਰਸਿੱਧ ਸਾਜ਼। |
| **ਸਹਨਕ** | ੨॥੧॥ | ੧੧੬੭ | ਸਹ਼ਨਕ | ਪਰਾਤ, ਰਕੇਬੀ। | ਪਰਾਤ। |
| **ਸਹਰੁ** | ॥੨੮॥ | ੧੪੧੨ | ਸ਼ਹਰ | ਵੱਡਾ ਕਸ਼ਬਾ। | ਨਗਰ। |
| **ਸਜਾਇ** | ੨॥੧॥ | ੭੨੩ | ਸਜ਼ਾ | ਦੰਡ। | ਦੰਡ, ਪਾਪ ਦੀ ਸਜ਼ਾ। |
| **ਸਜਾਈ** | ॥੧॥੧੧੧॥ | ੧੨੨੫ | ਸਜ਼ਾ | ਦੰਡ। | ['ਸਜਾਇ' ਦਾ ਪੰਜਾਬੀ ਬਹੁ-ਵਚਨ] ਬਹੁਤੇ ਦੰਡ। |
| **ਸਕ** | ੪॥੧॥ | ੭੨੭ | ਸ਼ਕ | ਸੰਦੇਹ। | ਸੰਸ਼ਾ (doubt), ਸ਼ੰਕਾ। |
| **ਸਕਰ** | ॥੨੭॥ | ੧੩੭੯ | ਸ਼ੱਕਰ | ਪ੍ਰਸਿੱਧ ਮਿੱਠੀ ਸ਼ੈ, ਜੋ ਗੰਨੇ ਦੇ ਰਸ ਤੋਂ ਬਣਦੀ ਹੈ। | ਸ਼ੱਕਰ। |
| **ਸਾਕਰ** | ੧॥੧੮॥ | ੩੨੭ | ਸ਼ੱਕਰ | ਪ੍ਰਸਿੱਧ ਮਿੱਠੀ ਸ਼ੈ, ਜੋ ਗੰਨੇ ਦੇ ਰਸ ਤੋਂ ਬਣਦੀ ਹੈ। | ਸ਼ੱਕਰ। |
| **ਸਗ** | ਸਲੋਕ ੨॥੨੭॥ | ੧੨੯੧ | ਸਗ | ਕੁੱਤਾ। | ਕੁੱਤਾ। |

| | | | | | |
|---|---|---|---|---|---|
| **ਸਤਰੰਜ** | ੩॥੩੬॥ | ੩੫੯ | ਸ਼ਤਰੰਜ | ਸ਼ਤਰੰਗ। ਛੇ ਪ੍ਰਕਾਰ ਦੇ ਮੁਹਰਿਆਂ, ਸ਼ਾਹ, ਵਜ਼ੀਰ, ਫ਼ੀਲ, ਘੋੜਾ, ਰੁਖ ਅਤੇ ਪਿਆਦਾ ਨਾਲ ਖੇਡੀ ਜਾਣ ਵਾਲੀ ਖੇਡ। | ਇਸਤਲਾਹੀ ਅਰਥ : ਮਨੁੱਖਾ-ਜੀਵਨ ਦੀ ਜੀਵਨ-ਖੇਡ। |
| **ਸਤਰਿ** | ੨॥੧੭॥ | ੪੮੦ | ਸਤਰ | ਗੁਪਤ। | ਗੁਪਤ। |
| **ਸਬ** | ੩॥੧॥ | ੭੨੧ | ਸ਼ਬ | ਰਾਤ। | ਰਾਤ। |
| **ਸਬਰੁ** | ॥੧੧੬॥ | ੧੩੮੪ | ਸਬਰ | ਸਹਿਨਸ਼ੀਲਤਾ। | ਬਰਦਾਸ਼ਤ ਕਰਨ ਦਾ ਮਾਦਾ। |
| **ਸਾਬਰੀ** | ॥੧੧੬॥ | ੧੩੮੪ | ਸਾਬਿਰ | ਸ਼ਬਰ ਕਰਨ ਵਾਲਾ। | ਸਬਰ ਕਰਨ ਵਾਲੇ। |
| **ਸਬੂਰੀ** | ਸਲੋਕ ੧॥੨॥ | ੮੩ | ਸਬੂਰੀ | ਸੰਤੋਖ, ਸ਼ਹਿਨਸ਼ੀਲਤਾ। | ਸਬਰ ਕਰਨ ਦੀ ਸ਼ਕਤੀ। |
| **ਸਾਬੂਰੀ** | ੯॥੧੨॥ | ੧੦੮੪ | ਸਬੂਰੀ | ਸੰਤੋਖ, ਸ਼ਹਿਨਸ਼ੀਲਤਾ। | ਸਬਰ ਕਰਨ ਦੀ ਸ਼ਕਤੀ। |
| **ਨਾ-ਸਾਬੂਰੁ** | ੩॥੮॥ | ੧੧੯੧ | ਨਾ-ਸਬੂਰ | ਜੋ ਸਬਰ ਦੀ ਨਿਆਮਤ ਤੋਂ ਖ਼ਾਲੀ ਹੋਵੇ। | ਬੇ-ਸਬਰਾ (ਸਬਰ ਦੀ ਦਾਤਿ ਤੋਂ ਵਿਰਵਾ)। |
| **ਸਫਾ** [ਉਚਾਰਣ ਨਾਸਿਕਤਾ ਬਿਨਾ] | ੧॥੧੯॥ | ੧੧੮੫ | ਸੱਫ਼ | ਕਤਾਰ, ਪਰ੍ਹਾ। | ਬਸਾਤ (ਚੌਪੜ ਖੇਡਣ ਦਾ ਬਸਤਰ)। |
| **ਸਦ (ਵਾਰ)** | ਸਲੋਕ ੧॥੧॥ | ੪੬੨ | ਸਦ | ਸੌ (੧੦੦) | ਸੈਂਕੜੇ (ਵਾਰੀ)। |
| **ਸਦਕਾ** | ੧॥੧੧॥ | ੧੪੦੩ | ਸਦਕ਼ਾ | ਖ਼ੈਰਾਤ, ਜੋ ਖ਼ੁਦਾਅ ਦੇ ਨਾਮ 'ਤੇ ਦਿੱਤੀ ਜਾਵੇ। | ਬਖ਼ਸ਼ੀਸ਼ ਦਾ ਤੇਜ-ਪਰਤਾਪ। |
| **ਸਦਕੇ** | ॥੨੭॥ | ੨੫੫ | ਸਦਕ਼ਾ | ਕੁਰਬਾਨ ਜਾਣਾ। | ਕੁਰਬਾਨ, ਵਾਰਨੇ। |
| **ਸਦਕਾ** | ੪॥੧੧॥ | ੧੧੧੭ | ਸਦਕ਼ਾ | ਰਾਹੀਂ, ਤੁਫ਼ੈਲ। | ਵਸੀਲੇ ਕਰਕੇ। |
| **ਸਨਾਇ** | ਸਲੋਕ ੩॥੭॥ | ੧੪੧ | ਸਨਾਅ | ਉਸਤਤਿ। | ਉਸਤਤਿ, ਵਡਿਆਈ। |

| ੧ | ੨ | ੩ | ੪ | ੫ | ੬ |
|---|---|---|---|---|---|
| **ਸਰਕਾਰ** | ੨॥੬੩॥ | ੩੮ | ਸਰਕਾਰ | ਹਕੂਮਤ। | ਹਕੂਮਤ ਦੇ ਘੇਰੇ ਵਿਚ (ਪਰਜਾ)। |
| **ਸਿਰਕਾਰ** | ੧॥੩੬॥ | ੨੭ | ਸਰਕਾਰ | ਹਕੂਮਤ। | ਬਾਦਸ਼ਾਹੀ, ਰਾਜ। |
| **ਸਰ (ਮੂਏ)** | ਰਹਾਉ॥੧॥ | ੭੨੧ | ਸਰ | ਸਿਰ, ਖੋਪਰੀ। | ਸਿਰ ਦੇ (ਵਾਲ)। |
| **ਸਰਫੈ** | ॥੩੧॥ | ੧੪੧੨ | ਸਰਫ਼ਹ | ਕੰਜੂਸੀ। | (ਸਵਾਸਾਂ ਦੀ ਪੂੰਜੀ ਨੂੰ ਸਿਮਰਨ ਰਾਹੀਂ ਸਫਲ ਕਰਨ ਵਿਚ) ਸ਼ੂਮਪੁਣਾ। |
| **ਸਰਾ** | ੩॥੧੨॥ | ੧੦੮੩ | ਸ਼ਰਅ | ਇਸਲਾਮ ਅਨੁਸਾਰ ਧਾਰਮਿਕ ਵਿਧੀ-ਵਿਧਾਨ। | ਇਸਲਾਮ ਅਨੁਸਾਰ ਧਾਰਮਿਕ ਵਿਧੀ-ਵਿਧਾਨ। |
| **ਸਰੀਅਤ** | ੩॥੧੨॥ | ੧੦੮੩ | ਸ਼ਰੀਅਤ | ਇਸਲਾਮੀ ਕਾਨੂੰਨ। | ਧਰਮ ਦੇ ਆਗੂ ਦੀ ਨਿਸਚਿਤ ਕੀਤੀ ਰਹੁ-ਰੀਤਿ। |
| **ਸਰਾਇਚਾ** | ੧॥੧॥ | ੧੨੯੮ | ਸਰਾਚਹ | ਛੋਟਾ ਤੰਬੂ। | ਖ਼ੈਮਾ (ਖੇਮਾ)। |
| **ਸਰਾਇਚਉ** | ॥੧੦॥ | ੧੩੯੮ | ਸਰਾਚਾ | ਛੋਟਾ ਤੰਬੂ। | ਖ਼ੈਮਾ (ਖੇਮਾ)। |
| **ਸਰਮਿੰਦਾ** | ॥੫੯॥ | ੧੩੮੧ | ਸ਼ਰਮਿੰਦਹ, ਸ਼ਰਮਿੰਦਾ | ਸ਼ਰਮਸਾਰ। | ਲੱਜਿਤ। |
| **ਸਰਾਇ** | ੨॥੩॥ | ੭੯੨ | ਸਰਾਯ | ਸਰਾਂ। | ਮੁਸਾਫ਼ਰਖ਼ਾਨਾ। |
| **ਸਰਾਈ** | ॥੧੬॥ | ੬੪੮ | — | —— | 'ਸਰਾਇ' ਦਾ ਪੰਜਾਬੀ ਬਹੁ-ਵਚਨ ਉਚਾਰਣ ਨਾਸਕੀ (ਸਰਾਈਂ)। |
| **ਸਰਾਫ** | ਸਲੋਕ ੧॥੧੮॥ | ੧੪੬ | ਸੱਰਾਫ਼ | ਚਾਂਦੀ, ਸੋਨਾ, ਅਸਰਫ਼ੀ ਆਦਿ ਦਾ ਪਾਰਖੂ। | ਸੋਨੇ-ਚਾਂਦੀ ਦਾ ਪਾਰਖੂ ਅਤੇ ਵਾਪਾਰੀ। [ਇਸਤਲਾਹੀ ਅਰਥ : 'ਗੁਰੂ'] |
| **ਸਹੰਮਾ** | ॥੧॥ | ੧੧੦੭ | ਸਹਮ | ਡਰ, ਭੈ। | ਡਰ, ਦੁਖ। |

| | | | | | |
|---|---|---|---|---|---|
| **ਸਰੀਕੁ** | ਸਲੋਕ ੨॥੧੫॥ | ੫੯੨ | ਸ਼ਰੀਕ | ਸ਼ਿਰਕਤ ਕਰਨ ਵਾਲਾ, ਭਾਈਵਾਲ। | ਬਰਾਬਰੀ ਕਰਨ ਵਾਲਾ। |
| **ਸਰੀਕ** | ੪॥੨੯॥ | ੭੩ | — | —— | ਸਰੀਰ-ਖੇਤਰ ਦੇ ਕਾਮਾਦਿਕ ਪੰਜ ਕਿਰਸਾਣ-ਮੁਜੇਰੇ, ਜੋ ਬਰਾਬਰ ਦੇ ਭਾਈਵਾਲ ਹੋਣ ਦੇ ਝੂਠੇ ਦਾਅਵੇਦਾਰ ਬਣੇ ਫਿਰਦੇ ਸਨ। |
| **ਸਰੰਜਾਮਿ** | ਰਹਾਉ॥੪॥ | ੧੨ | ਸਰ-ਅੰਜਾਮ | ਸਾਜ਼-ਸਮਾਨ। | ਆਹਰ ਵਿਚ। |
| **ਸਲਾਮੁ** | ਸਲੋਕ ੨॥੨੧॥ | ੪੭੪ | ਸਲਾਮ | ਪ੍ਰਣਾਮ। | ਅਦਬ-ਅਦਾਬ, ਨਮਸਕਾਰ। |
| **ਸਲਾਮਤਿ** | ॥੧੬॥ | ੩ | ਸਲਾਮਤ | ਸੁਰੱਖਿਅਤ। | ਕਾਇਮ-ਦਾਇਮ, ਸਦਾ-ਥਿਰ। |
| **ਸਲਾਰ** | ੩॥੬॥ | ੧੬ | ਸਾਲਾਰ | ਸਰਦਾਰ, ਮੁਖੀਆ। | ਸਰਦਾਰ, ਅਗਵਾਈ ਕਰਨ ਵਾਲੇ। |
| **ਸਵਦ** | ੨॥੧॥ | ੭੨੧ | ਸ਼ੱਵਦ | ਹੋਵੇ। | ਹੋਵੇਗੀ। |
| **ਸਾਇਰੁ** | ੨॥੨॥ | ੬੬੦ | (ਮ.ਕੋ.) ਸ਼ਾਅਰ, ਸ਼ਾਇਰ | ਸ਼ੇਅਰ ਕਹਿਣ ਵਾਲਾ, ਕਵੀ। | (ਰਹੱਸਵਾਦੀ) ਕਵੀ। |
| **ਸਾਹ** | ੬॥੧॥ | ੪੩੨ | ਸ਼ਾਹ | ਬਾਦਸ਼ਾਹ। | ਪਾਤਸ਼ਾਹ, ਸੁਆਮੀ। |
| **ਸਾਹਿਬੁ** | ॥੨੧॥ | ੪੭੪ | ਸਾਹ਼ਿਬ | ਮਾਲਿਕ। | ਮਾਲਿਕ। |
| **ਸਾਹਿਬੀ** | ੧॥੧॥ | ੧੨੫੧ | ਸਾਹ਼ਿਬੀ | ਹਕੂਮਤ। | ਹਕੂਮਤ। |
| **ਸਾਹੀ** | ਸਲੋਕ ੧॥੧੨॥ | ੧੨੪੨ | ਸਿਯਾਹੀ | ਸਿਆਹੀ। | ਮਸ, ਇਸਤਲਾਹੀ ਅਰਥ : 'ਲਿਖਤ ਦੁਆਰਾ'। |
| **ਸਿਆਹੀ** | ੨॥੭॥ | ੧੬ | ਸਿਯਾਹੀ | ਕਾਲਖ। | ਕਾਲਖ਼। |
| **ਸਾਕਤੁ** | ੨॥੪॥ | ੧੩ | ਸਾਕ਼ਿਤ਼ (ਮ.ਕੋ.) ਸਾਕ਼ਤ਼ ਸੰ. ਸ਼ਾਕ੍ਤ | ਡਿਗਿਆ ਹੋਇਆ, ਪਤਿਤ ਸ਼ਕਤੀ (ਮਾਇਆ) ਦਾ ਪੁਜਾਰੀ। | ਪਤਿਤ। ਸ਼ਕਤੀ ਦਾ ਪੁਜਾਰੀ। |

| ੧ | ੨ | ੩ | ੪ | ੫ | ੬ |
|---|---|---|---|---|---|
| ਸਾਖ | ੧॥੨੮॥ | ੧੦੨ | ਸ਼ਾਖ਼ | ਟਾਹਣੀ। | (ਹਰੇਕ) ਡਾਲੀ। |
| ਸਾਖਤਿ | ੩॥੭॥ | ੧੬ | ਸਾਖ਼ਤ | ਘੋੜੇ ਦੀ ਜ਼ੀਨ, ਕਾਠੀ, ਰਕਾਬ ਦਾ ਤਸਮਾ। | ਦੁੰਮਚੀ। |
| ਸਾਖਤੀ | ॥੨੩॥ | ੪੭੫ | ਸਾਖ਼ਤਗੀ | ਬਨਾਵਟ। | ਰਚਨਾ। |
| ਸਾਦਕ | ੩॥੧॥ | ੫੩ | ਸਾਦਿਕ਼ | ਸਿਦਕ ਵਾਲੇ। | ਸ਼ਰਧਾਵਾਨ। |
| ਸਾਦਿਕ | ੨॥੩੩॥ | ੩੫੮ | ਸਾਦਿਕ਼ | ਸਿਦਕ ਵਾਲੇ। | ਸ਼ਰਧਾਵਾਨ। |
| ਸਾਬਾਸਿ | ॥੨੨॥ | ੪੭੪ | ਸ਼ਾਬਾਸ਼ (ਸ਼ਾਦ ਬਾਸ਼ ਦਾ ਸੰਖਿਪਤ ਰੂਪ) | ਵਾਹ ਵਾਹ, ਕਮਾਲ, ਬਹੁਤ ਖ਼ੂਬ। | ਵਾਹੁ ਵਾਹੁ, ਧੰਨ ਧੰਨ। |
| ਸਾਬਾਸਿ | ੪॥੧੧॥ | ੧੮ | ਸ਼ਾਬਾਸ਼ (ਸ਼ਾਦ ਬਾਸ਼ ਦਾ ਸੰਖਿਪਤ ਰੂਪ) | ਵਾਹ ਵਾਹ, ਕਮਾਲ, ਬਹੁਤ ਖ਼ੂਬ। | ਵਾਹੁ ਵਾਹੁ, ਧੰਨ ਧੰਨ, ਪ੍ਰਸੰਨਤਾ ਵਜੋਂ ਅਸ਼ੀਰਵਾਦ, ਥਾਪੜਾ। |
| ਸਾਬਤੁ | ਸਲੋਕ ੧॥੩॥ | ੧੨੩੮ | (ਮ.ਕੋ.) ਸਾਬਤ ਸਾਬਿਤ | ਪੂਰਾ, ਸਹੀ-ਸਲਾਮਤਿ। | ਸਹੀ ਸਲਾਮਤਿ, ਪੂਰੀ ਦੀ ਪੂਰੀ। |
| ਸਾਬੂਣੁ | ॥੨੦॥ | ੪ | ਸਾਬੂਨ | ਸਾਬਣ, ਜਿਸ ਨਾਲ ਕਪੜੇ ਆਦਿ ਧੋਈਦੇ ਹਨ। | ਸਾਬਣ। |
| ਸਮਾਨਾ | ੧॥੨॥ | ੭੧੧ | ਸਾਇਬਾਨ | ਸ਼ਾਮਿਆਨਾ। | ਸਾਇਵਾਨ, ਇਸਤਲਾਹੀ ਅਰਥ : ਆਕਾਸ਼। |
| ਸਾਰਤਾ | ੨॥੧੬੯॥ | ੨੧੮ | ਇਸ਼ਾਰਤ | ਰਮਜ਼, ਇਸ਼ਾਰਾ। | ਇਸ਼ਾਰੇ (ਸੈਨਤਾਂ)। |

| | | | | | |
|---|---|---|---|---|---|
| ਸਾਲਕੁ | ॥੫॥ | ੧੪੧੦ | ਸਾਲਿਕ | ਸੱਚ ਦੇ ਰਾਹ 'ਤੇ ਚੱਲਣ ਵਾਲਾ। | ਰੱਬੀ ਮਾਰਗ ਦਾ ਪਾਂਧੀ। |
| ਸਿਹਰੁ | ੧॥੧॥ | ੭੨੭ | ਸਿਹਰ | ਜਾਦੂ, ਟੂਣਾ। | ਛਲਾਵਾ। |
| ਸਿਕਦਾਰੁ | ਸਲੋਕ ੨॥੧੧॥ | ੪੬੮ | ਸਿੱਕਹ (ਦਾਰ) ਸਿੱਕਾ (ਦਾਰ) | ਕਾਨੂੰਨ ਦਾ ਰਾਖਾ। | ਚੌਧਰੀ, ਮੁਖੀਆ। |
| ਸਿਕਾਰ | ਰਹਾਉ॥੪॥ | ੧੧੩੬ | ਸ਼ਿਕਾਰ | ਕਿਸੇ ਜਾਨਵਰ ਦੇ ਮਾਰਨ ਦਾ ਇਰਾਦਾ ਕਰਨਾ। | ਸ਼ਿਕਾਰ (ਖੇਡਣ ਲਈ ਚੜ੍ਹਿਆ)। |
| ਸਿਜਦਾ | ਸਲੋਕ ੧॥੪॥ | ੮੪ | ਸਿਜਦਹ/ ਸਿਜਦਾ | ਰੱਬ ਦੇ ਸਾਹਮਣੇ ਸਿਰ ਝੁਕਾਉਣਾ। | ਮੱਥਾ ਟੇਕਣ ਦੀ ਕ੍ਰਿਆ। |
| ਸਿਤਾਬ | ੧॥੩॥ | ੭੯੨ | ਸ਼ਿਤਾਬ | ਜਲਦੀ। | ਛੇਤੀ। |
| ਸਿਦਕੁ | ੬॥੨੦॥ | ੧੦੨੦ | ਸਿਦਕ਼ | ਸਚ, ਸੱਚਾਈ। | ਸ਼ਰਧਾ-ਭਾਵਨਾ। |
| ਸਿਰਪਾਉ | ੧੩॥੨॥ | ੧੦੭੩ | ਸਰੋ ਪਾ | ਖ਼ਿਲਅਤ। | ਸਿਰੋਪਾ, ਰੱਬੀ-ਸਨਮਾਨ ਵਜੋਂ ਮਿਲਿਆ ਬਸਤਰ। |
| ਸਿਲਕ | ੫॥੧੧॥ | ੨੪੦ | ਸਿਲਕ | ਧਾਗਾ, ਲੜੀ। | ਰੇਸ਼ਮ ਦਾ ਧਾਗਾ, ਇਸਤਲਾਹੀ ਅਰਥ : ਫਾਹੀ। |
| ਸੀਕਾ | ੫॥੧॥ | ੫੦੭ | ਸਿੱਕਹ/ਸਿੱਕਾ | ਧਾਤ ਉੱਤੇ ਲੱਗੀ ਰਾਜ ਦੀ ਮੁਹਰ ਵਾਲਾ ਰੁਪਿਆ-ਪੈਸਾ। | ਚਾਂਦੀ, ਸੋਨੇ ਆਦਿ ਦੇ ਸਿੱਕੇ। |
| ਸੀਨਾ | ੨॥੫॥ | ੮੪੮ | ਸੀਨਹ/ਸੀਨਾ | ਛਾਤੀ। | ਛਾਤੀ, ਹਿਰਦਾ। |
| ਸੁਆਵਗੀਰ | ਸਲੋਕ ੧॥੭॥ | ੩੦੩ | ਗੀਰ | ਫੜਨ ਵਾਲਾ। | [ਪੰਜਾਬੀ ਦੇ ਸ਼ਬਦ 'ਸੁਆਵ' ਅਤੇ ਫ਼ਾਰਸੀ ਦੇ ਪਿਛੇਤਰ 'ਗੀਰ' ਦਾ ਸਮਾਸ] ਸੁਆਰਥੀ, ਨਿਜੀ ਸੁਆਰਥ ਨੂੰ ਮੁਖ ਰਖਣ ਵਾਲਾ। |
| ਸੁਮਾਰ | ੧॥੨॥ | ੫੦੩ | ਸ਼ੁਮਾਰ | ਗਿਣਤੀ। | ਗਿਣਤੀ। |

| ੧ | ੨ | ੩ | ੪ | ੫ | ੬ |
|---|---|---|---|---|---|
| ਸੁਹਾਣੁ | ॥੨੧॥ | ੪ | ਸੁਬਹ਼ਾਨ | ਪਾਕ, ਪਵਿੱਤਰ। | ਪਾਕ-ਪਵਿੱਤਰ, ਵਿਚਿਤ੍ਰ ਅਤੇ ਸੁੰਦਰ। |
| ਸੁੰਨਤਿ | ਸਲੋਕ ੧॥੭॥ | ੧੪੦ | ਸੁੱਨਤ | ਮੁਸਲਮਾਨੀ ਤਰੀਕਾ, ਖ਼ਤਨਾ। | ਪੁਰਸ਼ ਦੀ ਗੁਪਤ-ਇੰਦਰੀ ਦੇ ਅਗਲੇ ਹਿੱਸੇ ਦੇ ਉਪਰ ਦਾ (ਪਰਦਾ) ਮਾਸ ਕੁਝ ਕੁ ਕਟਣਾ, ਜੋ ਮੁਸਲਮਾਨੀ ਸ਼ਰਅ਼ ਹੈ। |
| ਸੁਪੇਦੁ | ੨॥੩॥ | ੪੮੬ | (੧) ਸਪੇਦ<br>(੨) ਸਫ਼ੇਦ | ਚਿੱਟਾ। | ਚਿੱਟਾ। |
| ਸੁਪੇਦੀ | ੨॥੭॥ | ੧੬ | (੧) ਸਪੇਦ<br>(੨) ਸਫ਼ੇਦ | ਚਿਟਿਆਈ। | ਚਿੱਟਿਆਈ, ਇਸਲਤਾਹੀ ਅਰਥ : ਚਿੱਟੀ ਪੁਸ਼ਾਕ। |
| ਸੁਬਹ | ॥੭੧॥ | ੧੩੮੧ | ਸੁਬਹ਼ | ਸਵੇਰ। | ਸਵੇਰਾ, ਤੜਕਾ, ਭੋਰ। |
| ਸੁਬਹਾਨੁ | ॥ਪਉੜੀ ੯॥ | ੧੪੨ | ਸੁਬਹ਼ਾਨ | ਪਾਕ, ਪਵਿੱਤਰ। | ਪਾਕ-ਪਵਿੱਤਰ, ਵਚਿੱਤ੍ਰ ਅਤੇ ਸੁੰਦਰ। |
| ਸੁਰਖਰੂ | ॥ਪਉੜੀ ੧੧॥ | ੮੭ | ਸੁਰਖ਼ਰੂ | ਸਫਲ, ਕਾਮਯਾਬ। | ਹਿਰਦੇ ਵਿਚ ਸੱਚ ਹੋਣ ਸਦਕਾ ਨੂਰ ਨਾਲ ਦਗ-ਦਗ ਕਰਦੇ ਚਿਹਰੇ ਵਾਲਾ, ਉਜਲ-ਮੁਖਾ। |
| ਸੁਲਤਾਨ | ੪॥੧॥ | ੧੪ | ਸੁਲਤ਼ਾਨ | ਬਾਦਸ਼ਾਹ। | ਬਾਦਸ਼ਾਹ। |
| ਸੁਰਤਾਨੁ | ੩॥੧੧॥ | ੧੧੬੦ | ਸੁਲਤ਼ਾਨ | ਬਾਦਸ਼ਾਹ। | ਬਾਦਸ਼ਾਹ। |
| ਸੂਫੁ | ॥੫੦॥ | ੧੩੮੦ | ਸੂਫ਼ | ਪਸ਼ਮ। | ਉੱਨ, ਪਸ਼ਮ ਦੀ ਕਫ਼ਨੀ। |
| ਸੂਮਹਿ | ੩॥੧੬॥ | ੪੭੯ | ਸ਼ੂਮ | ਕੰਜੂਸ, ਮਨਹੂਸ। | [‘ਸੂਮ’ ਸ਼ਬਦ ਨਾਲ ‘ਹਿ’ ਸੰਪ੍ਰਦਾਨ ਕਾਰਕ ਦਾ ਕਾਰਕ-ਚਿੰਨ੍ਹ ਹੈ।] ਕੰਜੂਸ (ਮਨੁੱਖ) ਨੂੰ। |
| ਸੂਲਾ [ਉਚਾਰਣ ਨਾਸਿਕਤਾ ਬਿਨਾ] | ੩॥੨੨॥ | ੪੮੧ | ਉਸੂਲ | [ਅਸਲ ਦਾ ਬਹੁ-ਵਚਨ] ਜੜ੍ਹਾਂ। | ਜੜ, ਮੁੱਢ। |

| | | | | | |
|---|---|---|---|---|---|
| ਸੇਮ | ੨॥੨॥ | ੩੪੫ | ਸਿਯੁਮ, ਸਿਵੁਮ | ਤੀਜਾ। | ਤੀਜਾ, ਤੀਜੇ ਦਰਜੇ ਵਾਲਾ। |
| ਸੇਰੁ | ਸਲੋਕ ੧॥੩॥ | ੫੧੯ | ਸ਼ੇਰ | ਬਾਘ, ਸਿੰਘ। | ਦਲੇਰ, ਭਾਵ ਤਤਪਰ। |
| ਸੇਲਮਸੇਲ | ॥੨੦॥੧੦॥ | ੧੧੬੬ | ਸਲਮ, ਸੂਲ | ਬੰਨ੍ਹਣਾ; ਖੁਰ। | ਅਰਬੀ ਦੇ ਸ਼ਬਦ 'ਸਲਮ' (ਬੰਨ੍ਹਣਾ) ਅਤੇ ਫ਼ਾਰਸੀ ਦੇ ਸ਼ਬਦ 'ਸੂਲ' (ਖੁਰ) ਦਾ ਪੰਜਾਬੀ, ਸੰਜੁਕਤ-ਰੂਪ 'ਸੇਲਮ-ਸੇਲ'। ਗਊ ਦੇ ਖੁਰ ਬੰਨ੍ਹ ਕੇ, ਭਾਵ, ਨਿਆਣਾ ਪਾ ਕੇ। |
| ਸੈਤਾਨੁ | ੧॥੫॥ | ੭੨੨ | ਸ਼ੈਤਾਨ | ਮਨੁੱਖਤਾ ਦਾ ਵੈਰੀ, ਆਕੀ। | ਕੁਕਰਮ ਦਾ ਪ੍ਰੇਰਕ। |
| ਸੋਰੁ | ॥੩੩॥ | ੭ | ਸ਼ੋਰ | ਰੌਲਾ, ਜਨੂੰਨ। | ਸ਼ੋਰ-ਸ਼ਰਾਬਾ, ਡੰਡ-ਰੌਲਾ, ਪਾਗਲਪਣ। |
| ਸੂਰਤਿ | ੧॥੭॥ | ੧੦੭੭ | ਸੂਰਤ | ਸ਼ਕਲ। | ਸ਼ਕਲ। |
| ਹਉਲਿ | ਸਲੋਕ ੨॥੧੫॥ | ੩੦੮ | ਹੌਲ | ਖ਼ੌਫ਼, ਡਰ। | ਧੁੜਕੂ ਨਾਲ। |
| ਹਕੁ ਹਲਾਲੁ | ੧੧॥੧੨॥ | ੧੦੮੪ | ਹੱਕ਼ ਹ਼ਲਾਲ | ਜਾਇਜ਼, ਠੀਕ। | ਜਾਇਜ਼ ਅਧਿਕਾਰ ਵਾਲਾ (ਖਾਣਾ)। |
| ਹਕੁ ਪਰਾਇਆ | ਸਲੋਕ ੨॥੭॥ | ੧੪੧ | ਹੱਕ | ਮਲਕੀਅਤ। | ਬਿਗਾਨਾ ਅਧਿਕਾਰ, ਭਾਵ, ਪਰਾਈ (ਬਿਗਾਨੀ) ਮਲਕੀਅਤ। |
| ਹਕੁ ਸਚੁ | ੨॥੧॥ | ੭੨੭ | ਹੱਕ | ਸੱਚਾ, ਰੱਬ। | ਸੱਚਾ (ਸਦਾ-ਥਿਰ) ਰੱਬ! |
| ਹਕਾ | ੧॥੧॥ | ੭੨੧ | ਹੱਕਾ | ਸੱਚ ਹੈ। | ਹੇ ਸੱਚ-ਸਰੂਪ (ਸਦਾ-ਥਿਰ) ਰੱਬ! |
| ਹਕੀਨਾ | ੧੨॥੧੨॥ | ੧੦੮੪ | ਹੱਕ | 'ਹੱਕ' ਤੋਂ ਬਣਿਆ ਤਦ ਭਵ ਰੂਪ। | ਸੱਚੇ ਰੱਬ ਦਾ (ਵਸਲ, ਭਾਵ, ਮਿਲਾਪ-ਅਨੰਦ)। |
| ਹਕਾਰਾ | ੧॥੧॥ | ੯੨੩ | ਹਰਕਾਰਹ/ ਹਰਕਾਰਾ | ਸਨੇਹਾ ਲੈ ਜਾਣ ਵਾਲਾ। | ਇਸਤਲਾਹੀ ਅਰਥ: ਰੱਬੀ-ਸਦਾ। |
| ਹਕੀਕਤਿ | ੩॥੧੨॥ | ੧੦੮੩ | ਹ਼ਕ਼ੀਕ਼ਤ | ਅਧਿਆਤਮਵਾਦ, ਅਸਲੀਅਤ, ਸੱਚਾਈ। | (੧) ਸਦੀਵੀ ਸੱਚ (ਵਾਹਿਗੁਰੂ)। (੨) ਮੁਸਲਮਾਨੀ ਸ਼ਰਅ਼ ਅਨੁਸਾਰ ਚੌਥੀ ਅਧਿਆਤਮਿਕ ਅਵਸਥਾ। |

| ੧ | ੨ | ੩ | ੪ | ੫ | ੬ |
|---|---|---|---|---|---|
| ਹਜ | ੧॥੧੩॥ | ੪੭੮ | ਹੱਜ | ਮੁਸਲਮਾਨਾਂ ਵੱਲੋਂ ਮੱਕੇ ਦੀ ਯਾਤਰਾ। | ਮੱਕੇ ਦੀ ਯਾਤਰਾ। |
| ਹਜੂਰਿ | ਰਹਾਉ॥੧੧॥ | ੧੧੬੦ | ਹੁਜ਼ੂਰ | ਹਾਜ਼ਰ। | ਪ੍ਰਤੱਖ, ਸਾਹਮਣੇ। |
| ਹਾਦਰਾ ਹਦੂਰਿ | ॥੩॥ | ੨ | ਹਾਦਰਾ ਹਦੂਰ | ਪ੍ਰਤੱਖ, ਸਾਹਮਣੇ। | ਪ੍ਰਤੱਖ, ਸਾਹਮਣੇ। |
| ਹਾਜਰਾ ਹਜੂਰਿ | ਸਲੋਕ ੧॥੩॥ | ੪੬੪ | ਹਾਜ਼ਿਰ ਹੁਜ਼ੂਰ | ਪ੍ਰਤੱਖ, ਸਾਹਮਣੇ। | ਪ੍ਰਤੱਖ, ਸਾਹਮਣੇ। |
| ਹਦਰਥਿ | ॥੪॥ | ੧੩੯੧ | ਹਦਰਤ, ਹਜ਼ਰਤ | ਨੇਕ ਅਤੇ ਬਜ਼ੁਰਗ ਲੋਕਾਂ ਦੇ ਨਾਮ ਨਾਲ ਆਉਣ ਵਾਲਾ ਸਤਿਕਾਰ-ਬੋਧਕ ਸ਼ਬਦ। | ਹਜ਼ਰਤ (ਸ੍ਰੀ-ਹਜ਼ੂਰ)। |
| ਹਦੀਸਾ | ੧੨॥੧੨॥ | ੧੦੮੪ | ਹ਼ਦੀਸ | ਉਹ ਪੁਸਤਕ, ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਕਥਨ, ਅਥਵਾ, ਆਚਰਣ ਸੰਬੰਧੀ ਬਿਵਸਥਾ ਹੈ। | ਕੁਰਾਨ ਤੋਂ ਦੂਜੇ ਦਰਜੇ 'ਤੇ ਮੰਨੀ ਜਾਂਦੀ ਮੁਸਲਮਾਨੀ ਸ਼ਰਅ ਦੀ ਪੁਸਤਕ। |
| (ਉਚ) ਹਦੀ | ॥੪॥ | ੯੬੭ | ਹੱਦ [ਸਮਾਸ—ਉਚ—ਪੰਜਾਬੀ ਹਦ—ਫ਼ਾਰਸੀ] | ਸੀਮਾ। | ਉੱਚੀ ਸੀਮਾ ਵਾਲਾ, ਭਾਵ, ਉੱਚ ਪਾਏ ਦਾ। |
| ਹਮ | ਸਲੋਕ ੧॥੧੩॥ | ੧੪੩ | ਹਮਹ (ਹਮਾ) | ਸਭ, ਕੁਲ। | ਸਾਰੇ। |
| ਹਮ-ਸਹਰੀ | ੩॥੨॥ | ੩੪੫ | ਹਮ-ਸ਼ਹਰੀ | ਸਾਂਝੇ ਸ਼ਹਿਰ ਦਾ ਵਾਸੀ। | ਸਾਂਝੇ ਸ਼ਹਿਰ (ਬੇ-ਗ਼ਮ ਪੁਰੇ) ਦਾ ਵਾਸੀ। |
| ਹਮਚੁ | ੪॥੧॥ | ੭੨੧ | ਹਮਚੋ | ਵਰਗਾ। | ਵਰਗਾ। |
| ਹਮਚਿਨੀ | ੩॥੩॥ | ੭੨੭ | ਹਮਚੁਨੀਂ | ਐਹੋ ਜਿਹਾ। | ਅਜਿਹਾ। |
| ਹਮਾ ਰਾ | ਸਲੋਕ ੫॥੧੩॥ | ੧੪੪ | ਹਮਹ/ਹਮਾ ਰਾ | ਸਭਨਾਂ ਨੂੰ। | ਸਭਨਾਂ ਨੂੰ। |

| | | | | | |
|---|---|---|---|---|---|
| ਹਮੂ | ੮॥੧੨॥ | ੧੦੮੪ | ਹਮਹ | ਤਮਾਮ। | ਸਾਰਾ। |
| ਹਰਮ | ਪਉੜੀ ੧੭॥ | ੪੭੨ | ਹ਼ਰਮ | ਵੱਡੇ ਆਦਮੀਆਂ ਦਾ ਜ਼ਨਾਨ-ਖ਼ਾਨਾ। | ਰਣਵਾਸ। |
| ਹਰਮਾ | ੨॥੧੨॥ | ੪੧੭ | ਹ਼ਰਮ | —— | ਰਣਵਾਸ ਵਿਚ ਰਹਿਣ ਵਾਲੀਆਂ ਇਸਤਰੀਆਂ। |
| ਹਰ ਰੋਜ | ਰਹਾਉ॥੧॥ | ੭੨੭ | ਹਰ ਰੋਜ਼ | ਪ੍ਰਤੀ ਦਿਨ | ਨਿੱਤ-ਪ੍ਰਤਿ। |
| ਹਰਾਮ ਖੋਰ | ॥੧੮॥ | ੪ | ਹ਼ਰਾਮ ਖ਼ੋਰ | ਨਮਕ-ਹਰਾਮ, ਅਕਿਰਤਘਣ। | ਬੇਈਮਾਨੀ ਦਾ ਖਟਿਆ ਖਾਣ ਵਾਲੇ। |
| ਹਰਾਮ ਖੋਰੀ | ਰਹਾਉ॥੮॥ | ੧੦੦੨ | ਹ਼ਰਾਮ ਖ਼ੋਰੀ | ਨਮਕ-ਹਰਾਮੀ। | ਅਕਿਰਤਘਣਤਾ। |
| ਹਵਾਲ | ੪॥੧॥ | ੭੨੩ | ਅਹ਼ਵਾਲ | ਹਾਲ। | ਹਾਲ। |
| ਹੁਸੀਆਰ | ੧॥੧੨॥ | ੯੭੨ | ਹੋਸ਼ਯਾਰ | ਹੋਸ਼ ਵਾਲਾ। | ਸਾਵਧਾਨ। |
| ਹੁਕਮੁ | ॥੨॥ | ੧ | ਹ਼ੁਕਮ | ਅਦੇਸ਼। | ਫ਼ੁਰਮਾਨ। |
| ਹੁਕਾਮੀ | ਪਉੜੀ ੧੪॥ | ੧੦੯੯ | ਹ਼ੁਕਮ | —— | ਹੁਕਮ ਵਿਚ। |
| ਹੁਜਤਿ | ੧॥੧੩॥ | ੩੫੨ | ਹ਼ੁੱਜਤ | ਬਹਾਨਾ। | ਢੁੱਚਰ-ਬਾਜ਼ੀ। |
| ਹੁਜਰਾ | ੫॥੧੨॥ | ੧੦੮੩ | ਹ਼ੁਜਰਹ | ਮਸੀਤ ਦੇ ਨਾਲ ਲਗਦਾ ਛੋਟਾ ਕਮਰਾ। | ਇਕਾਂਤ-ਸਥਾਨ। |
| ਹੁਰਮਤਿ | ॥ਪਉੜੀ ੨੨॥ | ੪੭੪ | ਹ਼ੁਰਮਤ | ਇੱਜ਼ਤ। | ਮਾਨ-ਪ੍ਰਤਿਸ਼ਠਾ। |
| ਹੇਚ | ਰਹਾਉ॥੧॥ | ੭੨੧ | ਹੇਚ | ਕੁਝ। | ਕੁਝ ਵੀ। |
| ਹੈਰਤਿ | ੧॥੧੪॥ | ੪੯੮ | ਹ਼ੈਰਤ | ਹੈਰਾਨੀ। | ਹੈਰਾਨਗੀ। |
| ਹੈਰਾਨ | ੪॥੧॥ | ੧੩੩੫ | ਹ਼ੈਰਾਨ | ਅਚੰਭਤ। | ਵਿਸਮਾਦਿਤ। |
| ਹੈਵਾਨ | ੨॥੧॥ | ੭੨੩ | ਹ਼ੈਵਾਨ/ (ਮ.ਕੋ.) ਹਯਵਾਨ | ਪਸ਼ੂ। | ਪਸ਼ੂ। |

| ੧ | ੨ | ੩ | ੪ | ੫ | ੬ |
|---|---|---|---|---|---|
| ਹੂਰ | ੫॥੧੨॥ | ੧੦੮੪ | ਹੂਰ | ਬਹਿਸ਼ਤ ਦੀਆਂ ਸੁੰਦਰੀਆਂ। | ਬਹਿਸ਼ਤ ਦੀ ਸੁੰਦਰੀ। |
| ਹੂਲ | ॥੯੮॥ | ੧੩੮੩ | ਹੌਲ | ਆਸ-ਪਾਸ। | ਚਾਰੇ ਪਾਸੇ। |
| ਹਯਾਤ | — | — | ਹੱਯਾਤ | ਜੀਉਂਦਾ ਰਹਿਣਾ, ਜ਼ਿੰਦਗੀ, ਉਮਰ। | —— |
| ਹੈਯਾਤੀ | ੫॥੨॥ | ੪੮੮ | ਹੱਯਾਤ | ਜੀਉਂਦਾ ਰਹਿਣਾ, ਜ਼ਿੰਦਗੀ, ਉਮਰ। | ਪੰਜ-ਭੂਤਕੀ ਹੋਂਦ ਕਰਕੇ ਸਦੀਵੀ। |
| ਹਲਾਲੁ | ਸਲੋਕ ੨॥੭॥ | ੧੪੧ | ਹ਼ਲਾਲ | ਯੋਗ, ਜਾਇਜ਼ ਮੁਸਲਮਾਨੀ ਸ਼ਰਅ੍ ਦੇ ਅਨਕੂਲ। | ਧਰਮ-ਰੀਤਿ ਅਨੁਸਾਰ, ਜਾਇਜ਼। |
| ਹਲੇਮੀ | ੧੩॥੨੯॥ | ੭੪ | ਹ਼ਿਲਮ | ਸਹਿਨ-ਸ਼ੀਲਤਾ। | ਸਹਿਨ-ਸ਼ੀਲਤਾ ਵਾਲਾ। |
| ਹਵਾ | ੩॥੧॥ | ੭੨੧ | ਹਵਾ | ਹਵਸ। | ਹਵਸ, ਤ੍ਰਿਸ਼ਨਾ। |
| ਹਵਾਲ | ੪॥੧॥ | ੭੨੩ | ਅਹ਼ਵਾਲ | [ਹਾਲ ਦਾ ਬਹੁ-ਵਚਨ] ਹਾਲਤ। | ਹਾਲਤ, ਦਸ਼ਾ। |
| ਹਾਜਰੁ | ੪॥੧੧॥ | ੧੨੬੧ | ਹ਼ਾਜ਼ਿਰ | ਮੌਜੂਦ। | ਮੌਜੂਦ। |
| ਹਾਮਾ | ਸਲੋਕ ੨॥੭॥ | ੧੪੧ | ਹ਼ਾਮੀ | ਹਮਾਇਤ ਕਰਨ ਵਾਲਾ। | ਹਾਮੀ, ਜ਼ਾਮਨੀ। |
| ਹਾਜੀ | ੬॥੧੨॥ | ੧੦੮੪ | ਹ਼ਾਜੀ | ਮੱਕੇ ਦਾ ਯਾਤਰੀ। | ਮੱਕੇ ਦਾ ਯਾਤਰੀ। |
| ਹਾਸਲੁ | ੪॥੧॥ | ੧੪ | ਹ਼ਾਸਿਲ | ਫਲ। | ਫਲ-ਪ੍ਰਾਪਤੀ, ਕੀਤੇ ਹੁਕਮ ਦੀ ਅੱਗੋਂ ਪਾਲਨਾ ਹੋ ਜਾਣੀ। |
| ਹਾਲ | ॥੨੩੯॥ | ੧੩੭੭ | ਹ਼ਾਲ | ਵਜਦ। | ਮਸਤੀ ਦੀ ਹਾਲਤ। |
| ਹਿਕਮਤਿ | ਰਹਾਉ॥੩॥ | ੬੬੧ | ਹ਼ਿਕਮਤ | ਦਾਨਾਈ, ਸਿਆਣਪ। | ਚਤੁਰਾਈ। |
| ਹੀਲਾ | ੩॥੮੧॥ | ੧੭੯ | ਹ਼ੀਲਹ | ਚਾਰਾ। | ਜਤਨ। |
| ਹਲਾਹਲ | — | ੧੮੦ | ਹਲਾਹਿਲ/ (ਮ.ਕੋ.) ਹਲਾਹਲ | ਅਤਿ ਮਾਰੂ ਜ਼ਹਿਰ। | ਮਾਰੂ-ਜ਼ਹਿਰ। |

| | | | | | |
|---|---|---|---|---|---|
| **ਕਉਸੈ** | ੧॥੧॥ | ੧੧੬੭ | ਕਫ਼ਸ਼ | ਜੁੱਤੀ। | ਖੜਾਂਵ। |
| **ਕਉਲੁ** | ॥੨॥ | ੬੬੭ | ਕ਼ੌਲ | ਬਚਨ। | ਬਚਨ। |
| **ਕਸ** | ੨॥੧॥ | ੭੨੧ | ਕਸ | ਮਨੁੱਖ। | ਕੋਈ ਮਨੁੱਖ। |
| **ਕਸਾਬਿ** | ੨॥੫੦॥ | ੮੯੮ | ਕ਼ੱਸਾਬ | ਕਸਾਈ। | ਕਸਾਈ ਨੇ। |
| **ਕਸੀਦਾ** | ੨॥੧੦॥ | ੧੧੭੧ | ਕ਼ਸੀਦਹ | ਖਿਚਿਆ ਹੋਇਆ, ਕਪੜੇ ਉੱਤੇ ਕਢਾਈ ਦਾ ਕੰਮ। | ਕਪੜੇ ਉੱਤੇ ਕਢਾਈ ਦਾ ਕੰਮ। [ਏਥੇ ਭਾਵ ਹੈ ਦੈਵੀ ਗੁਣਾਂ ਦਾ ਧਾਰਨੀ ਹੋ ਕੇ ਸੁਚੱਜੀ ਬਣਨਾ] |
| **ਕਤੁ** | ੧॥੧੦॥ | ੬੬੨ | ਕ਼ੱਤ਼ | ਕਟਣਾ। | ਚੀਰ। |
| **ਕਤੀਫਿਆ** [ਫ਼ਾਰਸੀ ਸ਼ਬਦ 'ਕਤੀਫਹ' ਦਾ ਪੰਜਾਬੀ ਬਹੁ-ਵਚਨ ਰੂਪ] | ॥ਪਉੜੀ ੨੪॥ | ੧੨੪੬ | ਕ਼ਤ਼ੀਫ਼ਹ (ਇਕ-ਵਚਨ) | ਮਖ਼ਮਲ ਦਾ ਕਪੜਾ। | ਰੇਸ਼ਮੀ ਕਪੜੇ। |
| | | | ਕ਼ਤ਼ਾਇਫ਼ (ਬਹੁ-ਵਚਨ) | ਮਖ਼ਮਲੀ ਕਪੜੇ। | ਰੇਸ਼ਮੀ ਕਪੜੇ। |
| **ਕਤੇਬ** | ੪॥੧੨॥ | ੧੦੮੩ | ਕਿਤੇਬ | ਸਾਮੀ ਧਰਮ-ਗ੍ਰੰਥ। | ਸਾਮੀ ਧਰਮ-ਗ੍ਰੰਥ। |
| **ਕਦਮ** | ੨॥੧੦॥ | ੧੧੩੮ | ਕ਼ਦਮ | ਪੈਰ। | ਚਰਨ-ਕਮਲ। |
| **ਕਦਾ (ਕਰਣੀ)** | ੨॥੭॥ | ੧੬ | ਕ਼ਦਅ | ਹਟਾਉਣਾ। | ਕੱਟਣੀ, ਦੂਰ ਕਰਨੀ। |
| **ਕਦੂਰੀ** | ੨॥੪॥ | ੧੧੫੮ | ਕਦੂਰਤ | ਮਨ ਦੀ ਮੈਲ। | ਮਨ ਦੀ ਮੈਲ। |
| **ਕਬਜ ਕੰਬਜਾ** | ੨॥੧॥ | ੭੨੩ | ਕ਼ਬਜ਼ਹ | ਕਾਬੂ ਕਰਨ ਦੀ ਕ੍ਰਿਆ। | ਕਾਬੂ ਕਰ, ਵਸ ਵਿਚ ਕਰ। |
| **ਕਬੀਰ** | ੧॥੧॥ | ੭੨੧ | ਕਬੀਰ | ਵੱਡਾ। | ਵੱਡਾ। |
| **ਕਬੂਲਿ** | ਸਲੋਕ ੧॥੨੩॥ | ੧੧੦੨ | ਕ਼ਬੂਲ | ਮੰਨਣਾ। | ਪ੍ਰਵਾਨ ਕਰ ਲੈ। |

| ੧ | ੨ | ੩ | ੪ | ੫ | ੬ |
|---|---|---|---|---|---|
| **ਕਮਤਰੀਨ** | ਸਲੋਕ ੨॥੨੭॥ | ੧੨੯੧ | ਕਮਤਰੀਨ | ਬਹੁਤ ਛੋਟਾ। | ਬਹੁਤ ਹੀ ਘਟੀਆ। |
| **ਕਮਰ** | ਸਲੋਕ ੩॥੧੯॥ | ੯੫੬ | ਕਮਰ | ਲੱਕ। | ਕਮਰ ਨਾਲ। |
| **ਕਮਰਬੰਦੁ** | ੨॥੭॥ | ੧੬ | ਕਮਰਬੰਦ | ਪੇਟੀ। | ਕਮਰ-ਕਸਾ (ਪੇਟੀ)। |
| **ਕਮਾਨ** | ੩॥੧੭॥ | ੧੧੬੧ | ਕਮਾਨ | ਧਨੁਸ਼। | ਧਨੁਸ਼। |
| **ਕਮੀਨ** | ਸਲੋਕ ੨॥੨੭॥ | ੧੨੯੧ | ਕਮੀਨ | ਕਮੀਨਾ। | ਕਮੀਨਾ, ਹੋਛਾ। |
| **ਕਰਜੁ** | ੧॥੬੨॥ | ੮੧੬ | ਕ਼ਰਜ਼ | ਉਧਾਰ। | ਕਰਜ਼ਾ। [ਸੁਆਸਾਂ ਦਾ, ਜੋ ਪਾਪ-ਕਰਮਾਂ ਵਿਚ ਫ਼ਜ਼ੂਲ ਗਵਾਏ] |
| **ਕਰਦਨ ਬੂਦ** | ੩॥੧॥ | ੭੨੭ | ਕਰਦਨ ਬੂਦ | ਕਰਨਾ ਸੀ। | ਕਰਨਾ ਸੀ। |
| **(ਨ) ਕਰਦਮ** | ੩॥੧॥ | ੭੨੭ | ਕਰਦਮ | ਮੈਂ ਕੀਤਾ। | ਮੈਂ (ਨਾ) ਕੀਤਾ। |
| **ਕਰਦੇਮ** | ੩॥੧॥ | ੭੨੭ | ਕਰਦੇਮ | ਅਸੀਂ ਕੀਤਾ। | ਅਸਾਂ ਕੀਤਾ। |
| **ਕਰਮੁ** | ॥੩੭॥ | ੮ | ਕਰਮ | ਮਿਹਰਬਾਨੀ। | ਫ਼ਜ਼ਲ, ਪ੍ਰਸਾਦ, ਮਿਹਰ। |
| **ਕਰਮਾਤਿ** | ਸਲੋਕ ੨॥੨੦॥ | ੬੫੦ | ਕਰਾਮਤ | ਬਜ਼ੁਰਗੀ। | ਅਲੌਕਿਕ, ਸ਼ਕਤੀ। |
| | | | ਕਰਾਮਾਤ | (ਕਰਾਮਤ ਦਾ ਬਹੁ-ਵਚਨ) | ਅਲੌਕਿਕ, ਸ਼ਕਤੀ। |
| **ਕਰੀਮ (ਕਰੀਮਾ)** | ॥੩੨॥ | ੧੩੬੬ | ਕਰੀਮ | ਕਰਮ (ਕਿਰਪਾ) ਕਰਨ ਵਾਲਾ। | ਕਿਰਪਾ ਕਰਨ ਵਾਲਾ (ਵਾਹਿਗੁਰੂ)। |
| **ਕਰਾਰੀ** | ੧॥੧॥ | ੭੨੭ | ਕ਼ਰਾਰ | ਸਥਿਰਤਾ। | ਚਿੱਤ ਦੀ ਸਥਿਰਤਾ। |
| **ਕਲਮ** | ਸਲੋਕ ੧॥੬॥ | ੮੪ | ਕ਼ਲਮ | ਲਿਖਣ ਵਾਲੀ ਕਾਨੀ। | ਲੇਖਣਿ, ਲਿਖਣ ਵਾਲੀ ਕਾਨੀ। |
| **ਕਲਾਮ** | ॥੧੬॥ | ੩ | ਕ਼ਲਮ | ਲਿਖਣ ਵਾਲੀ ਕਾਨੀ। | ['ਕਲਮ' ਦਾ ਕਾਵਿਕ ਰੂਪਾਂਤਰ] ਰੱਬੀ-ਲੇਖਣਿ। |

| | | | | | |
|---|---|---|---|---|---|
| **ਕਲੰਦਰੁ** | ੧॥੨॥ | ੭੯੫ | ਕ਼ਲੰਦਰ | ਅਲਮਸਤ ਰੱਬੀ ਦਰਵੇਸ਼। | ਮਸਤ ਰੱਬੀ-ਦਰਵੇਸ਼। |
| **ਕਵਾਇ** | ੪॥੨੯॥ | ੭੩ | ਕ਼ਬਾ | ਇਕ ਪ੍ਰਸਿੱਧ ਪੋਸ਼ਾਕ, ਜੋ ਅਮੀਰ ਪਹਿਨਦੇ ਹਨ। | ਸਨਮਾਨ ਵਜੋਂ ਬਖ਼ਸ਼ਸ਼ ਹੋਇਆ ਲਿਬਾਸ। |
| **ਕਾਇਮੁ** | ੨॥੨॥ | ੩੪੫ | ਕ਼ਾਇਮ/ (ਮ:ਕੋ.) ਕਾਯਮ | ਸਥਿਰ। | ਸਥਿਰ। |
| **ਕਾਇਨੁ** | ੩॥੧॥ | ੧੧੬੭ | ਕ਼ਿਯਾਨ | 'ਕ਼ੈਨਤ'/ਕਯਨਤ ਦਾ ਬਹੁ-ਵਚਨ, ਲੌਂਡੀਆਂ। | ਦਾਸੀਆਂ ਵਾਲਾ ਸੰਬੰਧ। |
| **ਕਾਸਾ** | ੧॥੨॥ | ੭੨੧ | ਕਾਸਹ | ਪਿਆਲਾ, ਠੂਠਾ। | ਭਿਖਿਆ ਮੰਗਣ ਵਾਲਾ, ਠੂਠਾ। |
| **ਕਾਗਦ** | ੪॥੫॥ | ੧੦੪੮ | (੧) ਕਾਗਦ | ਪੱਤਰਾ, ਜਿਸ ਉੱਤੇ ਲਿਖਿਆ ਜਾਵੇ। | (੧) ਪੱਤਰਾ, ਜਿਸ ਉੱਤੇ ਲਿਖਿਆ ਜਾਵੇ। |
| **ਕਾਗਲੁ** | ੩॥੨੯॥ | ੭੩ | (੨) ਕਾਗ਼ਜ਼ | ਪੱਤਰਾ, ਜਿਸ ਉੱਤੇ ਲਿਖਿਆ ਜਾਵੇ। | (੨) ਪੱਤਰਾ, ਜਿਸ ਉੱਤੇ ਲਿਖਿਆ ਜਾਵੇ। |
| **ਕਾਗਰ** | ੪॥੧੪੭॥ | ੧੯੫ | — | —— | ਕਰਮ-ਲੇਖ ਦੇ ਚਿੱਠੇ। |
| **ਕਾਦੀ** | ੨॥੭॥ | ੬੬੨ | ਕ਼ਾਦੀ (ਅਰਬੀ) | ਮੁਸਲਮਾਨੀ ਸ਼ਰਅ੍ ਅਨੁਸਾਰ ਫ਼ੈਸਲੇ ਕਰਨ ਵਾਲਾ। | ਮੁਸਲਮਾਨੀ ਸ਼ਰਅ੍ ਅਨੁਸਾਰ ਫ਼ੈਸਲੇ ਕਰਨ ਵਾਲਾ, ਮੁਨਸਿਫ਼ (ਨਿਆਂਕਾਰ)। |
| **ਕਾਜੀ** | ੫॥੧॥ | ੮੦੩ | ਕ਼ਾਜ਼ੀ | ਮੁਸਲਮਾਨੀ ਸ਼ਰਅ੍ ਅਨੁਸਾਰ ਫ਼ੈਸਲੇ ਕਰਨ ਵਾਲਾ। | ਮੁਸਲਮਾਨੀ ਸ਼ਰਅ੍ ਅਨੁਸਾਰ ਫ਼ੈਸਲੇ ਕਰਨ ਵਾਲਾ, ਮੁਨਸਿਫ਼ (ਨਿਆਂਕਾਰ)। |
| **ਕਾਰੇ** | ੩॥੧॥ | ੭੨੩ | ਕਾਰ | ਕੰਮ। | (ਚਿ) ਕਾਰੇ, ਕਿਸ ਕੰਮ ? ਭਾਵ, ਫ਼ਜ਼ੂਲ ਹੈ। |
| **ਕਾਰਕੁਨੀ** | ॥ਪਉੜੀ ੧੭॥ | ੫੯੩ | ਕਾਰਕੁਨ | ਕਰਿੰਦਾ, ਮੁਖ਼ਤਾਰ। | ਮੁਖ਼ਤਿਆਰੀ [ਏਥੇ ਭਾਵ ਹੈ ਕਰਨ-ਜੋਗ ਕਾਰ]। |
| **ਕਰਗਹ** | ੨॥੩੬॥ | ੪੮੪ | ਕਾਰਗਾਹ | ਕਪੜਾ ਬੁਣਨ ਦੀ ਖੱਡੀ। | ਕਪੜਾ ਬੁਣਨ ਦੀ ਖੱਡੀ [ਇਸਤਲਾਹੀ ਅਰਥ, ਸੰਸਾਰੀ ਰਚਨਾ ਦਾ ਤਾਣਾ-ਬਾਣਾ] |

| ੧ | ੨ | ੩ | ੪ | ੫ | ੬ |
|---|---|---|---|---|---|
| **ਕਾਰਗਾਹ** | ੩॥੩੬॥ | ੪੮੪ | ਕਾਰਗਾਹ | ਕਪੜਾ ਬੁਣਨ ਦੀ ਖੱਡੀ। | ਕਪੜਾ ਬੁਣਨ ਦੀ ਖੱਡੀ [ਇਸਤਲਾਹੀ ਅਰਥ, ਸੰਸਾਰੀ ਰਚਨਾ ਦਾ ਤਾਣਾ-ਬਾਣਾ] |
| **ਕਾਦਰੁ** | ॥੧॥ | ੯੬੮ | ਕ਼ਾਦਿਰ | ਕੁਦਰਤੀ (ਤਾਕਤ) ਰੱਖਣ ਵਾਲਾ (ਵਾਹਿਗੁਰੂ) | ਕੁਦਰਤ (ਸ਼ਕਤੀ) ਦਾ ਮਾਲਿਕ, ਸਰਬ-ਸ਼ਕਤੀਮਾਨ (ਵਾਹਿਗੁਰੂ)। |
| **ਕਾਬਾ** | ੨॥੧੭॥ | ੪੮੦ | ਕਅ਼ਬਹ | ਮੱਕਾ, ਰੱਬ ਦਾ ਘਰ। | ਮੱਕਾ, ਮੁਸਲਮਾਨਾਂ ਦਾ ਕੇਂਦਰੀ ਧਰਮ-ਮੰਦਿਰ, ਜੋ ਅਰਬ ਦੇਸ਼ ਦੇ 'ਮੱਕਾ' ਸ਼ਹਿਰ ਵਿਚ ਹੈ। |
| **ਕਾਰੀ** | ੧੬॥੧੬॥ | ੧੦੩੭ | ਕਾਰੀ | ਪ੍ਰਭਾਵਸ਼ਾਲੀ, ਕੰਮ ਕਰਨ ਵਾਲਾ। | (ਪ੍ਰਭਾਵਸ਼ਾਲੀ) ਕਰਿੰਦੇ। |
| **ਕਾਲਬੂਤ** | ੧॥੫੭॥ | ੩੩੫ | ਕਾਲਬੁਦ | ਢਾਂਚਾ। | ਢਾਂਚਾ। |
| **ਕਾਲੂ ਬਿਅਕਲ** | ਸਲੋਕ ੨॥੨੭॥ | ੧੨੯੧ | — | —— | (ਮੈਂ) ਬਿ-ਅਕਲ (ਮਤ-ਹੀਣ) ਕਾਲੂ (ਅਪਣਾ ਕਹਿਆ ਹੋਇਆ, ਭਾਵ, ਮਾਤ-ਗਰਭ ਵਿਚ ਕੀਤਾ ਹੋਇਆ ਕੌਲ-ਇਕਰਾਰ) ਅਤੇ ਗੋਰ (ਕਬਰ, ਭਾਵ, ਮੌਤ) ਨੂੰ ਨ ਮਾਨੀ (ਮੈਂ ਨਹੀਂ ਮੰਨਦਾ)। |
| **ਕਿਬਲਾ** | ੧॥੪॥ | ੧੧੫੮ | ਕ਼ਿਬਲਹ | ਜਿਸ ਪਾਸੇ ਮੂੰਹ ਕਰ ਕੇ ਨਮਾਜ਼ ਪੜ੍ਹਦੇ ਹਨ, ਕਾਅ਼ਬਾ। | ਸਤਿਕਾਰਤ-ਅਸਥਾਨ, ਇਸਲਾਮੀ ਮੱਤ ਦਾ ਧਰਮ-ਮੰਦਿਰ। |
| **ਕਿਰਦਾਰ** | ੧੨॥੧੨॥ | ੧੦੮੪ | ਕਿਰਦਾਰ | ਆਚਰਣ, ਚੰਗਾ ਕਰਮ। | ਸ਼ੁਭ ਆਚਰਣ। |
| **ਕਿਰਮ** | ੧॥੪॥ | ੧੦ | ਕਿਰਮ | ਕੀੜਾ-ਮਕੌੜਾ। | ਨਿੱਕੇ (ਤੁੱਛ) ਕੀੜੇ। |
| **ਕੀਮ** | ੩॥੩॥ | ੭੨੪ | ਕ਼ੀਮਤ | ਮੁੱਲ, ਕਦਰ। | ਕਦਰ। |
| **ਕੀਮਤਿ** | ੨॥੨॥ | ੯ | ਕ਼ੀਮਤ | ਮੁੱਲ, ਕਦਰ। | ਕਦਰ। |

| | | | | | |
|---|---|---|---|---|---|
| **ਕੀਰਾ** | ੨॥੩॥ | ੪੮੬ | ਕ਼ੀਰਾਨ | ਕਾਲੇ ਰੰਗ ਦਾ ਪੱਥਰ। | ਇਸਤਲਾਹੀ ਅਰਥ : ਕਾਲੇ ਅਤੇ ਕਠੋਰ ਚਿੱਤ ਵਾਲੇ। |
| **(ਹਰਾਮ) ਕੁਸਤਨੀ** | ੨॥੧॥ | ੭੨੩ | ਕੁਸ਼ਤਨ | ਕਤਲ ਕਰਨਾ। | (ਨਾਜਾਇਜ਼ ਤੌਰ 'ਤੇ) ਮਾਰਿਆ ਹੋਇਆ। |
| **ਕੁਜਾ** (ਅੰਤਲੇ ਸੁਰ ਦਾ ਉਚਾਰਣ ਲਮਕਾਅ ਕੇ) | ੧॥੩॥ | ੭੨[illegible] | ਕੁਜਾ | ਕਿਥੇ ? | ਕਿਥੇ ? |
| **ਕੁਦਰਤਿ** | ਸਲੋਕ ੨॥੩॥ | ੪੬੪ | ਕ਼ੁਦਰਤ | ਸ਼ਕਤੀ, ਪਰਕਿਰਤੀ। | ਪਰਕਿਰਤੀ। |
| **ਕੁਦਰਤਿ** | ੮॥੧॥ | ੫੦੮ | ਕ਼ੁਦਰਤ | ਸ਼ਕਤੀ, ਪਰਕਿਰਤੀ। | ਸਮਰੱਥਾ, ਪਾਇਆਂ। |
| **ਕੁਦਰਤੀ ਨੂਰੁ** | ॥੫॥ | ੯੬੭ | ਕ਼ੁਦਰਤ | ਸ਼ਕਤੀ, ਪਰਕਿਰਤੀ। | ਰੱਬੀ ਪ੍ਰਕਾਸ਼। |
| **ਕੁਨ** | ੧॥੧॥ | ੭੨੧ | ਕੁਨ | ਕਰ। | ਕਰ। |
| **ਕੁਫਰ ਗੋਅ** | ॥੯॥ | ੧੪੨ | ਕੁਫ਼ਰ 'ਗੁਫ਼ਤਨ' ਤੋਂ 'ਗੋ' | ਨਾਸਤਕਤਾ (ਰੱਬ ਦੀ ਹੋਂਦ ਤੋਂ ਮੁਨਕਰ ਹੋਣ) ਦੀਆਂ ਗੱਲਾਂ ਕਰਨ ਵਾਲਾ, ਕਾਫ਼ਿਰ। | ਨਾਸਤਕਤਾ (ਰੱਬੀ-ਹੋਂਦ ਤੋਂ ਮੁਨਕਰ ਹੋਣ) ਦੀਆਂ ਗੱਲਾਂ ਕਰਨ ਵਾਲਾ। |
| **ਕੁਫਰਾਣੈ** | ॥੯॥ | ੧੪੨ | ਕੁਫ਼ਰਾਨ | ਬੇਦੀਨੀ। | ਨਾਸਤਕਤਾ (ਦੀ ਅੱਗ) ਵਿਚ। |
| **(ਅਰਸਹੁ) ਕੁਰਸਹੁ** | ॥੨॥ | ੯੬੭ | ਕੁਰਸ | ਟਿੱਕੀ | ਚੰਨ-ਸੂਰਜ ਦੀ ਟਿੱਕੀ ਤੋਂ, ਇਸਤਲਾਹੀ ਅਰਥ ਹੈ : ਰੱਬੀ-ਮੰਡਲ ਤੋਂ। |
| **ਕੁਰਬਾਨ** | ੪॥੮੦॥ | ੪੫ | ਕ਼ੁਰਬਾਨ | ਵਾਰਨੇ ਹੋਣਾ। | ਸਦਕੇ। |
| **ਕੁਰਾਣੁ** | ॥੨੧॥ | ੪ | ਕ਼ੁਰਆਨ | ਮੁਸਲਮਾਨਾਂ ਦਾ ਧਰਮ-ਗ੍ਰੰਥ। | ਮੁਸਲਮਾਨਾਂ ਦਾ ਧਰਮ-ਗ੍ਰੰਥ। |
| **ਕੁਲਹਾਂ** | ਸਲੋਕ ੧॥੧੯॥ | ੧੨੮੬ | ਕੁਲਾਹ/ਕੁਲਹ | ਟੋਪੀ। | ਇਸਤਲਾਹੀ ਅਰਥ ਹੈ : ਝੂਠੀ ਖ਼ੁਸ਼ਾਮਦ ਕਰਨੀ। |
| **ਕੁਲਫੁ** | ੧॥੭੩॥ | ੩੩੯ | ਕ਼ੁਫ਼ਲ | ਤਾਲਾ, ਜੰਦਰਾ। | ਜੰਦਰਾ, ਤਾਲਾ। |

| ੧ | ੨ | ੩ | ੪ | ੫ | ੬ |
|---|---|---|---|---|---|
| ਕੂਜਾ | ੪॥੧੩॥ | ੧੫੫ | ਕੂਜ਼ਹ | ਮਿਸ਼ਰੀ ਦੇ ਗੋਲ ਗੋਲ ਡਲੇ। | ਮਿਸ਼ਰੀ। |
| ਕੂਜੜਾ | ॥੨੦॥ | ੧੩੭੮ | ਕੂਜ਼ਹ | ਪਾਣੀ ਦਾ ਭਾਂਡਾ। | ਕੁੱਜਾ, ਪਾਣੀ ਦਾ ਭਾਂਡਾ (ਲੋਟਾ)। |
| ਕੂਜੈ | ਸ, ੩॥੨੭॥ | ੧੨੯੧ | ਕੂਜ਼ਹ | ਪਾਣੀ ਦਾ ਭਾਂਡਾ। | ਇਸਤਲਾਹੀ ਅਰਥ : ਸਰੀਰ-ਲੋਟੇ ਵਿਚ। |
| ਕੋਮ | ੨॥੧੩੨॥ | ੪੦੪ | ਕ਼ੌਮ | ਆਦਮੀਆਂ ਦਾ ਟੋਲਾ। | (ਵਿਕਾਰੀ) ਜੁੰਡਲੀ। |
| ਖਉਫੁ | ੧॥੨॥ | ੩੪੫ | ਖ਼ੌਫ਼ | ਡਰ। | ਡਰ-ਭੈ। |
| ਖਸਮੁ | ੪॥੩॥ | ੧੦ | ਖ਼ਸਮ | ਸੁਆਮੀ। | ਸੁਆਮੀ। |
| ਖਸਮਾਨਾ | ਰਹਾਉ॥੯੩॥ | ੬੩੧ | ਖਸਮਾਨਹ | ਮਾਲਕ ਦੀ ਤਰ੍ਹਾਂ, ਭਾਵ ਮਾਲਕੀ। | ਖਸਮ ਵਾਲਾ ਬਿਰਦ। |
| ਖਸਮੁ | ੩॥੩੩॥ | ੩੨੯ | ਖ਼ਸਮ | ਦੁਸ਼ਮਨ। | ਵੈਰੀ। |
| ਖਸਲਤਿ | ਸਲੋਕ ੨॥੪॥ | ੫੪੯ | ਖ਼ਸਲਤ | ਆਦਤ | ਵਾਦੀ, ਸੁਭਾਉ। |
| ਖਜਾਨਾ | ੧॥੧੦੦॥ | ੧੮੬ | ਖ਼ਜ਼ਾਨਹ | ਨਕਦੀ ਦਾ ਭੰਡਾਰ। | ਧਨ ਦਾ ਭੰਡਾਰ। |
| ਖਜੀਨਾ | ੭॥੨॥ | ੨੬੫ | ਖ਼ਜ਼ਾਨਹ | ਨਕਦੀ ਦਾ ਭੰਡਾਰ। | ਧਨ ਦਾ ਭੰਡਾਰ। |
| ਖਤੁ | ॥੯॥ | ੮੫੩ | ਖ਼ਤ਼ | ਕਿਸੇ ਹਾਕਮ ਦਾ ਤਸਦੀਕ ਕੀਤਾ ਹੋਇਆ ਕਾਗ਼ਜ਼। | ਮਾਲਕੀ ਦਾ ਲਿਖਤੀ ਸਬੂਤ, ਪੱਟਾ। |
| ਖਤੋ ਖਤਾ | ੨॥੯॥ | ੩੫੧ | ਖ਼ਤ਼ਾ | ਗ਼ਲਤ। | ਗ਼ਲਤ ਹੀ ਗ਼ਲਤ। |
| ਖਤਾ | ੧੧੫ | ੧੩੮੪ | ਖ਼ਤ਼ਾ | ਵਿਅਰਥ। | ਵਿਅਰਥ। |
| ਖਤੇ | ॥੨੯॥ | ੧੪੧੬ | ਖ਼ਤ਼ਾ | ਗ਼ਲਤੀ। | ਗ਼ਲਤ ਕੰਮ, ਪਾਪ-ਅਪਰਾਧ। |

| | | | | | |
|---|---|---|---|---|---|
| **ਖਬਰਿ** | ॥੧੪॥ | ੧੪੧੪ | ਖ਼ਬਰ | ਸੂਚਨਾ। | ਸੂਚਨਾ। |
| **ਖਬਰੀ** | ੨॥੬॥ | ੮੫੬ | ਖ਼ਬਰ | ਸੂਚਨਾ। | ਸੂਚਨਾ। |
| **ਖਰਚੁ** | ੨॥੩॥ | ੭੯੨ | ਖ਼ਰਜ, ਖ਼ਰਚ਼ | ਲਾਗਤ। | ਲਾਗਤ ਰਕਮ (ਨਕਦੀ)। |
| **ਖਰਾਬੁ** | ੨॥੧੮॥ | ੩੫੪ | ਖ਼ਰਾਬ | ਨਿਕੰਮਾ। | ਨਿਕੰਮਾ। |
| **(ਮੁਲ) ਖਰੀਦੀ** | ੧॥੬॥ | ੯੯੧ | ਖ਼ਰੀਦ | ਮੁੱਲ ਲਈ ਹੋਈ। | ਮੁੱਲ ਤਾਰ ਕੇ ਖ਼ਰੀਦਿਆ ਹੋਇਆ। [ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥] |
| **ਖਲਹਲੁ** | ੩॥੧੫॥ | ੧੧੬੧ | ਖ਼ਲਲ | ਵਿਗਾੜ। | ਵਿਕਾਰੀ-ਫੁਰਨਿਆਂ ਦਾ ਖ਼ਰੂਦ। |
| **ਖਲਕ** | ਰਹਾਉ॥੩॥ | ੧੩੫੦ | ਖ਼ਲਕ਼ | ਲੋਕਾਈ। | ਲੋਕਾਈ। |
| **ਖਾਲਿਕੁ** | ਰਹਾਉ॥੩॥ | ੧੩੫੦ | ਖ਼ਾਲਿਕ਼ | ਪੈਦਾ ਕਰਨ ਵਾਲਾ (ਰੱਬ)। | ਰਚਨਹਾਰ ਕਰਤਾਰ। |
| **ਖਲਾਸ** | ੩॥੨॥ | ੩੪੫ | ਖ਼ਲਾਸ | ਛੁਟਕਾਰਾ। | ਬੰਧਨ-ਮੁਕਤ ਹੋਇਆ ਹੋਇਆ। |
| **ਖਲਾਸੀ** | ॥੨੫॥ | ੫ | ਖ਼ਲਾਸੀ | ਛੁਟਕਾਰਾ। | ਮੁਕਤੀ, ਛੁਟਕਾਰਾ। |
| **ਖਵਾਸੀ** | ੨॥੧੩॥ | ੪੭੮ | ਖ਼ਵਾਸੀ | ਖ਼ਿਦਮਤਗਾਰੀ। | ਸੇਵਾਦਾਰੀ। |
| **ਖਾਸਾ** | ੨॥੧੩॥ | ੧੦੭੩ | ਖ਼ਾਸਾ/ਖ਼ਾਸਹ | ਵਿਸ਼ੇਸ਼। | ਉਤਮ, ਸ੍ਰੇਸ਼ਟ। |
| **ਖਾਕੁ** | ੧॥੧॥ | ੭੨੩ | ਖ਼ਾਕ | ਮਿੱਟੀ। | ਮਿੱਟੀ। |
| **ਖਾਕੁ, ਖਾਕੂ** | ੨॥੨॥ | ੮੩੨ | ਖ਼ਾਕ | ਮਿੱਟੀ। | ਮਿੱਟੀ। |
| **ਖਾਕੁ** | ੪॥੧੪॥ | ੯੮ | ਖ਼ਾਕ | ਮਿੱਟੀ। | (ਚਰਨ) ਧੂੜੀ। |
| **ਖਾਨ** | ੪॥੧੭॥ | ੬੪ | ਖ਼ਾਨ | ਸਰਦਾਰ। | ਸਰਦਾਰ। |

| ੧ | ੨ | ੩ | ੪ | ੫ | ੬ |
|---|---|---|---|---|---|
| ਖਾਨਮ | ੫॥੫॥ | ੧੩੮੮ | ਖ਼ਾਨਮ | ਖ਼ਾਨ ਦੀ ਬੇਗਮ। | ਖ਼ਾਨ (ਸਰਦਾਰ) ਦੀ ਵਹੁਟੀ, ਬੇਗਮ। |
| ਖਾਨਾਇ | ੩॥੧॥ | ੭੨੩ | ਖ਼ਾਨਹ | ਘਰ। | ਘਰਾਂ ਦਾ ਸਮੁਦਾਇ। |
| ਖਾਮ | ਸ, ੨॥੨੭॥ | ੧੨੯੧ | ਖ਼ਾਮ | ਕੱਚਾ। | ਕੱਚਾ। |
| ਖਾਰੁ | ਸ, ੧॥੧੦॥ | ੪੬੮ | ਖ਼੍ਵਾਰ | ਜ਼ਲੀਲ। | ਖੱਜਲ-ਖ਼ੁਆਰ। |
| ਖਾਲਸੇ | ੪॥੩॥ | ੬੫੪ | ਖ਼ਾਲਿਸਹ | (੧) ਖਾਲਿਸ ਬਿਨਾਂ ਮਿਲਾਵਟ।<br>(੨) ਬਾਦਸ਼ਾਹੀ ਜ਼ਮੀਨ, ਜੋ ਸਿੱਧੀ ਸਰਕਾਰੀ ਪ੍ਰਬੰਧ ਹੇਠ ਹੋਵੇ। | ਸ਼ੁੱਧ ਅਤੇ ਸਿੱਧੇ ਤੌਰ 'ਤੇ ਅਕਾਲ-ਪੁਰਖ ਨਾਲ ਸੰਬੰਧਤ। |
| ਖਾਲਕਾ | ੧੧॥੧੩॥ | ੧੦੮੫ | ਖ਼ਾਲਿਕ਼ | ਪੈਦਾ ਕਰਨ ਵਾਲਾ (ਕਰਤਾਰ)। | ਹੇ ਰਚਨਹਾਰ ਕਰਤਾਰ! |
| ਖਾਲੀ | ੪॥੬੫॥ | ੪੦ | ਖ਼ਾਲੀ | ਸਖਣਾ। | ਸਖਣਾ। |
| ਖਿਆਲੁ | ੧॥੧੦੭॥ | ੩੯੭ | ਖ਼ਯਾਲ | ਸੰਕਲਪ। | ਸੰਕਲਪ। |
| ਖਿਦਮਤਿ | ੩॥੫॥ | ੯੯੦ | ਖ਼ਿਦਮਤ | ਚਾਕਰੀ, ਸੇਵਾ। | ਟਹਲ-ਸੇਵਾ। |
| ਖਿਦਮਤਦਾਰ | ੨॥੯੫॥ | ੩੯੩ | ਖ਼ਿਦਮਤਗਾਰ | ਸੇਵਕ। | ਟਹਲਣ। |
| ਖਿਲਖਾਨਾ | ੮॥੧੨॥ | ੧੦੮੪ | ਖ਼ੈਲ ਖ਼ਾਨਹ | ਘਰਾਣਾ, ਕੁਟੰਬ। | ਟੱਬਰ-ਕਬੀਲਾ। |
| ਖੇਲਖਾਨ | | ੧੧੬੧ | ਖ਼ੈਲ ਖ਼ਾਨਹ | ਘਰਾਣਾ, ਕੁਟੰਬ। | ਟੱਬਰ-ਕਬੀਲਾ। |
| ਖਿਰਾਜੁ | ੧॥੨॥ | ੩੪੫ | ਖ਼ਰਾਜ | ਮਾਮਲਾ, ਟੈਕਸ। | ਮਸੂਲ, ਮਾਮਲਾ। |
| ਖੁਆਰੁ | ਰਹਾਉ॥੧੩॥ | ੧੯ | ਖ਼੍ਵਾਰ | ਜ਼ਲੀਲ। | ਖੱਜਲ-ਖ਼ਰਾਬ। |
| ਖੁਸਰਾ, ਖੁਸਰੈ | ੩॥੪॥ | ੩੨੪ | ਖ਼੍ਵਾਜਹ-ਸਰਾ | ਖੁਸਰਾ, ਹੀਜੜਾ। | ਹੀਜੜਾ, ਨਿਪੁੰਸਕ। |

| | | | | | |
|---|---|---|---|---|---|
| ਖੁਸੀ | ੧॥੫॥ | ੧੫ | ਖ਼ੁਸ਼ੀ | ਪ੍ਰਸੰਨਤਾ। | ਪ੍ਰਸੰਨਤਾ। |
| ਖੁਸਿ-ਖਬਰੀ | ਰਹਾਉ॥੩॥ | ੭੨੭ | ਖ਼ੁਸ਼-ਖ਼ਬਰੀ | ਚੰਗੀ ਖ਼ਬਰ। | ਸ਼ੁਭ-ਸਮਾਚਾਰ। |
| ਖੁੰਦਕਾਰੁ (ਖੁੰਦਕਾਰਾ) | ॥੬॥ | ੪੩੨ | ਖ਼ੁੰਦਕਾਰ | ਬਾਦਸ਼ਾਹ, ਸੁਆਮੀ। | ਸਭਨਾਂ ਦਾ ਸੁਆਮੀ। |
| ਖੁਦ | ੨॥੪॥ | ੭੨੪ | ਖ਼ੁਦ | ਆਪਣੇ ਆਪ। | ਆਪਣੇ ਆਪ। |
| ਖੁਦੀ | ੩॥੩੨॥ | ੧੦੪ | ਖ਼ੁਦੀ | ਖ਼ੁਦਗ਼ਰਜ਼ੀ। | ਹਉਮੈ। |
| ਖੁਦਾਇ | ਸ, ੧/੬॥ | ੧੪੦ | ਖ਼ੁਦਾਅ | ਰੱਬ। | ਪਰਮਾਤਮਾ। |
| ਖੁਦਾਇਆ | ੧॥੧੩॥ | ੧੪੩ | ਖ਼ੁਦਾਅ | —— | ਰੱਬ। |
| ਖੁਦਾਈ | ੧॥੧੭॥ | ੪੮੦ | ਖ਼ੁਦਾਈ | ਖ਼ੁਦਾਅ ਦੇ। | ਖ਼ੁਦਾਅ ਦੇ, ਰੱਬ ਦੇ। |
| ਖੁਨਕ | ਸ, ੨॥੨੭॥ | ੧੨੯੧ | ਖ਼ੁਨਕ | ਠੰਢਾ। | ਸੀਤਲ, ਸੀਤਲਤਾ ਪ੍ਰਦਾਨ ਕਰਨ ਵਾਲਾ। |
| ਖੁਮਾਰੀ | ੪॥੩॥ | ੧੧੨੪ | ਖ਼ੁਮਾਰੀ | ਮਸਤੀ। | ਮਸਤੀ। |
| ਖੁਰਦਨੀ | ਰਹਾਉ॥੧॥ | ੭੨੩ | ਖ਼ੁਰਦਨ | ਖਾਣਾ। | ਖਾਣ ਵਾਲੀ। |
| ਖੁਰਾਸਾਨ | ੧॥੩੯॥ | ੩੬੦ | ਖ਼ੁਰਾਸਾਨ | ਈਰਾਨ ਦੇ ਪੂਰਬ ਅਤੇ ਅਫ਼ਗਾਨਿਸਤਾਨ ਦੇ ਪੱਛਮ ਵੱਲ ਇਕ ਦੇਸ਼। | ਇਕ ਦੇਸ਼ ਦਾ ਨਾਂ। |
| ਖੂਨ | ੧॥੫॥ | ੭੨੨ | ਖ਼ੂਨ | ਲਹੂ। | ਲਹੂ। |
| ਖੂਬ | ਰਹਾਉ॥੧੦॥ | ੧੧੩੮ | ਖ਼ੂਬ | ਚੰਗਾ, ਸੁਹਣਾ, ਉਮਦਹ। | ਉਤਮ। |
| ਖੇਮਾ | ॥੧੨॥ | ੧੩੯੮ | ਖ਼ੈਮਹ | ਤੰਬੂ। | ਤੰਬੂ। |
| ਖੇਲ ਖਾਸੀ | ੧॥੧੫॥ | ੧੧੬੧ | ਖ਼ੈਲ ਖ਼ਾਸ | ਆਦਮੀਆਂ ਦਾ ਗਰੋਹ। ਵਿਸ਼ੇਸ਼ ਲੋਕ। | ਵਿਸ਼ੇਸ਼ ਲੋਕ, ਹਜ਼ੂਰੀ ਵਿਚ ਰਹਿਣ ਵਾਲੇ (ਹਾਜ਼ਰ-ਬਾਸ਼) ਸੇਵਕ। |

| ੧ | ੨ | ੩ | ੪ | ੫ | ੬ |
|---|---|---|---|---|---|
| **ਖੈਰਿ** | ਰਹਾਉ॥੨॥ | ੩੪੫ | ਖ਼ੈਰ | ਸਲਾਮਤੀ। | ਸੁਖ-ਸਾਂਤਿ। |
| **ਖੈਰ** | ਸ, ੩॥੭॥ | ੧੪੧ | ਖ਼ੈਰ | —— | (ਸਭ ਦੀ) ਸੁਖ-ਸਾਂਤਿ (ਮੰਗਣੀ)। |
| **ਖੈਰਿ** | ॥੨॥ | ੯੬੭ | ਖ਼ੈਰਾਤ | —— | ਖਰੈਤ (ਦਾਨ) ਵਜੋਂ। |
| **ਖੋਇ** | ੩॥੮੧॥ | ੮੨੦ | ਖ਼ੂ | ਖ਼ਸਲਤ। | ਆਦਤ, ਵਾਦੀ। |
| **(ਹਰਾਮ) ਖੋਰ** | ॥੧੮॥ | ੪ | ਖ਼ੋਰ | ਖਾਣ ਵਾਲਾ। | (ਜੋ ਕੁਝ ਧਰਮ ਵੱਲੋਂ ਵਰਜਿਤ ਕੀਤਾ ਹੋਇਆ ਹੈ, ਉਹ ਕੁਝ) ਖਾਣ ਵਾਲਾ। |
| **ਖੁਰਗੀਰ** | ॥੧੬॥ | ੬੪੮ | ਖ਼ੂਗੀਰ | ਪਸੀਨਾ ਚੂਸ ਲੈਣ ਵਾਲਾ, ਕਾਠੀ ਹੇਠਲਾ ਨਮਦਾ। | ਨਮਦਾ, ਤਹਿਰੂ। |
| **ਖੁਰਗੀਨ** | ॥੧੬॥ | ੬੪੮ | ਖ਼ੂਗੀਰ | ਪਸੀਨਾ ਚੂਸ ਲੈਣ ਵਾਲਾ, ਕਾਠੀ ਹੇਠਲਾ ਨਮਦਾ। | ਨਮਦਾ, ਤਹਿਰੂ। |
| **ਗਉਹਰ** | ॥੧੭॥ | ੧੩੯੫ | ਗੌਹਰ | ਮੋਤੀ। | ਬੇਸ਼-ਕੀਮਤੀ, ਵਡ-ਮੁੱਲਾ। |
| **ਗਸਤਮ** | ੩॥੧॥ | ੭੨੧ | ਗਸ਼ਤਮ | ਮੈਂ ਫਿਰਦਾ ਰਿਹਾ। | ਮੈਂ ਫਿਰਦਾ ਰਿਹਾ। |
| **ਗਚੁ** | ॥੧॥ | ੧੪੧੦ | ਗਚ | ਚੂਨੇ ਜਾਂ ਸੀਮਿੰਟ ਦਾ ਮਸਾਲਾ। | ਚੂਨੇ ਜਾਂ ਸੀਮਿੰਟ ਦਾ ਮਸਾਲਾ। |
| **ਗਜੁ** | ॥੧॥੨॥ | ੪੭੫ | ਗਜ਼ | ਨਾਪ ਦਾ ਪੈਮਾਨਾ | ਨਾਪ ਦਾ ਪੈਮਾਨਾ। |
| **ਗਨੀ** | ੨॥੨॥ | ੩੪੫ | ਗ਼ਨੀ | ਧਨਵਾਨ। | ਨਾਮ-ਧਨ ਦੇ ਧਨੀ। |
| **ਗਨੀ** | ੧॥੩॥ | ੭੨੭ | ਗ਼ਨੀ | ਬੇ-ਪਰਵਾਹ। | ਬੇਪਰਵਾਹ, ਬੇ-ਮੁਹਤਾਜ (ਵਾਹਿਗੁਰੂ)। |
| **ਗਨੀਵ** | ॥੧੮॥ | ੨੫੩ | ਗ਼ਨੀ | ਧਨਵਾਨ। | ਨਾਮ-ਧਨ ਦੇ ਧਨੀ। |

| | | | | | |
|---|---|---|---|---|---|
| ਗਨੀਵ | ੨॥੧੦॥ | ੧੩੩੮ | — | —— | ਵਡ-ਮੁੱਲੀ। |
| ਗਮੁ | ਰਹਾਉ॥੨੦॥ | ੧੧੩੩ | ਗ਼ਮ | ਦੁਖ, ਤਕਲੀਫ਼। | ਚਿੰਤਾ-ਝੋਰਾ। |
| (ਵਡ) ਗਮਰੁ | ਪ॥੬॥ | ੨੩੮ | ਗ਼ਮਰ | ਜਵਾਂ-ਮਰਦ, ਸਖ਼ੀ। | (ਵੱਡਾ) ਤੇਜ-ਪ੍ਰਤਾਪ। |
| ਗਰਦਨਿ | ੨॥੧੦॥ | ੧੦੪੦ | ਗਰਦਨ | ਧੌਣ। | ਧੌਣ। |
| ਗਰੀਬੁ | ੬॥੧॥ | ੭੫੭ | ਗ਼ਰੀਬ | ਕੰਗਾਲ। | ਇਸਤਲਾਹੀ ਅਰਥ ਹੈ : ਨਿਮਾਣਾ। |
| ਗਰੀਬ ਨਿਵਾਜੁ | ਰਹਾਉ॥੧॥ | ੧੧੦੬ | ਗ਼ਰੀਬ-ਨਿਵਾਜ਼ | ਗ਼ਰੀਬਾਂ ਨਿਮਾਣਿਆਂ ਨੂੰ ਮਾਣ ਦੇਣ ਵਾਲਾ। | ਗਰੀਬਾਂ ਨਿਮਾਣਿਆਂ ਨੂੰ ਮਾਣ ਦੇਣ ਵਾਲਾ। |
| ਗਰੂਰੁ | ॥੫॥ | ੯੬੭ | ਗ਼ਰੂਰ | ਘੁਮੰਡ। | ਘੁਮੰਡ। |
| ਗਲਤਾਨ | ੧॥੩॥ | ੮੧ | ਗ਼ਲਤ਼ਾਨ | ਖਚਿਤ, ਲਿਵਲੀਨ। | ਲਿਵ-ਲੀਨ, ਮਸਤ। |
| ਗਲਤ | ੨॥੨੪॥ | ੮੨੬ | ਗ਼ਲਤ਼ਾਨ | ਖਚਿਤ, ਲਿਵਲੀਨ। | ['ਗਲਤਾਨ' ਦਾ ਸੰਖਿਪਤ ਰੂਪ] ਪ੍ਰਸੰਗਕ ਅਰਥ, ਖਚਿਤ। |
| ਗਲਾ | ਸ, ੧/੨੬॥ | ੧੫੦ | ਗ਼ੱਲਹ | ਇੱਜੜ, ਚੌਣਾ। | ਟੋਲਾ, ਝੁੰਡ। |
| ਗਲੋਲਾ | ੧॥੫॥ | ੧੫ | (ਮ.ਕੋ.) ਗ਼ਲੋਲਹ (ਪੰ.ਯੂ.ਕੋ.) ਗ਼ਲੂਲਹ | ਗੋਲਾ। | ਗੋਲਾ। |
| ਗਾਇ | ॥੧੯੭॥ | ੧੩੭੫ | ਗਾਹ | ਥਾਂ। | ਥਾਂ। |
| ਗਾਹੇ | ੩॥੧॥ | ੭੨੧ | ਗਾਹੇ | ਕਦੀ ਵੀ। | ਕਦੀ ਵੀ। |
| ਗਾਫਲ | ਰਹਾਉ॥੨॥ | ੭੨੬ | ਗ਼ਾਫ਼ਿਲ | ਅਵੇਸਲਾ। | ਅਵੇਸਲਾ। |
| ਗਾਰ | ੧॥੪੧॥ | ੧੩੦੬ | ਗ਼ਾਰ | ਟੋਆ, ਖਾਤਾ। | ਟੋਆ, ਖਾਤਾ। |
| ਗਿਰਹਾ (ਸੇਤੀ) | ॥ਪਉੜੀ ੨੩॥ | ੫ | ਗਿਰਹ | ਗੰਢ। | ਪਲੇ ਵਿਚ। |

| ੧ | ੨ | ੩ | ੪ | ੫ | ੬ |
|---|---|---|---|---|---|
| **ਗਿਰਹ** | ਸ, ੬॥੧੩॥ | ੧੪੪ | ਗਿਰਹ | ਗੰਢ। | ਪਲੇ ਵਿਚ। |
| **ਗਿਰਫਤਹ** | ਰਹਾਉ॥੧॥ | ੭੨੧ | (ਪੰ.ਯੂ.ਕੋ.) ਗਿਰਿਫ਼ਤਹ (ਮ.ਕੋ.) ਗਰਿਫ਼ਤਹ | ਫੜਿਆ ਹੋਇਆ। | ਫੜੇ ਹੋਏ ਹਨ। |
| **ਗਿਰੰਬਾਰੀ** | ੪॥੨॥੭੨॥ | ੪੨ | ਗਿਰਾਨ + ਬਾਰੀ | ਭਾਰੀ ਸ਼ਾਨੋ-ਸ਼ੌਕਤ। | ਮਾਲ-ਧਨ ਦੀ ਬਹੁਲਤਾ। |
| **ਗਰੀਵਾਨ** | ॥੬॥ | ੧੩੭੮ | ਗਿਰੀਬਾਨ (ਗਰੇਬਾਨ) | ਗਲਮੇ ਦਾ ਚਾਕ। | ਬੁੱਕਲ। |
| **ਗੁਸਲ** | ੩॥੧॥ | ੭੨੭ | ਗ਼ੁਸਲ | ਇਸ਼ਨਾਨ। | ਇਸ਼ਨਾਨ। |
| **ਗੁਸਾ** | ॥੭੮॥ | ੧੩੮੨ | ਗ਼ੁੱਸਹ | ਕ੍ਰੋਧ। | ਕ੍ਰੋਧ। |
| **ਗੁੰਗ** | ੧॥੧॥ | ੫੨੪ | ਗੁੰਗ | ਗੂੰਗਾ। | ਗੂੰਗਾ (ਜੋ ਬੋਲ ਨਾ ਸਕੇ)। |
| **ਗੁਜਾਰਉ** | ੨॥੩॥ | ੭੬੨ | ਗੁਜ਼ਾਰ | ਨਮਾਜ਼ ਅਦਾਅ ਕਰਨ ਦੀ ਕ੍ਰਿਆ। | ਮੈਂ ਗੁਜ਼ਾਰਾਂ (ਅਦਾਅ ਕਰਾਂ) ਗਾ। |
| **ਗੁਦਰੀ** | ੪॥੪॥ | ੭੮ | ਗੁਜ਼ਰ | ਗਤਿ, ਨਿਕਾਸ। | ਬੀਤੀ, ਲੰਘ ਗਈ। |
| **ਗੁਨਹ** | ੩॥੪॥ | ੭੨੪ | ਗੁਨਾਹ | ਪਾਪ, ਦੋਸ਼। | ਪਾਪ। |
| **ਗੁਨਹੀ** [ਉਚਾਰਣ ਗੁਨੱਹੀ ਵਾਂਗ] | ॥੬੧॥ | ੧੩੮੧ | ਗੁਨਾਹ | ਪਾਪ, ਦੋਸ਼। | ਪਾਪਾਂ—ਅਪਰਾਧਾਂ ਨਾਲ। ['ਗੁਨਾਹੀਂ' ਦਾ ਸੰਖਿਪਤ ਕਾਵਿਕ ਰੂਪ] |
| **ਗੁਨਹਗਾਰੁ** | ॥ਪਉੜੀ ੧੨॥ | ੪੬੯ | ਗੁਨਾਹਗਾਰ | ਪਾਪੀ। | ਪਾਪੀ। |

| | | | | | |
|---|---|---|---|---|---|
| ਗੁਫਤਮ | ੧॥੧॥ | ੭੨੧ | ਗੁਫ਼ਤਮ | ਮੈਂ ਆਖਿਆ। | ਜਿਹੜੀ (ਅਰਦਾਸਿ) ਮੈਂ ਆਖੀ ਹੈ। |
| ਗੁਬਾਰੁ | ੩॥੫੧॥ | ੩੩ | ਗ਼ੁਬਾਰ | ਗਰਦ ਦਾ ਮਿੱਟੀ-ਘਟਾ। | ਧੁੰਧੂਕਾਰ। |
| ਗੁਮਾਨੁ | ਸ, ੨॥੯॥ | ੫੧੨ | ਗੁਮਾਨ | ਘਮੰਡ, ਗ਼ਰੂਰ। | ਹੰਕਾਰ। |
| ਗੁਰਜ | ੮॥੨॥ | ੧੧੫੪ | ਗੁਰਜ਼ | ਪਹਿਲਵਾਨਾਂ ਦਾ ਪ੍ਰਸਿੱਧ ਹਥਿਆਰ। | 'ਗਦਾ' ਵਰਗਾ ਲੋਹੇ ਦਾ ਸ਼ਸਤ੍ਰ। |
| ਗੁਲਾਮੁ | ੨॥੬੯॥ | ੩੩੮ | ਗ਼ੁਲਾਮ | ਜ਼ਰ-ਖ਼ਰੀਦ ਨੌਕਰ। | ਦਾਸ, ਗੋਲਾ। |
| ਗੁਲਮੁ | ਸੁ ੧/੧੯॥ | ੩੧੧ | ਗ਼ੁਲਾਮ | ਜ਼ਰ-ਖ਼ਰੀਦ ਨੌਕਰ। | ['ਗੁਲਾਮ' ਦਾ ਸੰਖਿਪਤ ਕਾਵਿਕ-ਰੂਪ] |
| ਗੈਬੁ | ੩॥੨੯॥ | ੪੮੩ | ਗ਼ੈਬ | ਅੱਖਾਂ ਤੋਂ ਓਹਲੇ। | ਗੁਪਤ। |
| ਗੈਬਾਨ | ੨॥੧॥ | ੭੨੩ | ਗਾਯਬਾਨਹ | ਗੁਪਤ। | ਗੁਪਤ-ਚਰ, ਭੂਤਨਾ। |
| ਗੈਬਾਨਾ | ॥ਪਉੜੀ ੯॥ | ੧੪੨ | ਗਾਯਬਾਨਹ | ਗੁਪਤ। | ਗੁਪਤ-ਚਰ, ਭੂਤਨਾ। |
| ਗੈਰਤਿ | ॥ਪਉੜੀ ੨੨॥ | ੪੭੪ | ਗ਼ੈਰਤ | ਬੇਗਾਨਾ ਹੋਣਾ, ਓਪਰਾ ਹੋਣਾ। | ਦੁਜੈਗੀ (ਦੂਜਾ-ਭਾਵ)। |
| ਗੈਰ ਮਹਲੁ | ੧੪॥੧੪॥ | ੧੦੫੮ | ਗ਼ੈਰ ਮਹ਼ਲ | ਲਾ-ਮਕਾਨ। | ਜਿਸ ਦਾ ਕੋਈ ਖ਼ਾਸ ਟਿਕਾਣਾ ਨਹੀਂ (ਬ੍ਰਹਮ)। |
| ਗੈਰ ਵਜਹਿ | ੩॥੧੫੨॥ | ੪੦੮ | ਗ਼ੈਰ ਵਜਹ | ਬਿਲਾ-ਵਜਹ, ਅਕਾਰਨ। | ਅਕਾਰਨ। |
| ਗੋਸ | ੧॥੧॥ | ੭੨੧ | ਗੋਸ਼ | ਕੰਨ। | ਕੰਨ। |
| (ਦਰ) ਗੋਸ ਕੁਨ | ੧॥੧॥ | ੭੨੧ | ਗੋਸ਼ ਕਰਦਨ | ਸੁਣਨਾ। | (ਕਿਰਪਾ ਕਰ ਕੇ) ਸੁਣ। |
| ਗੋਇ | ॥੨੩੯॥ | ੧੩੭੭ | (ਪੰ.ਯੂ.ਕੋ.) ਗੂਯ<br>(ਮ.ਕੋ.) ਗੋਯ | ਗੇਂਦ। | ਗੇਂਦ, ਖਿੱਦੂ। |
| ਗੋਤੇ | ਸ, ੧॥੧੭॥ | ੧੪੫ | ਗ਼ੋਤ਼ਹ | ਡੁਬਕੀ। | ਡੁਬਕੀਆਂ। |
| ਗੋਰ | ॥੧੨੭॥ | ੧੩੭੧ | ਗੋਰ | ਕਬਰ। | ਕਬਰ। |

| ੧ | ੨ | ੩ | ੪ | ੫ | ੬ |
|---|---|---|---|---|---|
| ਗੋਲਾ | ੧॥੬॥ | ੯੯੧ | ਗ਼ੁਲਾਮ | ਨੌਕਰ। | ਦਾਸ। |
| ਗੋਵਹਿ | ੨॥੧੨॥ | ੩੭੪ | ਗੁਫ਼ਤਨ | ਆਖਣਾ। | ਕਥਨ ਕਰਦੀ ਹੈਂ। |
| ਗੰਦੇ (ਭੁੰਮਿ) | ਸ, ੨॥੧੫॥ | ੮੯ | ਗੰਦਹ | ਮੈਲਾ। | ਗੰਦ (ਮੈਲ) ਭਰੇ (ਛਪੜ ਵਿਚ)। |
| ਚਸਮ | ੧॥੧॥ | ੭੨੩ | ਚਸ਼ਮ | ਅੱਖ। | ਅੱਖ। |
| (ਲਾਇ) ਚਸਮੇ | ੧॥੨॥ | ੭੨੭ | ਚਸ਼ਮ | ਅੱਖ। | ਅੱਖਾਂ ਲਾ, ਭਾਵ, ਧਿਆਨ ਜੋੜ। |
| ਚਰਾਗੁ | ॥ਪਉੜੀ ੧॥ | ੮੪੯ | ਚਰਾਗ਼/ ਚਿਰਾਗ਼ | ਦੀਵਾ। | ਸੂਰਜ। |
| ਚਰਾਕ | ੨॥੨॥ | ੧੧੬੩ | ਚਰਾਗ਼/ ਚਿਰਾਗ਼ | ਚਾਨਣ। | ਚਾਨਣ। |
| ਚਾਕਰੁ | ॥੪੫॥ | ੯੩੬ | ਚਾਕਰ | ਨੌਕਰ। | ਨੌਕਰ। |
| ਚਾਕਰੀ | ਸ, ੨॥੨੩॥ | ੪੭੫ | ਚਾਕਰੀ | ਨੌਕਰੀ। | ਨੌਕਰੀ। |
| ਚਾਬੁਕ | ੨॥੩੧॥ | ੩੨੯ | ਚਾਬੁਕ | ਕੋਰੜਾ। | ਕੋਰੜਾ। |
| ਚਾਬਕੁ | ੩॥੫॥ | ੫੭੫ | ਚਾਬੁਕ | ਕੋਰੜਾ। | ਕੋਰੜਾ। |
| ਚਾਰਾ | ੪॥੨॥ | ੯ | ਚਾਰਹ | ਜਤਨ। | ਜਤਨ। |
| (ਨਾਹੀ) ਚਾਰਾ | ੧॥੫॥ | ੨੬੮ | ਚਾਰਹ | ਵਾਹ। | ਕੋਈ ਵਾਹ ਨਹੀਂ ਚੱਲ ਸਕਦੀ। |
| ਚਿ (ਕਾਰੇ) | ੩॥੧॥ | ੭੨੩ | ਚਿਹ | ਕੀ ? | ਕਿਸ (ਕੰਮ) ? |
| ਚਿਨੀ | ੩॥੧॥ | ੭੨੧ | ਚੁਨੀਨ ਚੂੰ + ਈ | ਅਜਿਹਾ। | ਅਜਿਹਾ। |

| | | | | | |
|---|---|---|---|---|---|
| ਚੀਜੁ | ਸ, ੨॥੨੭॥ | ੧੨੯੧ | ਚੀਜ਼ | ਵਸਤੂ। | ਵਿਚਿਤ੍ਰ ਪਦਾਰਥ (ਨਾਮ)। |
| ਚੁਗਲ (ਕਾ) | ॥੬॥ | ੮੪ | ਚੁਗ਼ਲ | ਕਿਸੇ ਦੀ ਬੁਰਾਈ ਕਰਨ ਵਾਲਾ। | ਪਿੱਠ ਪਿੱਛੇ ਬੁਰਾਈ ਕਰਨ ਵਾਲੇ (ਦਾ)। |
| ਚੁਗਲੀ | ਸ, ੧॥੧੨॥ | ੩੦੬ | ਚੁਗ਼ਲੀ | ਪਿੱਠ ਪਿੱਛੇ ਕੀਤੀ ਬੁਰਾਈ। | ਪਿੱਠ ਪਿੱਛੇ ਕੀਤੀ ਬੁਰਾਈ। |
| ਚੰਦੀ | ੩॥੩॥ | ੭੨੭ | ਚੰਦੀਂ | ਕਿੰਨੇ ਹੀ। | ਕਿੰਨੇ ਹੀ। |
| ਚੂੰ | ੨॥੧॥ | ੭੨੧ | ਚੂਨ | ਜਦੋਂ | ਜਦੋਂ। |
| ਛਾਵਾਨ | ॥੧੦॥ | ੧੩੯੮ | (ਪੰ.ਜੂ.ਕੋ.) ਸਾਇਬਾਨ ਸਾਇਵਾਨ | ਸ਼ਾਮਿਆਨਾ। | ਚੰਦੋਆ। |
| ਛਾਵਾਣੁ | — | — | (ਮ.ਕੋ.) ਸਾਯਵਾਨ | ਸ਼ਾਮਿਆਨਾ। | ਚੰਦੋਆ। |
| ਜਹਾਜੁ | ਰਹਾਉ॥੫੭॥ | ੩੩੬ | ਜਹਾਜ਼। | ਸਾਗਰ ਵਿਚ ਚੱਲਣ ਵਾਲੀ ਵੱਡੀ ਕਿਸ਼ਤੀ। | ਬੇੜਾ, ਬੋਹਿਥਾ। [ਭਵ-ਸਾਗਰ ਤੋਂ ਪਾਰ ਕਰਨ ਵਾਲਾ] |
| ਜਹਾਨੁ | ੪॥੨॥ | ੨੪੮ | ਜਹਾਨ | ਸੰਸਾਰ। | ਸੰਸਾਰ। |
| ਜਹਰ | ਸ, ੨/੨੭॥ | ੧੨੯੧ | ਜ਼ਹਰਾ | ਚਮਕੀਲਾ। | ਬਾਹਰਲੀ ਚਟਕ-ਮਟਕ ਵਾਲੀ (ਵਸਤੂ)। |
| ਜਹੀਰ | ਸ, ੧॥੨੪॥ | ੧੨੮੯ | ਜ਼ਹੀਰ | ਗ਼ਮਗੀਨ। | ਜ਼ਲੀਲ, ਖ਼ੁਆਰ। |
| ਜਗਾਤਿ | ੫॥੧॥ | ੪੩੦ | ਜ਼ਕਾਤ | ਰੱਬ ਦੇ ਰਾਹ 'ਤੇ ਦਿੱਤਾ ਮਾਲ-ਧਨ। | ਮਹਿਸੂਲ, ਟੈਕਸ। |
| ਜਜਮਾਲਿਆ | ॥ਪਉੜੀ ੨॥ | ੪੬੩ | ਜੁਜ਼ਾਮ | ਕੋੜ੍ਹ। | (ਵਿਕਾਰਾਂ ਦੇ) ਕੋੜ੍ਹ ਵਾਲੇ ਮਨੁੱਖ। |
| ਜਨ | ੨॥੧॥ | ੭੨੧ | ਜ਼ਨ | ਇਸਤਰੀ। | ਵਹੁਟੀ। |
| ਜਬਾਬੁ | ਸ, ੨॥੨੧॥ | ੪੭੪ | ਜਵਾਬ | ਇਨਕਾਰ। | ਹੀਲ-ਹੁੱਜਤ, ਇਨਕਾਰ। |

| ੧ | ੨ | ੩ | ੪ | ੫ | ੬ |
|---|---|---|---|---|---|
| **ਜਰਦ** | — | — | ਜ਼ਰਦ | ਪੀਲਾ। | ਪੀਲਾ। |
| **ਜਰਦ-ਰੂਬਾਨੀ** | ੩॥੧੫॥ | ੧੧੬੧ | ਜ਼ਰਦ ਰੂ | ਪੀਲੇ ਚਿਹਰੇ ਵਾਲਾ। | [ਜਰਦ—ਪੀਲੀ। ਰੂ—ਮੂੰਹ ਦੀ। ਬਾਨੀ—ਰੰਗਤ।] ਚਿਹਰੇ ਦੀ ਰੰਗਤ ਪੀਲੀ ਪੈ ਜਾਂਦੀ ਹੈ। |
| **ਜਮਾਲ** | ॥੯॥ | ੧੩੬੪ | ਜਮਾਲ | ਖ਼ੂਬੀ, ਗੁਣ। | (੧) ਖ਼ੂਬੀ, ਗੁਣ।<br>(੨) ਇਕ ਸਿਖ ਦਾ ਨਾਂ। |
| **(ਸਗਲ) ਜਮਾਤੀ** | ॥੨੯॥ | ੬ | ਜਮਾਅਤ | ਸਮੂਹ, ਟੋਲਾ, ਸ਼੍ਰੇਣੀ। | (ਸਾਰਿਆਂ ਨੂੰ) ਬ੍ਰਹਮ-ਵਿਦਿਆ ਦੀ ਇੱਕੋ ਸ਼੍ਰੇਣੀ ਦੇ (ਜਾਣਨਾ)। |
| **ਜਰੀਨਾ** | ੨॥੫੬॥ | ੧੨੧੫ | ਜ਼ਰੀਨ | ਸੋਨੇ ਦਾ ਬਣਿਆ ਹੋਇਆ। | ਅਮੁੱਲ ਪਦਾਰਥ। |
| **ਜਰੁ** | ਸ, ੬॥੧੩॥ | — | ਜ਼ਰ | ਮਾਲ-ਧਨ। | ਮਾਲ-ਧਨ। |
| **ਜਰੂਰਤਿ** | ੭॥੩॥ | ੯੧੪ | ਜ਼ਰੂਰਤ | ਲੋੜ। | ਲੋੜ। |
| **ਜਵਾਲੁ** | ੧॥੨॥ | ੩੪੫ | ਜ਼ਵਾਲ | ਪਤਨ। | ਅਧੋਗਤੀ, ਪਤਨ। |
| **ਜਵੇਹਰ** | ੨॥੧੦॥ | ੫੯ | ਜਵਾਹਰ | [ਜੌਹਰ ਦਾ ਬਹੁ-ਵਚਨ] ਕੀਮਤੀ ਪੱਥਰ। | ਅਮੋਲਕ ਪਦਾਰਥ। |
| **ਜਵਾਹਰ** | ॥੬॥ | ੨ | ਜਵਾਹਰ | [ਜੌਹਰ ਦਾ ਬਹੁ-ਵਚਨ] ਕੀਮਤੀ ਪੱਥਰ। | ਅਮੋਲਕ ਪਦਾਰਥ। |
| **ਜਾਇ** | ॥ਪਉੜੀ ੨੪॥ | ੪੭੫ | ਜਾਯ | ਜਗ੍ਹਾ, ਸਥਾਨ। | ਥਾਂ। |
| **ਜਾਹਰਾ** | ੪॥੧੦੫॥ | ੩੯੭ | ਜ਼ਾਹਿਰ | ਪਰਤੱਖ। | ਪਰਤੱਖ। |
| **(ਵਾਹੇਦੜ) ਜਾਣੁ**<br>(ਉਚਾਰਣ ਵਾਹੇਂਦੜ) | ਸ, ੨॥੨੨॥ | ੧੪੮ | ਜ਼ਿਯਾਨ | ਨੁਕਸਾਨ। | (ਆਕਾਸ਼ ਵੱਲ ਤੀਰ ਵਾਹੁਣ ਵਾਲੇ ਦਾ ਹੀ) ਨੁਕਸਾਨ (ਹੁੰਦਾ ਹੈ)। |
| **ਜਾਨੀ** | ਸ, ੧॥੨॥ | ੧੦੯੪ | ਜਾਨੀ | ਜਾਨ ਦਾ ਅਜ਼ੀਜ਼। | ਹੇ ਦਿਲ-ਜਾਨੀ (ਪਿਆਰੇ)! |

| | | | | | |
|---|---|---|---|---|---|
| ਜਾਮਾ | ਸ, ੧॥੬॥ | ੧੪੦ | ਜਾਮਹ | ਪੁਸ਼ਾਕ। | ਪੁਸ਼ਾਕਾ, ਲਿਬਾਸ। |
| ਜਿਨਸਿ | ਸ, ੨॥੨॥ | ੧੨੩੮ | ਜਿਨਸ | ਕਿਸਮ, ਅਨਾਜ ਦੀ ਕਿਸਮ। | ਅਨਾਜ, ਭਾਵ, ਰਿਜ਼ਕ। |
| ਜਿਨੂਰਾ | ਸ, ੧॥੨੦॥ | ੫੫੬ | ਜਿੰਨ | ਭੂਤ-ਪ੍ਰੇਤ। | ਜਿੰਨ (ਭੂਤ) ਦੀ ਨੁਹਾਰ ਵਾਲਾ। |
| ਜਿੰਨਾ (ਦਾ) | ਸ, ੧॥੨੦॥ | ੫੫੬ | ਜਿੰਨ | ਭੂਤ-ਪ੍ਰੇਤ, ਬਦ-ਰੂਹਾਂ। | ਬਦ (ਮੰਦ)-ਰੂਹਾਂ ਦਾ। |
| ਜਿੰਦੁ | ॥੧॥ | ੧੩੭੭ | ਜ਼ਿੰਦ | ਜੀਵਨ-ਸਤਾ। | ਜੀਵਨ-ਸੱਤਾ, ਰੂਹ। |
| ਜਿਮੀ | ੧॥੫॥ | ੭੯੩ | ਜ਼ਮੀਨ | ਧਰਤੀ। | ਭੁਇੰ, ਭੂਮੀ। |
| ਜੀਨ | ॥੧੬॥ | ੬੬੮ | ਜ਼ੀਨ | ਘੋੜੇ ਉੱਤੇ ਸਵਾਰ ਹੋਣ ਲਈ ਪਾਈ ਜਾਣ ਵਾਲੀ। | ਕਾਠੀ। |
| ਜੀਲ | ੧॥੧੯॥ | ੧੧੪੦ | ਜ਼ੀਰ | ਸਤਾਰ ਆਦਿ ਸਾਜ਼ ਦੀ ਸਭ ਤੋਂ ਛੋਟੀ ਤਾਰ। | ਤੰਤੀ-ਸਾਜ਼ ਦੀ ਛੋਟੀ ਤਾਰ। |
| ਜੁਮਲਾ | ੮॥੩॥੧੫॥੪੪॥ | ੨੪੨ | ਜੁਮਲਹ | ਕੁਲ ਜੋੜ। | ਕੁਲ ਜੋੜ। |
| ਜੁਲਮੁ | ੪॥੯॥ | ੪੭੮ | ਜ਼ੁਲਮ | ਜ਼ਬਰ। | ਜੋਰ-ਜਬਰ। |
| ਜੁਲਾਹਾ | ੩॥੨॥ | ੫੨੪ | (ਪੰ.ਯੂ.ਕੋ.) ਜੁਲਾਹ/ ਜੂਲਾਹਾ (ਮ.ਕੋ.) ਜੁਲਾਹ | ਕਪੜਾ ਬੁਣਨ ਵਾਲਾ। | ਕਪੜਾ ਬੁਣਨ ਵਾਲਾ। |
| ਜੇਜੀਆ | ੫॥੧॥ | ੪੩੦ | ਜਿਜ਼ੀਯਹ | ਕਰ, ਟੈਕਸ। | ਟੈਕਸ, ਕਰ। |
| ਜੇਰ | ਸ, ੧॥੧੩॥ | ੧੪੩ | ਜ਼ੇਰ | ਥਲੇ। | ਥਲੇ। |
| ਜੋਰ | ॥੧੮॥ | ੪ | ਜ਼ੋਰ | ਸ਼ਕਤੀ, ਬਲ। | ਜੋਰ-ਜੁਲਮ। |
| ਜੋਰੁ | ॥੩੩॥ | ੭ | ਜ਼ੋਰ | ਬਲ। | ਬਲ, ਵਸੀਕਾਰ। |

| ੧ | ੨ | ੩ | ੪ | ੫ | ੬ |
|---|---|---|---|---|---|
| **ਜੰਗਲੁ** | ॥੧੯॥ | ੧੩੭੮ | ਜੰਗਲ | ਬਨ। | ਬਨ। |
| **ਜੰਗਾਲੀ** | ॥੩॥ | ੯੬੭ | ਜ਼ੰਗਾਰ | ਲੋਹੇ ਆਦਿ ਦੀ ਮੈਲ, ਜੰਗਾਲ। | ਜੰਗਾਲੀ ਹੋਈ ਵਸਤੂ। |
| **ਜੰਜੀਰ** | ੨॥੧੮॥ | ੧੧੬੨ | ਜ਼ੰਜੀਰ | ਲੋਹੇ ਦੀਆਂ ਕੜੀਆਂ ਦੀ ਸੰਗਲੀ। | ਸੰਗਲੀ। |
| **ਜੰਦਾਰੁ** | ੨॥੨੧॥ | ੨੨ | ਜੰਦਾਲ | ਅਸਭਯ, ਗਵਾਰ। | ਅਵੈੜਾ, ਵਹਿਸ਼ੀ। |
| **ਜੰਬੂਰ** | ਸ, ੧॥੧੧॥ | ੫੨੦ | ਜ਼ੰਬੂਰ | ਭ੍ਰਿੰਡ, ਡੇਹਮੂ ਆਦਿ ਦਾ ਡੰਗ। | ਜ਼ਹਿਰੀਲੇ ਡੰਗ। |
| **ਤਉਕੁ** | ੨॥੫॥ | ੬੫੫ | ਤੌਕ਼ | ਗਲ ਦਾ ਪਟਾ। | ਅਗਿਆਨਤਾ ਦੀ ਗ਼ੁਲਾਮੀ ਦਾ ਪਟਾ। |
| **ਤਈ** | ਸ, ੨॥੧੩॥ | ੯੫੩ | ਤਅਈਨ | ਤਿਆਰ, ਮੁਕੱਰਰ, ਨਿਯਤ। | ਤਈਨਾਤ, ਮੁਕੱਰਰ। |
| **ਤਸਬੀ** | ਸ, ੧॥੭॥ | ੧੪੦ | ਤਸਬੀਹ | ਸਉ ਮਣਕਿਆਂ ਦੀ ਮਾਲਾ। | ਮਾਲਾ। |
| **ਤਸਵੀਸ** | ੧॥੨॥ | ੩੪੫ | ਤਸ਼ਵੀਸ਼ | ਪਰੇਸ਼ਾਨੀ, ਘਬਰਾਹਟ। | ਘਬਰਾਹਟ। |
| **ਤਹਕੀਕ** | ੧॥੧॥ | ੭੨੧ | ਤਹ਼ਕ਼ੀਕ਼ | ਸਹੀ, ਦਰੁਸਤ। | ਹਕ਼ੀਕ਼ਤ (ਸੱਚਾਈ) ਦ੍ਰਿੜ੍ਹ ਕਰ ਕੇ (ਜਾਣ ਲੈ)। |
| **ਤਕਬੀਰ** | ੨॥੧॥ | ੭੨੧ | ਤਕਬੀਰ਼ | ਅੱਲਾਹ, ਅਕਬਰ ਆਖਣਾ। | ਅੰਤਲੇ ਸਮੇਂ ਦੀ ਦੁਆ (ਪ੍ਰਾਰਥਨਾ)। |
| **ਤਕੀਆ** | ੩॥੮੭॥ | ੧੮੧ | ਤਕਯਹ | ਵਿਸਰਾਮ-ਧਾਮ, ਆਸਰਾ। | ਸਹਾਰਾ। |
| **ਤਖਤੁ** | ॥ਪਉੜੀ ੧॥ | ੭੮੫ | ਤਖ਼ਤ | ਸਿੰਘਾਸਨ। | ਰਾਜ-ਸਿੰਘਾਸਨ। |
| **ਤਨੁ** | ੨॥੧੫॥ | ੧੯ | ਤਨ | ਸਰੀਰ। | ਸਰੀਰ। |
| **ਤਨੂਰ** | ॥੧੮॥ | ੧੪੧੧ | ਤਨੂਰ | ਤੰਦੂਰ। | ਤੰਦੂਰ। |
| **ਤਪਾਵਸੁ** | ਸ, ੨॥੨॥ | ੧੨੩੮ | ਤਫ਼ਹੁੱਸ | ਨਿਰੀਖਣ। | ਨਿਰਣਾ, ਨਿਆਂ। |

| | | | | | |
|---|---|---|---|---|---|
| **ਤਬਲਬਾਜ** | ॥ਪਉੜੀ ੩॥ | ੧੪੨ | ਤ਼ਬਲ/ਬਾਜ਼ | ਨਗਾਰਾ, ਪਿਛੇਤਰ। | ਰੱਬੀ-ਨਗਾਰਚੀ (ਗੁਰੂ)। |
| **ਤਬੇਲਾ** | ੧॥੧੨॥ | ੪੧੭ | ਤ਼ਵੇਲਹ | ਅਸਤਬਲ। | ਘੋੜੇ ਬੱਧੇ ਜਾਣ ਵਾਲੀ ਹਵੇਲੀ। |
| **ਤਮਾਇ** | ੪॥੩੫॥ | ੨੬ | ਤ਼ਮਅ | ਲਾਲਚ। | ਲੋਭ, ਲਾਲਚ। |
| **ਤਮਾਸਾ** | ੩॥੪॥ | ੪੯੬ | ਤਮਾਸ਼ਾ | ਚਿਤ ਨੂੰ ਪ੍ਰਸੰਨ ਕਰਨ ਵਾਲਾ ਦ੍ਰਿਸ਼। | ਮਨੋਰੰਜਕ-ਦ੍ਰਿਸ਼। |
| **ਤਰਕ** | ੪॥੭॥ | ੮੩੫ | ਤਰਕ | ਤਿਆਗ। | ਤਿਆਗ ਦੀ ਭਾਵਨਾ। |
| **ਤਰਕਸਬੰਦ** | ੭॥੨੬॥ | ੭੦ | ਤਰਕਸ਼ਬੰਦ | ਭੱਥਾ ਬੰਨ੍ਹਣ ਵਾਲਾ। | ਤੀਰਾਂ ਦਾ ਭੱਥਾ ਬੰਨ੍ਹਣ ਵਾਲੇ। |
| **ਤਰਸੁ** | ੧॥੨॥ | ੩੪੫ | ਤਰਸ | ਡਰ, ਖ਼ੌਫ਼। | ਡਰ-ਭੈ। |
| **ਤਰਫ** | ੪॥੭॥ | ੭੮੭ | ਤ਼ਰਫ਼ | ਪਾਸਾ, ਦਿਸ਼ਾ। | ਪੱਖ। |
| **ਤਰਾਜੀ/ਤਾਰਾਜੀ** | ੧॥੯॥ | ੭੩੦ | ਤਰਾਜ਼ੂ | ਤੱਕੜੀ। | ਤੱਕੜੀ। |
| **ਤਲਫੈ** | ਰਹਾਉ॥੪॥ | ੮੭੪ | ਤਲਫ਼ | ਤਬਾਹ, ਬਰਬਾਦ। | ਨਾਸ (ਤਬਾਹ) ਹੋ ਜਾਂਦੀ ਹੈ। |
| **ਤਲਬ** | ਰਹਾਉ॥੨॥ | ੮੭੬ | ਤ਼ਲਬ | ਇੱਛਾ। | ਇੱਛਾ। |
| **ਤਲਬ** | ੫॥੧੫॥ | ੪੭੯ | ਤ਼ਲਬ | ਮੰਗ, ਸੱਦਾ। | ਸੱਦਾ। |
| **ਤਾਖਤੀ** | ॥ਪਉੜੀ ੧੦॥ | ੧੪੨ | ਤਾਖ਼ਤਨ | ਰਵਾਨਗੀ, ਕੂਚ। | ਦੌੜਾਨ (ਭਰ ਲਈ) (ਗੁਰ-ਸ਼ਬਦ ਦਾ ਢੰਢੋਰਾ ਸੁਣ ਕੇ) ਪ੍ਰਭੂ-ਹੁਕਮ ਦੀ ਪਾਲਨਾ ਕਰਨ ਲਈ ਤੁਰਤ ਦੌੜ ਪਏ, ਭਾਵ, ਤਤਪਰ ਹੋ ਗਏ। |
| **ਤਾਜ** | ੬॥੧੦॥ | ੨੨੫ | ਤਾਜ | ਬਾਦਸ਼ਾਹੀ ਟੋਪੀ। | ਬਾਦਸ਼ਾਹੀ ਮੁਕਟ। |
| **ਤਾਜੀ** | ੪॥੧੩॥ | ੧੫੫ | ਤਾਜ਼ੀ | ਅਰਬੀ ਘੋੜਾ। | ਅਰਬੀ ਘੋੜਾ। |
| **ਤਾਜਨਿ (ਤੁਰੀ)** | ੨॥੧॥ | ੬੯੫ | ਤਾਜ਼ੀ | ਫ਼ਾਰਸੀ ਸ਼ਬਦ 'ਤਾਜ਼ੀ' ਦੇ ਤਦਭਵ ਰੂਪ। | ਅਰਬੀ ਘੋੜੀ। |

| ੧ | ੨ | ੩ | ੪ | ੫ | ੬ |
|---|---|---|---|---|---|
| ਤੇਜਣਿ | ੪॥੧॥ | ੫੭੫ | ਤਾਜ਼ੀ | ਫ਼ਾਰਸੀ ਸ਼ਬਦ 'ਤਾਜ਼ੀ' ਦੇ ਤਦਭਵ ਰੂਪ। | ਘੋੜੀ। |
| ਤਾਮਿ | ੨॥੪॥ | ੩੪੯ | ਤ਼ਅਾਮ | ਖਾਣਾ, ਭੋਜਨ। | ਭੋਜਨ। |
| ਤਾਲਕਾ | ੧੦॥੧੩॥ | ੧੦੮੫ | ਤਅੱਲੁਕ | ਸੰਬੰਧ। | ਸੰਬੰਧ। |
| ਤਿਲੁ | ੬॥੯॥ | ੫੯ | ਤ਼ਿਲ | ਧੋਖਾ, ਛਲ। | ਕਪਟ। |
| ਤੀਰ | ਰਹਾਉ॥੬॥ | ੮੬੧ | ਤੀਰ | ਬਾਨ। | ਬਾਨ, ਸਰ। |
| ਤੁਆਨਾ | ਸ, ੨॥੨੭॥ | ੧੨੯੧ | ਤੁਵਾਨਾ | ਸ਼ਕਤੀ-ਸ਼ਾਲੀ। | ਬਲਵਾਨ। |
| ਤੁਪਕ | ੫॥੧੨॥ | ੪੧੮ | ਤੁਪਕ | ਬੰਦੂਕ। | ਬੰਦੂਕ। |
| ਤੁਰਕ | ੪॥੮॥ | ੪੭੭ | ਤੁਰਕ | ਮੁਸਲਮਾਨ। | ਮੁਸਲਮਾਨ। |
| ਤਾਜੀ ਤੁਰਕੀ | ੪॥੧੩॥ | ੧੫੫ | — | —— | ਤੁਰਕਿਸਤਾਨ ਦੀ ਘੋੜੀ। |
| ਤੁਰਸੀ | ੧॥੭॥ | ੧੬ | ਤੁਰਸ਼ੀ | ਖਟਾਸ। | ਕਸੈਲੇ ਰਸਾਂ ਦਾ ਮਾਣਨਾ। |
| ਤੁਰਾ | ੪॥੧॥ | ੭੨੧ | ਤੁਰਾ | ਤੇਰਾ। | ਤੇਰਾ। |
| ਤੁਈ | ਸ, ੨॥੧੩॥ | ੧੪੪ | ਤੂ | ਤੂੰ ਹੀ। | ਤੂੰ ਹੀ ਹੈਂ। |
| ਤੇਗ | ੫॥੧੨॥ | ੪੧੮ | ਤੇਗ਼ | ਤਲਵਾਰ। | ਤਲਵਾਰ। |
| ਤੇਗਬੰਦ | ੧॥੧੨॥ | ੪੧੭ | ਤੇਗ਼-ਬੰਦ | ਪੇਟੀ। | ਤਲਵਾਰ ਦੇ ਗਾਤਰੇ। |
| ਪਵਨ ਤੇਜ | ੩॥੧॥ | ੭੦੦ | ਤੇਜ਼ [ਸਮਾਸ— ਪਵਨ—ਪੰਜਾਬੀ ਤੇਜ਼—ਫ਼ਾਰਸੀ] | ਤਿੱਖੀ (ਚਾਲ)। | ਪਵਨ ਵਰਗੀ ਤਿੱਖੀ ਚਾਲ ਵਾਲੇ। |

| | | | | | |
|---|---|---|---|---|---|
| **(ਪੇਸ) ਤੋ** | ੧॥੧॥ | ੭੨੧ | ਤੋ | ਤੇਰਾ। | ਤੇਰੇ (ਅੱਗੇ)। |
| **ਤੋਸਾ** | ੪॥੨॥ | ੨੬੪ | ਤੋਸ਼ਹ | ਰਾਹ ਦਾ ਖ਼ਰਚ। | ਸਫ਼ਰ-ਖ਼ਰਚ, ਭਾਵ, ਜੀਵਨ-ਸਫ਼ਰ ਲਈ ਖਾਧ-ਖੁਰਾਕ। |
| **ਤੋਲਾ** | ੪॥੧੧॥ | ੧੧੭੧ | ਤੋਲਹ | ੧੨ ਮਾਸੇ ਦਾ ਵਜ਼ਨ। | ੧੨ ਮਾਸੇ ਦੇ ਤੋਲ ਵਾਲਾ, ਇਸਤਲਾਹੀ ਅਰਥ, ਅਹੰਕਾਰੀ। |
| **ਦਉਲਤਿ** | ॥੩॥ | ੯੬੭ | ਦੌਲਤ | ਧਨ-ਮਾਲ। | ਧਨ-ਮਾਲ। |
| **ਦਸਤ** | ਸ, ੫॥੧੩॥ | ੧੪੪ | ਦਸਤ | ਹੱਥ। | ਹੱਥਾਂ ਵਿਚ। |
| **ਦਸਤਗੀਰੀ** | ੨॥੫॥ | ੭੨੪ | ਦਸਤਗੀਰੀ | ਸਹਾਇਤਾ, ਪਨਾਹ। | (ਬਾਂਹ ਫੜਨ ਦੀ ਕ੍ਰਿਪਾਲਤਾ) ਇਸਤਲਾਹੀ ਅਰਥ, ਸਹਾਇਤਾ, ਪਨਾਹ। |
| **ਦਸਤਾਰ** | ੧੨॥੧੨॥ | ੧੦੮੪ | ਦਸਤਾਰ | ਪਗੜੀ। | ਪਗ। |
| **ਦਹ** | ੧॥੧੪॥ | ੧੩੩ | ਦਹ | ਦਸ। | ਦਸ। |
| **ਦਗਲੀ** | ੧॥੩॥ | ੪੭੬ | ਦਗਲਹ | ਚੋਗਾ। | ਕੁੜਤੀ (ਦੇਹ-ਅਧਿਆਸ ਦੀ ਕਫ਼ਨੀ)। |
| **ਦਾਗੁ (ਦਗਾਨਾ)** | ੨॥੫੯॥ | ੧੭੧ | ਦਾਗ਼ | ਚਿੰਨ੍ਹ। | (ਗੁਰੂ ਦਾ ਦਾਸ ਹੋਣ ਦਾ) ਠੱਪਾ (ਲਾਇਆ ਹੋਇਆ)। |
| **ਦਫਤਰੁ** | ੩॥੫॥ | ੭੯੩ | ਦਫ਼ਤਰ | ਹਿਸਾਬ-ਕਿਤਾਬ ਦਾ ਚਿੱਠਾ। | ਕਰਮ-ਲੇਖਾ। |
| **ਦੰਮੁ** | ਸ ੧॥੧੯॥ | ੫੫੬ | ਦਮ | ਸਾਹ। | ਸੁਆਸ। |
| **ਦਮਿ ਦਮਿ** | ਸ ੧॥੧੯॥ | ੫੫੬ | — | —— | ਸੁਆਸਿ ਸੁਆਸਿ। |
| **ਦਮਾਮਾ** | ੧॥੧॥ | ੧੧੦੫ | ਦਮਾਮਹ | ਧੌਂਸਾ। | ਧੌਂਸਾ। |
| **ਦਰਹਾਲ** | ਰਹਾਉ॥੩॥ | ੭੯੨ | ਦਰ ਹਾਲ | ਇਸੇ ਵੇਲੇ। | ਹੁਣੇ ਹੀ, ਤੁਰਤ। |
| **ਦਰਹਾਲੀ** | ॥੩॥ | ੯੬੭ | ਦਰ ਹਾਲ | ਇਸੇ ਵੇਲੇ। | ਹੁਣੇ ਹੀ, ਤੁਰਤ। |
| **ਦਰ** | ॥੧॥੧॥ | ੭੨੧ | ਦਰ | ਵਿਚ। | ਵਿਚ। |

| ੧ | ੨ | ੩ | ੪ | ੫ | ੬ |
|---|---|---|---|---|---|
| ਦਰਖਤ | ਸ, ੬॥੧੩॥ | ੧੪੪ | ਦਰੱਖ਼ਤ | ਰੁੱਖ, ਬੂਟਾ। | ਰੁੱਖ। |
| ਦਰਗਹ | ਰਹਾਉ॥੫॥ | ੧੫ | ਦਰਗਾਹ | ਕਚਹਿਰੀ। | (ਵਾਹਿਗੁਰੂ ਦੀ) ਸਭਾ। |
| ਦਰਗਹਿ | ॥੧੬॥ | ੩ | ਦਰਗਾਹ | ਕਚਹਿਰੀ। | (ਵਾਹਿਗੁਰੂ ਦੀ) ਸਭਾ। |
| ਦਰਦ | ॥੩੪॥ | ੨੫੭ | ਦਰਦ | ਦੁਖ-ਤਕਲੀਫ਼। | ਦੁਖ-ਤਕਲੀਫ਼, ਪੀੜਾ। |
| ਦਰਦਵੰਦ | ੩॥੧॥ | ੭੯੩ | ਦਰਦਮੰਦ | ਦੁਖੀਆ। | ਪੀੜਤ। |
| ਦਰਿ ਪੇਸਿ | ੧॥੩॥ | ੭੨੭ | ਦਰ-ਪੇਸ਼ | ਸਨਮੁਖ, ਸਾਹਮਣੇ। | ਸਨਮੁਖ, ਸਾਹਮਣੇ। |
| ਦਰਬਾਰੁ | ॥੪॥ | ੨ | ਦਰਬਾਰ | ਬਾਦਸ਼ਾਹ ਦੀ ਕਚਹਿਰੀ। | ਵਾਹਿਗੁਰੂ ਦੀ ਸਭਾ। |
| ਦਰਮਾਦੇ | ਰਹਾਉ॥੭॥ | ੮੫੬ | ਦਰਮਾਂਦਹ | ਲਾਚਾਰ। | ਲਾਚਾਰ ਹੋਏ ਹੋਏ। |
| ਦਰਵਾਜਾ | ੨॥੩॥ | ੮੭੭ | ਦਰਵਾਜ਼ਹ | ਬਾਰ, ਬੂਹਾ। | ਬਾਰ, ਬੂਹਾ। |
| ਦਰਵੇਸ | ਸ, ੨॥੬॥ | ੫੫੦ | ਦਰਵੇਸ਼ | ਕਾਮਿਲ ਫ਼ਕੀਰ। | ਕਾਮਿਲ (ਪੁਗਿਆ ਹੋਇਆ) ਫ਼ਕੀਰ। |
| ਦਰਵਾਨ | ੩॥੨੧॥ | ੪੨੨ | ਦਰਬਾਨ | ਦੁਆਰ-ਪਾਲ। | ਦੁਆਰ-ਪਾਲ। |
| ਦਰੂਦ | ਸ, ੨॥੬॥ | ੧੦੯੬ | ਦੁਰੂਦ | ਦੁਆ, ਪ੍ਰਾਰਥਨਾ (ਰੱਬੀ-ਰਹਿਮਤ ਲਈ)। | ਰੱਬੀ-ਰਹਿਮਤ ਲਈ ਦੁਆ (ਪ੍ਰਾਰਥਨਾ)। |
| ਦਰੋਗੁ | ੨॥੧॥ | ੭੨੭ | ਦਰੋਗ਼ | ਝੂਠ। | ਝੂਠ। |
| ਦਰੀਆ | ੧॥੬੯॥ | ੩੩੮ | ਦਰਯਾ | ਸਮੁੰਦਰ, ਨਦੀ। | ਨਦੀ। |
| (ਧਰਮੁ) ਦਲਾਲੁ | ਸ, ੧॥੧੩॥ | ੭੮੯ | ਦੱਲਾਲ | ਰਾਹਨੁਮਾ, ਰਾਹ ਵਿਖਾਉਣ ਵਾਲਾ। | ਧਰਮ-ਰਾਜਾ (ਮੁਨਸਫ਼, ਧਰਮ-ਨਿਆਂ ਕਰਨ ਵਾਲਾ)। |
| ਦਲਾਲ ਕੇ | ॥੧॥੧੭॥ | ੪੭੨ | — | —— | ਵਿਚੋਲੇ ਦੇ। |
| ਦਾਇਮ | ੨॥੩॥ | ੩੪੫ | (ਪੰ.ਯੂ.ਕੋ.) ਦਾਇਮ (ਮ.ਕੋ.) ਦਾਯਮ | ਹਮੇਸ਼ਾ। | ਸਦਾ ਹੀ। |

| | | | | | |
|---|---|---|---|---|---|
| ਦਾਗੇ | ੩॥੪॥ | ੯੭੦ | ਦਾਗ਼ | ਨਿਸ਼ਾਨ। | ਮਾਲਿਕ ਵੱਲੋਂ ਲਾਏ ਹੋਏ (ਸੇਵਕੀ ਦੇ) ਚਿੰਨ੍ਹ ਸਹਿਤ। |
| ਦਾਗਾ ਦਾਗ | ੩॥੪॥ | ੬੬੨ | ਦਾਗ਼ | ਧੱਬਾ। | (ਵਿਕਾਰਾਂ ਦੀ ਕਾਲਖ ਦੇ) ਧੱਬੇ ਹੀ ਧੱਬੇ। |
| ਦਾਨਾ | ੨॥ | ੪੭ | ਦਾਨਾ (ਅ) | ਜਾਣਨ ਵਾਲਾ। | ਸਭ ਕਾਸੇ ਦਾ ਗਿਆਤਾ। |
| ਦਾਨਾ | ੨॥੪੪॥ | ੮੧੧ | ਦਾਨਹ | ਅਨਾਜ। | ਅਨਾਜ, ਭਾਵ, ਭੋਜਨ। |
| ਦਾਨੀ | ਰਹਾਉ॥੧॥ | ੭੨੧ | ਦਾਨੀ | ਜਾਣ ਲੈ। | ਜਾਣ ਲੈ। |
| ਦਾਦਿ | ੩॥੫॥ | ੩੮੧ | ਦਾਦ | ਚੀਕ-ਪੁਕਾਰ। | ਚੀਕ-ਪੁਕਾਰ ਕਰਨ ਨਾਲ। |
| ਦਾਦੀ | ੩॥੫॥ | ੩੮੧ | ਦਾਦ | ਅਦਲ, ਇਨਸਾਫ਼। | ਫ਼ਰਿਆਦੀ, ਇਨਸਾਫ਼ ਚਾਹੁਣ ਵਾਲਾ। |
| (ਦਾਦੇ) ਦਿਹੰਦ | ਸ, ੩॥੧੩॥ | ੧੪੪ | ਦਿਹਿੰਦ | ਦੇਣ ਵਾਲਾ। | (ਇਨਸਾਫ਼) ਦੇਣ ਵਾਲਾ। |
| ਦਾਨਸਬੰਦੁ | ੪॥੭॥ | ੬੬੨ | ਦਾਨਿਸ਼ਮੰਦ | ਸੂਝਵਾਨ। | ਬੁੱਧੀਵਾਨ। |
| (ਨ) ਦਾਰਦ | ੨॥੧॥ | ੭੨੧ | ਦਾਰਦ | ਰਖਦਾ ਹੈ। | (ਨਹੀਂ) ਰਖ ਸਕਦਾ। |
| ਦਾਰੂ | ਸ, ੨॥੩॥ | ੧੨੭੯ | ਦਾਰੂ | ਦਵਾਅ। | ਦਵਾਈ। |
| ਦਾਵਣਿ | ॥੪॥ | ੧੩੪ | ਦਾਮਨ | ਪੱਲਾ। | ਪਲੇ (ਲੜ)। |
| ਦਾਮ | ੧॥੨॥ | ੪੮੭ | ਦਾਮ | ਇਕ ਪੁਰਾਣਾ ਸਿੱਕਾ। | ਰੁਪਏ ਪੈਸੇ। |
| ਦਾਵਾ | ॥੧੬੮॥ | ੧੩੭੩ | ਦਾਅਵਾ | ਹੱਕ ਜਿਤਲਾਣਾ। | ਅਧਿਕਾਰ। |
| ਦਿਗਰ | ੨॥੨॥ | ੭੨੭ | ਦਿਗਰ ['ਦੀਗਰ' ਦਾ ਸੰਖਿਪਤ ਰੂਪ] | ਦੂਜਾ। | ਦੂਜਾ। |
| ਦਿਲਾਵਰ | ੨॥੫॥ | ੭੨੪ | ਦਿਲਾਵਰ | ਬਹਾਦਰ, ਸੂਰਮਾ। | ਹੇ ਸ਼ਕਤੀਮਾਨ! |

| ੧ | ੨ | ੩ | ੪ | ੫ | ੬ |
|---|---|---|---|---|---|
| ਦਿਲ-ਕਬਜ<br>ਕਬਜਾ | ੨॥੧॥ | ੭੨੩ | ਦਿਲ ਕਬਜ਼<br>ਕਬਜ਼ਹ | ਦਿਲ ਨੂੰ ਪਕੜ ਲੈਣ ਵਾਲੀ (ਮਾਇਆ) ਦਾ ਕਬਜ਼ਾ (ਮਲਕੀਅਤ)। | ਦਿਲ ਨੂੰ ਪਕੜ ਲੈਣ ਵਾਲੀ (ਮਾਇਆ) ਦਾ ਕਬਜ਼ਾ (ਮਲਕੀਅਤ)। |
| ਦਿਵਾਜਾ | ੧॥੫॥ | ੮੫੬ | ਦਵਾਜ | ਉਪਰ ਲੈਣ ਵਾਲਾ ਕਪੜਾ, ਬਿਸਤਰੇ ਦੀ ਚਾਦਰ। | ਇਸਤਲਾਹੀ ਅਰਥ ਹੈ : ਬਾਹਰਲਾ ਵਿਖਾਵਾ। |
| | | | ਦੀਬਾਚਹ | ਰੇਸ਼ਮੀ ਕਪੜੇ ਦਾ ਟੁਕੜਾ। | |
| ਦਿਵਾਨਾ | ੧॥੨॥ | ੬੮੫ | ਦੀਵਾਨਹ | ਪਾਗਲ। | ਪਾਗਲ। |
| ਦਿਵਾਨਾ | ਰਹਾਉ॥੭॥ | ੯੯੧ | — | —— | ਮਤਵਾਲਾ। |
| ਦਿਵਾਲ | ੫॥੧੩॥ | ੧੫੫ | ਦੀਵਾਲ/<br>ਦੀਵਾਰ | ਕੰਧ। | ਕੰਧ। |
| ਦੇਵਾਲੀਏ | ॥ਪਉੜੀ ੮॥ | ੮੫੨ | ਦੀਵਾਲਹ | ਦੀਵਾਲੀਆ। | ਰਿਣ ਚੁਕਾਉਣ ਤੋਂ ਅਸਮਰੱਥ (ਕੰਗਲੇ)। |
| ਦੀਦਨੇ ਦੀਦਾਰ | ੧॥੫॥ | ੭੨੪ | ਦੀਦਨ | ਵੇਖਣਾ। | ਦਰਸ਼ਨ ਵੇਖਣਾ। |
| | | | ਦੀਦਾਰ | ਮੁਖੜਾ, ਦਰਸ਼ਨ। | |
| ਦੀਨ | ਰਹਾਉ॥੧॥ | ੧੧੦੫ | ਦੀਨ | ਮਜ਼ਹਬ, ਧਰਮ, ਈਮਾਨ। | ਧਰਮ, ਪਰਮਾਰਥ। |
| ਦੀਬਾਣੁ | ॥੨੬॥ | ੫ | ਦੀਵਾਨ | ਸ਼ਾਹੀ ਦਰਬਾਰ। | ਨਿਆਂ ਕਰਨ ਵਾਲਾ ਦਰਬਾਰ। |
| ਦੀਬਾਨੁ | ਪਉੜੀ॥੧੪॥ | ੫੯੧ | — | —— | ਇਨਸਾਫ਼ ਕਰਨ ਵਾਲਾ (ਵਾਹਿਗੁਰੂ)। |
| ਦੁਮਾਲੜਾ | ੧੭॥੨੯॥ | ੭੪ | ਦੁੰਬਾਲਹ | ਪੂਛ, ਪਿੱਛਾ, ਸ਼ਮਲਾ। | ਸਰਬੰਦ, ਮੱਲ-ਅਖਾੜੇ ਵਿਚ ਜਿੱਤੇ ਹੋਏ ਪਹਿਲਵਾਨ ਨੂੰ ਸਨਮਾਨ ਵਜੋਂ ਮਿਲਿਆ ਬਸਤ੍ਰ। |

| | | | | | |
|---|---|---|---|---|---|
| ਉਚ ਦੁਮਾਲੜਾ | ੧੭॥੨੯॥ | ੭੪ | ਦੁੰਬਾਲਹ | ਪੂਛ, ਪਿਛਾ, ਸ਼ਮਲਾ।<br>[ਸਮਾਸ—ਉਚ—ਪੰਜਾਬੀ;<br>ਦੁਮਾਲੜਾ—ਫ਼ਾਰਸੀ ਤਦਭਵ ਰੂਪ] | ਉੱਚੇ ਦੁਮਾਲੇ ਵਾਲਾ। |
| ਦੁਸਮਨੁ | ੨॥੧॥ | ੨੬੨ | ਦੁਸ਼ਮਨ | ਵੈਰੀ। | ਬੁਰਾ ਚਾਹੁਣ ਵਾਲਾ, ਵੈਰੀ। |
| ਦੁਨੀਆ | ੧॥੩॥ | ੭੫੫ | ਦੁਨਯਾ | ਸੰਸਾਰ। | ਸੰਸਾਰ, ਜਗਤ। |
| ਦੁਲੀਚਾ | ॥੪੬॥ | ੯੩੬ | ਕ਼ਾਲੀਚਹ | ਛੋਟਾ ਗ਼ਲੀਚਾ। | ਗ਼ਲੀਚਾ, ਕਾਲੀਨ। |
| ਦੇਗ | ੨॥੮॥ | ੧੧੯੦ | ਦੇਗ | ਤਾਂਬੇ ਦਾ ਵੱਡਾ ਪਤੀਲਾ। | ਲਛਣਾ-ਬਿਰਤੀ ਅਨੁਸਾਰ, ਖਾਧ-ਪਦਾਰਥ ਦਾ ਖ਼ਜ਼ਾਨਾ। |
| ਦੋਸਤੀ | ਸ, ੧॥੧੦॥ | ੪੬੮ | ਦੋਸਤੀ | ਯਾਰੀ, ਮਿੱਤਰਤਾ। | ਮਿੱਤਰਤਾ। |
| ਦੋਜਕੁ | ੧॥੨੭॥ | ੨੪ | ਦੋਜ਼ਖ਼ | ਨਰਕ। | ਨਰਕ। |
| ਦੋਮ | ੨॥੨॥ | ੩੪੫ | ਦੁਵੁਮ | ਦੂਜਾ। | ਦੂਜੇ ਦਰਜੇ ਦਾ। |
| ਦੋਲਕ | ੧॥੪॥ | ੩੪੯ | (ਪੰ.ਯੂ.ਕੋ.) ਦੁਹੁਲ<br>(ਮ.ਕੋ.) ਦੁਹਲਕ | ਢੋਲ। | ਢੋਲਕ। |
| ਨਉ | — | — | ਨੌ | ਨਵਾਂ। | —— |
| ਨਉ-ਹੁਲਾ | ਰਹਾਉ॥੨੪॥ | ੨੩ | ਸਮਾਸ<br>ਫ਼ਾਰਸੀ—ਨੌ<br>ਪੰਜਾਬੀ—ਹੁਲਾ | —— | ਨਵੇਂ (ਤਾਜ਼ੇ) ਹੁਲਾਰੇ ਵਾਲਾ। |
| ਨਉਬਤਿ | ॥੮੦॥ | ੧੩੬੮ | ਨੌਬਤ | ਧੌਂਸਾ। | ਧੌਂਸੇ ਉੱਤੇ ਚੋਟ। |
| ਨਹ | ੬॥੧੪॥ | ੨੮੧ | ਨਹ | ਨਾ, ਨਹੀਂ। | ਨਾ, ਨਹੀਂ। |

| ੧ | ੨ | ੩ | ੪ | ੫ | ੬ |
|---|---|---|---|---|---|
| ਨਹਿ | ਰਹਾਉ॥੨੫॥ | ੩੨੮ | ਨਹ | ਨਾ, ਨਹੀਂ। | ਨਾ, ਨਹੀਂ। |
| ਨਹੁ | ॥੧੧॥ | ੧੩੯੪ | ਨਹ | ਨਾ, ਨਹੀਂ। | ਨਾ, ਨਹੀਂ। |
| ਨਗਜ | ੧॥੧੦॥ | ੧੧੩੮ | ਨਗ਼ਜ਼ | ਸੁੰਦਰ। | ਉਤਮ, ਸ੍ਰੇਸ਼ਟ। |
| ਨਜਰਿ | ੨॥੮॥ | ੧੫੩ | ਨਜ਼ਰ | ਨਿਗਾਹ। | ਮਿਹਰ ਦੀ ਦ੍ਰਿਸ਼ਟੀ। |
| ਨਜੀਕ | ੧੫॥੨੪॥ | ੧੦੬੮ | ਨਜ਼ਦੀਕ | ਨੇੜੇ, ਪਾਸ। | ਨੇੜਿਓਂ-ਨੇੜੇ। |
| ਨਦਰਿ | ॥ਪਉੜੀ ੧੬॥ | ੪੭੨ | ਨਜ਼ਰ | ਨਿਗਾਹ। | ਦ੍ਰਿਸ਼ਟੀ। |
| ਨਫਰੁ | ਸ, ੨॥੧੨॥ | ੩੦੬ | ਨਫ਼ਰ | ਨੌਕਰ। | ਨੌਕਰ, ਸੇਵਕ। |
| ਨਾਈ | ਰਹਾਉ॥੧॥ | ੫੩ | ਨਾਈਦਨ | ਵਡਿਆਈ ਕਰਨੀ। | ਵਡਿਆਈ। |
| ਨਾਸਾਬੂਰੁ | ੩॥੮॥ | ੧੧੯੧ | ਨਾ | ਨਾਹ-ਵਾਚੀ ਅਗੇਤਰ। | ਬੇਸਬਰਾ, ਸੰਤੋਖ-ਹੀਣਾ। |
| | | | ਸਬੂਰ | ਸਬਰ ਕਰਨ ਵਾਲਾ। | |
| ਨਾਜਰੁ | ੨॥੬॥ | ੧੦੦੦ | ਨਾਜ਼ਿਰ | ਵੇਖਣ ਵਾਲਾ। | ਸਭ ਕੁਝ ਵੇਖਣ ਵਾਲਾ, ਦ੍ਰਿਸ਼ਟਾ। |
| ਨਾਗਾ | ੧॥੧॥ | ੯੩ | ਨਾਗ਼ਹ | ਗ਼ੈਰ-ਹਾਜ਼ਰੀ। | ਅਣਹੋਂਦ, ਅਭਾਵ। |
| ਨਾਪਾਕੁ | ੪॥੪॥ | ੧੩੫੦ | ਨਾ | ਨਾਹ-ਵਾਚੀ ਅਗੇਤਰ। | ਅਪਵਿੱਤਰ। |
| | | | ਪਾਕ | ਪਵਿੱਤਰ। | |
| ਨਿਆਮਤਿ | ੩॥੧॥ | ੭੨੩ | ਨਿਅਮਤ | ਦਾਤਿ, ਮਾਲ-ਧਨ। | ਦਾਤਿ, ਮਾਲ-ਧਨ। |
| ਨਿਹਾਲ | ॥੩੮॥ | ੮ | ਨਿਹਾਲ | ਪ੍ਰਸੰਨ। | ਅਨੰਦਤ। |
| ਨਿਹਾਲੀ | ਸ, ੧॥੨੪॥ | ੪੭੫ | ਨਿਹਾਲੀ | ਵਿਛੌਣਾ, ਤੁਲਾਈ। | ਵਿਛੌਣਾ, ਤੁਲਾਈ। |

